**11.00/ਕਰਮਜੀਤ ਕੌਰ/ਬ.ਸ**

## PUNJAB VIDHAN SABHA

*Thursday, the 11th November, 2021*

*The Vidhan Sabha met during its Sixteenth (Special) Session, 2021 in the Punjab Vidhan Sabha Hall, Vidhan Bhavan, Sector-1, Chandigarh at 11.00 A.M. Mr. Speaker (Rana Kanwar Pal Singh) in the Chair.*

----------------------

## ANNOUNCEMENTS BY THE SPEAKER REG.

### (i) Panel of Chairmen

**ਮਾਨਯੋਗ ਸਪੀਕਰ :** ਐਲਾਨ। ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਂਵਲੀ ਲਈ ਨਾਮਜ਼ਦ ਕਰਦਾ ਹਾਂ:-

1. ਸਰਦਾਰ ਹਰਪ੍ਰਤਾਪ ਸਿੰਘ
2. ਸਰਦਾਰ ਨਵਤੇਜ ਸਿੰਘ ਚੀਮਾ
3. ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ
4. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ

### (ii) Acceptance of Resignation of S. Sukhpal Singh Khaira, MLA

**ਮਾਨਯੋਗ ਸਪੀਕਰ:** ਦੂਜਾ ਐਲਾਨ। ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 51 ਦੇ ਉਪ ਨਿਯਮ (5) ਦੀ ਸ਼ਰਤੀ ਧਾਰਾ ਦੇ ਅਨੁਸਾਰ ਇਹ ਸੂਚਿਤ ਕੀਤਾ ਜਾਂਦਾ ਹੈ ਕਿ 26-ਭੁਲੱਥ ਵਿਧਾਨ ਸਭਾ ਹਲਕੇ ਤੋਂ ਚੁਣੇ ਗਏ ਸਰਦਾਰ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ. ਦੁਆਰਾ ਦਿੱਤਾ ਗਿਆ ਅਸਤੀਫਾ ਮੇਰੇ ਦੁਆਰਾ ਮਿਤੀ 19.10.2021 ਨੂੰ ਸਵੀਕਾਰ ਕੀਤਾ ਗਿਆ ਸੀ।

### (iii) Disqualification of Membership of Sardar Baldev Singh Kalyan, MLA

**ਮਾਨਯੋਗ ਸਪੀਕਰ:** ਇਹ ਵੀ ਸੂਚਿਤ ਕੀਤਾ ਜਾਂਦਾ ਹੈ ਕਿ ਭਾਰਤ ਦੇ ਸੰਵਿਧਾਨ ਦੀ 10ਵੀਂ ਅਨੁਸੂਚੀ ਦੇ ਉਪਬੰਧ ਅਧੀਨ 89-ਜੈਤੋ ਵਿਧਾਨ ਸਭਾ ਹਲਕੇ ਤੋਂ ਚੁਣੇ ਗਏ ਸਰਦਾਰ ਬਲਦੇਵ ਸਿੰਘ ਕਲਿਆਣ, ਐਮ.ਐਲ.ਏ. ਨੂੰ ਮਿਤੀ 26.10.2021 ਨੂੰ ਅਯੋਗ ਠਹਿਰਾਇਆ ਗਿਆ ਸੀ।

---------

## PRESENTATION OF REPORTS OF THE HOUSE COMMITTEES

**ਮਾਨਯੋਗ ਸਪੀਕਰ:** ਅਗਲੀ ਆਈਟਮ। ਮੈਂ ਅੱਜ ਦੀ ਕਾਰਜ ਸੂਚੀ ਵਿੱਚ ਲੜੀ ਨੰ: 2 ਤੇ ਦਰਜ ਹਾਊਸ ਦੀਆਂ ਕਮੇਟੀਆਂ ਦੀਆਂ ਰਿਪੋਰਟਾਂ, ਜੋ ਕਿ ਕਮੇਟੀਆਂ ਵੱਲੋਂ ਮੈਨੂੰ ਪੇਸ਼ ਕੀਤੀਆਂ ਗਈਆਂ ਸਨ, ਸਦਨ ਦੀ ਮੇਜ਼ ਤੇ ਰੱਖਦਾ ਹਾਂ-

i) ਕਿਸਾਨ ਅੰਦੋਲਨ ਦੌਰਾਨ ਸਮਾਜਿਕ ਕਾਰਜ-ਕਰਤਾਵਾਂ ਅਤੇ ਹੋਰ ਲੋਕਾਂ ਨੂੰ ਤਸੀਹੇ ਦੇਣ ਨਾਲ ਸਬੰਧਤ ਘਟਨਾਵਾਂ ਦੀ ਜਾਂਚ ਕਰਨ ਲਈ;

ii) ਸ਼੍ਰੀ ਦਸ਼ਮੇਸ਼ ਲਿੰਕ ਨਹਿਰ ਦੀ ਉਸਾਰੀ ਨਾਲ ਸਬੰਧਤ ਮਾਮਲਿਆਂ ਦੀ ਛਾਣ-ਬੀਣ ਕਰਨ ਲਈ; ਅਤੇ

iii) ਜ਼ਮੀਨਦੋਜ਼ ਪਾਣੀ ਦਾ ਪੱਧਰ ਉੱਚਾ ਚੁੱਕਣ ਲਈ ਸੁਝਾਅ ਦੇਣ ਲਈ।

----------------

## MOTION UNDER RULE 16

**ਮਾਨਯੋਗ ਸਪੀਕਰ:** ਹੁਣ ਸੰਸਦੀ ਮਾਮਲੇ ਮੰਤਰੀ ਨਿਯਮ 16 ਅਧੀਨ ਪ੍ਰਸਤਾਵ ਪੇਸ਼ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

''ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।''

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

''ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।''

(ਬਹਿਸ) (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੰਜਾਬ ਦੇ ਮੁੱਦਿਆਂ ਤੇ ਬਹਿਸ ਕਰਨ ਲਈ ਸਦਨ ਦੀਆਂ

ਬੈਠਕਾਂ ਵਧਾਉਣ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ:** ਕੀ ਕਹਿਣਾ ਹੈ ਜੀ? ਇਹ ਵੀ ਇਸ਼ੂ ਹੈ? ਸਰਦਾਰ ਕੁਲਤਾਰ ਸਿੰਘ ਸੰਧਵਾਂ ਜੀ, ਤੁਸੀਂ ਦੱਸ ਦਿਉ ਕਿ ਕੀ ਕਹਿਣਾ ਚਾਹੁੰਦੇ ਹੋ ?

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ) :** ਮਾਨਯੋਗ ਸਪੀਕਰ ਸਾਹਿਬ, ਸਾਡੇ ਦਿਲ ਨੂੰ ਬੜੀ ਤਸੱਲੀ ਹੁੰਦੀ ਹੈ, ਜਦੋਂ ਅਸੀਂ ਤੁਹਾਡੇ ਦਰਸ਼ਨ ਕਰਦੇ ਹਾਂ। ਲੇਕਿਨ ਤੁਸੀਂ ਸੈਸ਼ਨ ਹੀ ਨਹੀਂ ਬੁਲਾਉਂਦੇ। ਸੈਸ਼ਨ ਲੰਬਾ ਹੋਵੇ ਤਾਂ ਅਸੀਂ ਪੰਜਾਬ ਦੇ ਲੋਕਾਂ ਦੀ ਗੱਲ ਰੱਖ ਸਕਾਂਗੇ। ਚੰਨੀ ਸਾਹਿਬ, ਡੀ.ਏ.ਪੀ. ਦਾ ਮਸਲਾ ਹੈ, ਅਸੀਂ ਖਾਲੀ ਬੋਰੀਆਂ ਲਈ ਫਿਰਦੇ ਹਾਂ। (ਵਿਘਨ) ਅਸੀਂ ਖਾਲੀ ਰਹਿ ਗਏ ਜੀ। ਡੀ.ਏ.ਪੀ. ਦਾ ਇਸ਼ੂ ਹੈ। ਦੇਖੋ, ਮਾਨਯੋਗ ਮੁੱਖ ਮੰਤਰੀ ਚੰਨੀ ਸਾਹਿਬ ਨੇ ਪੰਜਾਬ ਦੇ ਕੱਚੇ ਮੁਲਾਜ਼ਮਾਂ ਨੂੰ ਪੱਕੇ ਕਰਨ ਦੀ ਗੱਲ ਕੀਤੀ ਹੈ। ਅਸੀਂ ਇਹ ਮਸਲਾ ਵੀ ਡਿਸਕਸ ਕਰਨਾ ਹੈ ਕਿ 10 ਸਾਲਾਂ ਦੇ ਅੰਦਰ ਤਾਂ ਆਉਂਦਾ ਹੀ ਕੋਈ ਨਹੀਂ, ਜਿਹੜੀ 10 ਸਾਲਾਂ ਦੀ ਸਰਵਿਸ ਪੂਰੀ ਹੋਣ ਦੀ ਲਿਮਿਟ ਲਗਾਈ ਹੈ ਜੀ। ਮਾਨਯੋਗ ਸਪੀਕਰ ਸਾਹਿਬ, ਇਹ ਇੱਕ ਪਵਿੱਤਰ ਸਦਨ ਹੈ। ਇਹ ਇੱਕ ਪਾਰਟੀ ਦਾ ਸਦਨ ਤਾਂ ਨਹੀਂ ਹੈ। ਇਹ ਪੰਜਾਬ ਦੇ ਲੋਕਾਂ ਦਾ ਸਦਨ ਹੈ। ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦੀਆਂ ਜਿਹੜੀਆਂ ਦੁਖ-ਤਕਲੀਫਾਂ ਹਨ, ਉਹ ਸਮਾਂ ਵਧਾਉਣ ਕਰਕੇ ਤੁਹਾਡੇ ਮਾਧਿਅਮ ਰਾਹੀਂ ਇੱਥੇ ਡਿਸਕਸ ਹੋ ਜਾਣਗੀਆਂ। ਦੇਖੋ, ਸਾਡੇ ਜਿਹੜੇ ਬੱਚੇ ਹਨ, ਉਨ੍ਹਾਂ ਨੂੰ 10,000-10,000 ਰੁਪਏ ਪ੍ਰਤੀ ਮਹੀਨਾ ਵਿੱਚ ਪੁਲਿਸ ਦੇ ਵਿੱਚ ਮੁਲਾਜ਼ਮ ਰੱਖਿਆ ਜਾਂਦਾ ਹੈ। ਪਿਛਲੀਆਂ ਸਰਕਾਰਾਂ ਨੇ 700 ਤੋਂ ਉੱਤੇ ਯੂ.ਪੀ. ਤੇ ਬਿਹਾਰ ਦੇ ਅਫ਼ਸਰ ਤਕਰੀਬਨ 50,000-50,000 ਰੁਪਏ ਪ੍ਰਤੀ ਮਹੀਨਾ ਦੀਆਂ ਤਨਖਾਹਾਂ ਉਤੇ ਰੱਖ ਲਏ। ਸਪੀਕਰ ਸਾਹਿਬ, ਆਪਾਂ ਇਹ ਮੁੱਦੇ ਡਿਸਕਸ ਕਰਨੇ ਹਨ ਜੀ। ਮੈਂ ਇਹੀ ਬੇਨਤੀ ਕਰਦਾ ਹਾਂ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਸਾਰੇ ਨਹੀ। ਚੰਦੂਮਾਜਰਾ ਜੀ, ਤੁਸੀਂ ਦੱਸੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ (ਸਨੌਰ) :** ਸਪੀਕਰ ਸਾਹਿਬ, ਜਦੋਂ ਆਪਾਂ ਸਦਨ ਵਿੱਚ ਜੁੜੇ ਹਾਂ, ਪੰਜਾਬ ਦੇ ਲੋਕਾਂ ਦੇ ਬਹੁਤ ਗੰਭੀਰ ਮਸਲੇ ਹਨ। ਦੇਖੋ, ਮੈਂਬਰ ਸਾਹਿਬ ਨੇ ਡੀ.ਏ.ਪੀ. ਦੀ ਗੱਲ ਕੀਤੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਡੀ.ਏ.ਪੀ. ਦਾ ਬੈਗ ਦੁਕਾਨਾਂ ਤੇ 1700 ਰੁਪਏ ਨੂੰ ਮਿਲ ਰਿਹਾ ਹੈ ਤਾਂ ਕੋਆਪਰੇਟਿਵ ਸੁਸਾਇਟੀਆਂ ਵਿੱਚ ਇਹ ਬੈਗ 1200 ਰੁਪਏ ਨੂੰ ਕਿਉਂ ਨਹੀਂ ਮਿਲ ਰਿਹਾ?ਡੀ.ਏ.ਪੀ. ਖਾਦ ਦੀ ਕਾਲਾਬਜ਼ਾਰੀ ਕਿਸੇ ਇੱਕ ਅਧਿਕਾਰੀ ਦੇ ਕਾਰਨ ਨਹੀਂ ਹੋ ਸਕਦੀ। ਇਹ ਸਰਕਾਰ ਦੀ ਸ਼ਹਿ ਤੋਂ ਬਿਨਾਂ ਨਹੀਂ ਹੋ ਸਕਦੀ। ਸਰਕਾਰ ਨੂੰ ਇਸ ਦਾ ਜਵਾਬ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਗੱਲ ਇਹ ਹੈ ਕਿ ਅੱਗੇ ਇਹ ਮਸਲੇ ਆਉਣਗੇ। (ਵਿਘਨ) ਮੇਰੀ ਗੱਲ ਸੁਣ ਲਵੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਇਸ ਮਸਲੇ ਤੇ ਗੱਲ ਹੋਣੀ ਚਾਹੀਦੀ ਹੈ। ਪੰਜਾਬ ਦੇ ਮੁਲਾਜ਼ਮਾਂ ਦੀ ਗੱਲ ਹੈ। ਪੰਜਾਬ ਪੁਲਿਸ ਦੇ ਮੁਲਾਜ਼ਮਾਂ ਦੀ ਗੱਲ ਹੈ....(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਮੇਰੀ ਗੱਲ ਸੁਣ ਲਵੋ। (ਵਿਘਨ) ਚੀਮਾ ਜੀ, ਮੇਰੀ ਰਿਕੁਐਸਟ ਸੁਣ ਲਵੋ। ਅਮਨ ਜੀ, ਇੱਕ ਮਿੰਟ ਜੀ। ਢਿੱਲੋਂ ਸਾਹਿਬ, ਇੱਕ ਮਿੰਟ ਲਈ ਮੇਰੀ ਪ੍ਰਾਰਥਨਾ ਸੁਣੋ। ਬਹੁਤ ਸਾਰੇ ਮਾਮਲੇ ਰੋਜ਼ ਦੀ ਰੋਜ਼ਮਰ੍ਹਾ ਜ਼ਿੰਦਗੀ ਵਿੱਚ ਗੁਜ਼ਰਦੇ ਹਨ,

11.05/ ਹ.ਸ./ਬ.ਸ.

ਜਿਨ੍ਹਾਂ ਤੇ ਉਤੇਜਨਾ ਹੋਣੀ ਸੁਭਾਵਿਕ ਹੈ ਅਤੇ ਸ਼ਾਇਦ ਤੁਸੀਂ ਵੀ ਕੁੱਝ ਮਾਮਲਿਆਂ ਨੂੰ ਲੈ ਕੇ ਉਤੇਜਿਤ ਹੋ ਪਰ ਅੱਜ ਸਾਡਾ ਸਪੈਸ਼ਲ ਸਮਾਗਮ ਹੈ। ਅੱਜ ਸਭ ਤੋਂ ਵੱਡਾ ਜਿਹੜਾ ਮਾਮਲਾ ਹੈ, ਉਹ ਫਾਰਮ ਲਾਅਜ਼ ਦਾ ਹੈ। ਇਹ ਸਪੈਸ਼ਲ ਇਜਲਾਸ ਇਸੇ ਮੁੱਦੇ ਤੇ ਸੱਦਿਆ ਗਿਆ ਹੈ। ਮੈਂ ਸਭ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਇਸ ਸਮਾਗਮ ਨੂੰ ਇਸੇ ਮੁੱਦੇ ਤੱਕ ਹੀ ਰੱਖਿਆ ਜਾਵੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਅਤੇ ਵਿਰੋਧੀ ਧਿਰ ਦੇ ਨੇਤਾ ਸਮੇਤ ਆਮ ਆਦਮੀ ਪਾਰਟੀ ਦੇ ਕੁੱਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਪੰਜਾਬ ਦੇ ਵੱਖ-ਵੱਖ ਮੁੱਦਿਆਂ ਤੇ ਬਹਿਸ ਕਰਨ ਲਈ ਸਦਨ ਦਾ ਸਮਾਂ ਵਧਾਉਣ ਦੀ ਮੰਗ ਕਰ ਰਹੇ ਸਨ ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.) :** ਸਪੀਕਰ ਸਾਹਿਬ, ਜਦੋਂ ਵਿਧਾਨ ਸਭਾ ਦਾ ਪਿਛਲਾ ਸਪੈਸ਼ਲ ਸਮਾਗਮ ਹੋਇਆ ਸੀ, ਉਸ ਸਮੇਂ ਤੁਸੀਂ ਬੀ.ਏ.ਸੀ. ਕਮੇਟੀ ਦੇ ਵਿਚ ਵਾਅਦਾ ਕੀਤਾ ਸੀ ਕਿ ਪੰਜਾਬ ਵਿਧਾਨ ਸਭਾ ਦਾ ਮੌਨਸੂਨ ਸੈਸ਼ਨ ਹੋਵੇਗਾ ਅਤੇ ਉਸ ਮੌਨਸੂਨ ਸੈਸ਼ਨ ਦੌਰਾਨ ਅਸੀਂ ਸਾਰੇ ਮਸਲੇ ਵਿਚਾਰਾਂਗੇ। ਅੱਜ ਦਾ ਸਪੈਸ਼ਲ ਸੈਸ਼ਨ ਹੋਣਾ ਚਾਹੀਦਾ ਹੈ ਪਰ ਮੌਨਸੂਨ ਸੈਸ਼ਨ ਕਦੋਂ ਹੋਵੇਗਾ? ਕਿਉਂਕਿ ਪੰਜਾਬ ਦੇ ਨੌਜੁਆਨ ਘਰ-ਘਰ ਰੁਜ਼ਗਾਰ ਦੇ ਮੁੱਦੇ ਤੇ ਟੈਂਕੀਆਂ ਤੇ ਚੜੇ ਬੈਠੇ ਹਨ, ਟਾਵਰਾਂ ਤੇ ਚੜ੍ਹੇ ਹੋਏ ਹਨ, ਕੋਈ ਸੁਸਾਈਡ ਕਰ ਰਿਹਾ ਹੈ, ਕੋਈ ਕਰਜ਼ਾ-ਮੁਆਫੀ ਦਾ ਇੰਤਜ਼ਾਰ ਕਰ ਰਿਹਾ ਹੈ। ਸਪੀਕਰ ਸਾਹਿਬ, ਅੱਜ ਪੰਜਾਬ ਦੀ ਅਸੈਂਬਲੀ ਦੇ ਸਾਰੇ ਮੈਂਬਰਾਂ ਨੂੰ ਦੱਸੋ ਕਿ ਮੌਨਸੂਨ ਸੈਸ਼ਨ ਕਦੋਂ ਹੋਵੇਗਾ? ਜਿਹੜੀ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋਣੀ ਸੀ, ਤੁਸੀਂ ਉਹ ਵੀ ਰੱਦ ਕਰ ਦਿੱਤੀ ਹੈ। ਇਹ ਕੋਈ ਕਾਂਗਰਸ ਪਾਰਟੀ ਦਾ ਭਵਨ ਨਹੀਂ ਹੈ, ਇਹ ਪੰਜਾਬ ਦੇ ਲੋਕਾਂ ਦੇ ਚੁਣੇ ਹੋਏ ਲੋਕਾਂ ਦਾ ਭਵਨ ਹੈ। ਸਪੀਕਰ ਸਾਹਿਬ, ਤੁਸੀਂ ਬੀ.ਏ.ਸੀ. ਕਮੇਟੀ ਦੇ ਵਿੱਚ

ਵਾਅਦਾ ਕੀਤਾ ਸੀ। ** ** ਕੀ ਤੁਸੀਂ ਵਿਧਾਨ ਸਭਾ ਦਾ ਮੌਨਸੂਨ ਸੈਸ਼ਨ ਨਹੀਂ ਬੁਲਾ ਰਹੇ ਹੋ? ਸਰਕਾਰ ਕਹਿ ਦੇਵੇ ਕਿ ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੀ ਗੱਲ ਨਹੀਂ ਸੁਣਨੀ।

**ਮਾਨਯੋਗ ਸਪੀਕਰ:** ਕੀ ਤੁਸੀਂ ਫਾਰਮ ਲਾਅਜ਼ ਤੇ ਸਪੈਸ਼ਲ ਸੈਸ਼ਨ ਚਾਹੁੰਦੇ ਹੋ ਜਾਂ ਨਹੀਂ ਚਾਹੁੰਦੇ ਹੋ?

**ਸਰਦਾਰ ਹਰਪਾਲ ਸਿੰਘ ਚੀਮਾ:** ਬਿਲਕੁਲ ਚਾਹੁੰਦੇ ਹਾਂ।

**ਮਾਨਯੋਗ ਸਪੀਕਰ:** ਜੇਕਰ ਚਾਹੁੰਦੇ ਹੋ ਤਾਂ ਇਸ ਤੇ ਗੱਲ ਕਰੋ। ਦੂਜਾ ਸਵਾਲ ਤੁਹਾਡਾ ਵੱਖਰਾ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੌਨਸੂਨ ਸੈਸ਼ਨ ਪੈਂਡਿੰਗ ਹੈ ਜਾਂ ਨਹੀਂ?

**ਮੁੱਖ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਪੀਕਰ ਸਾਹਿਬ, ਵਿਰੋਧੀ ਧਿਰ ਦੇ ਜੋ ਖਦਸ਼ੇ ਹਨ। ਅੱਜ ਅਸੀਂ ਖੇਤੀ ਬਿਲ ਵੀ ਲਿਆ ਰਹੇ ਹਾਂ, ਅਸੀਂ ਬਿਜਲੀ ਬਿਲ ਵੀ ਲੈ ਕੇ ਆ ਰਹੇ ਹਾਂ। ਅਸੀਂ ਕੱਚੇ ਮੁਲਾਜ਼ਮਾਂ ਨੂੰ ਪੱਕੇ ਕਰਨ ਦਾ ਬਿਲ ਵੀ ਲਿਆਵਾਂਗੇ।ਜਿਹੜੇ ਮੁੱਦੇ ਤੇ ਇਹ ਗੱਲ ਕਰਨਾ ਚਾਹੁੰਦੇ ਹਨ, ਇਨ੍ਹਾਂ ਨੂੰ ਮੌਕਾ ਮਿਲੇਗਾ। ਇਸ ਕਰਕੇ ਇਹ ਤਸੱਲੀ ਰੱਖਣ, ਬੇਸ਼ੱਕ ਸਾਰੀ ਰਾਤ ਬੋਲ ਲੈਣ। ਜੇਕਰ ਜ਼ਰੂਰਤ ਪਈ ਅਤੇ ਜੇਕਰ ਤੁਸੀਂ ਜ਼ਰੂਰਤ ਸਮਝੋਗੇ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ, ਤੁਸੀਂ 10 ਦਿਨ ਦਾ ਸੈਸ਼ਨ ਰੱਖ ਲੈਣਾ। ਤੁਸੀਂ ਹਰ ਗੱਲ ਤੇ ਬੋਲ ਸਕਦੇ ਹੋ, ਇਸ ਕਰਕੇ ਹੁਣ ਇਸ ਸੈਸ਼ਨ ਨੂੰ ਅੱਗੇ ਵਧਾਓ। ਹਾਲੇ ਸਾਰਾ ਦਿਨ ਪਿਆ ਹੈ, ਜੋ ਮਰਜ਼ੀ ਬੋਲੋ, ਜੋ ਮਰਜ਼ੀ ਸਾਡੇ ਤੋਂ ਪੁੱਛੋ। ਮੈਂ ਵਿਰੋਧੀ ਧਿਰ ਦੇ ਨੇਤਾ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਤੁਹਾਡੀ ਗੱਲ ਸੁਣਾਂਗੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

***ਪ੍ਰਸਤਾਵ ਪ੍ਰਵਾਨ ਹੋਇਆ।***

-----

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਅਤੇ ਆਮ ਆਦਮੀ ਪਾਰਟੀ ਦੇ ਕੁੱਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੰਜਾਬ ਦੇ ਵੱਖ-ਵੱਖ ਮੁੱਦਿਆਂ ਤੇ ਬਹਿਸ ਕਰਨ ਲਈ ਸਦਨ ਦੀਆਂ ਬੈਠਕਾਂ ਵਧਾਉਣ ਦੀ ਮੰਗ ਕਰਦੇ ਹੋਏ ** ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ।

---

* Expunged as ordered by the Hon'ble Speaker.

## MOTION REGARDING SUSPENSION OF CERTAIN RULES OF THE RULES OF PROCEDURE AND CONDUCT OF BUSINESS IN THE PUNJAB VIDHAN SABHA (PUNJAB LEGISLATIVE ASSEMBLY)

**ਮਾਨਯੋਗ ਸਪੀਕਰ:** ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨ।(ਵਿਘਨ..ਸ਼ੋਰ)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਪੇਸ਼ ਕਰਦਾ ਹਾਂ –

"ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ (ਪੰਜਾਬ ਲੈਜਿਸਲੇਟਿਵ ਅਸੈਂਬਲੀ) ਦਾ ਚਾਲੂ ਸਮਾਗਮ, ਜੋ ਕੁੱਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਸਮਾਗਮ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮ-ਕਾਰ ਜਿਸ ਵਿਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ (ਪੰਜਾਬ ਲੈਜਿਸਲੇਟਿਵ ਅਸੈਂਬਲੀ) ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿਚ ਇਸ ਵਿਸ਼ੇ ਨਾਲ ਸਬੰਧਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

"ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ (ਪੰਜਾਬ ਲੈਜਿਸਲੇਟਿਵ ਅਸੈਂਬਲੀ) ਦਾ ਚਾਲੂ ਸਮਾਗਮ, ਜੋ ਕੁੱਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਸਮਾਗਮ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮ-ਕਾਰ ਜਿਸ ਵਿਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ (ਪੰਜਾਬ ਲੈਜਿਸਲੇਟਿਵ ਅਸੈਬਲੀ) ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿਚ ਇਸ ਵਿਸ਼ੇ ਨਾਲ ਸਬੰਧਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਅਤੇ ਆਮ ਆਦਮੀ ਪਾਰਟੀ ਦੇ ਕੁੱਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੰਜਾਬ ਦੇ ਵੱਖ-ਵੱਖ ਮੁੱਦਿਆਂ ਤੇ ਬਹਿਸ ਕਰਨ ਲਈ ਸਦਨ ਦੀਆਂ ਬੈਠਕਾਂ ਵਧਾਉਣ ਦੀ ਮੰਗ ਕਰਦੇ ਹੋਏ ** ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਇਹ ਰੂਲ ਮੁਅੱਤਲ ਕਰਨੇ ਹਨ, ਰੂਲ ਮੁਅੱਤਲ ਕਰਨੇ ਹਨ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਅੱਜ ਵੀਰਵਾਰ ਦਾ ਦਿਨ ਹੈ। ਵਿਧਾਨ ਸਭਾ ਦੇ ਨਿਯਮਾਂ ਮੁਤਾਬਿਕ ਅੱਜ ਪ੍ਰਾਈਵੇਟ ਮੈਂਬਰਜ਼ ਦਾ ਦਿਨ ਹੈ।

11.10/ਅ.ਕ./ਰ.ਕ.

ਅੱਜ ਤੁਸੀਂ ਸਾਡੇ ਸਾਰੇ ਸਵਾਲ ਜਵਾਬ ਮੁਅੱਤਲ ਕਰ ਦਿੱਤੇ ਹਨ। ਵਿਧਾਨ ਸਭਾ ਦੀਆਂ ਜਿੰਨੀਆਂ ਕਾਲ ਅਟੈਂਸ਼ਨ ਮੋਸ਼ਨਜ਼ ਜੋ ਹਨ ਚਾਹੇ ** ** ਉਹ ਤੁਸੀਂ ਕਰਨ ਨਹੀਂ ਦਿੰਦੇ। ਚਾਹੇ ਪੰਜਾਬ ਵਿੱਚ ** ** ਸਰ, ਅੱਜ ਪ੍ਰਾਈਵੇਟ ਦਿਨ ਹੈ, ਤੁਸੀਂ ਸਾਰੇ ਪੰਜਾਬ ਦਾ ਬਿਜ਼ਨਸ ** ** ਹੈ। ਸਾਨੂੰ ਇਹ ਬਿਲਕੁਲ ਵੀ ਬਰਦਾਸ਼ਤ ਨਹੀਂ ਹੈ। ਸਾਰਾ ਕੁਝ ਸੁਣਨਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਅੱਜ ਫਾਰਮਜ਼ ਲਾਅਜ਼ ਤੇ ਲਵਾਂਗੇ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਫਾਰਮਜ਼ ਲਾਅਜ਼ ਤੇ ਵੀ ਕਰ ਲਵਾਂਗੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

> "ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ (ਪੰਜਾਬ ਲੈਜਿਸਲੇਟਿਵ ਅਸੈਂਬਲੀ) ਦਾ ਚਾਲੂ ਸਮਾਗਮ, ਜੋ ਕੁੱਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਸਮਾਗਮ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮ-ਕਾਰ ਜਿਸ ਵਿਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ (ਪੰਜਾਬ ਲੈਜਿਸਲੇਟਿਵ ਅਸੈਬਲੀ) ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿਚ ਇਸ ਵਿਸ਼ੇ ਨਾਲ ਸਬੰਧਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

***ਪ੍ਰਸਤਾਵ ਪ੍ਰਵਾਨ ਹੋਇਆ ।***

---

## ANNOUNCEMENT BY THE SECRETARY

**ਮਾਨਯੋਗ ਸਪੀਕਰ :** ਹੁਣ ਸਕੱਤਰ ਸਾਹਿਬ ਅਨਾਊਂਸਮੈਂਟ ਕਰਨਗੇ।

---

* Expunged as ordered by the Hon'ble Speaker.

**ਸ਼੍ਰੀ ਸਕੱਤਰ :** ਸ਼੍ਰੀਮਾਨ ਜੀ, ਮੈਂ ਪੰਜਾਬ ਵਿਧਾਨ ਸਭਾ (ਦਲ ਬਦਲੀ ਦੇ ਆਧਾਰ ਤੇ ਮੈਂਬਰਾਂ ਦੀ ਅਯੋਗਤਾ) ਨਿਯਮ, 2020 ਜੋ ਕਿ ਭਾਰਤ ਦੇ ਸੰਵਿਧਾਨ ਦੀ ਦਸਵੀਂ ਅਨੁਸੂਚੀ ਦੇ ਪੈਰ੍ਹਾ 8 ਦੁਆਰਾ ਪ੍ਰਦਾਨ ਕੀਤੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ ਸਪੀਕਰ, ਪੰਜਾਬ ਵਿਧਾਨ ਸਭਾ ਦੁਆਰਾ ਫਰੇਮ ਕੀਤੇ ਗਏ ਸਨ, ਸਦਨ ਦੀ ਮੇਜ਼ ਤੇ ਮੁੜ ਰੱਖਦਾ ਹਾਂ, ਜਿਵੇਂ ਕਿ ਇਸਦੇ ਉਪ-ਪੈਰ੍ਹਾ (2) ਅਧੀਨ ਲੋੜੀਂਦਾ ਹੈ। ਧੰਨਵਾਦ।

(ਇਸ ਸਮੇਂ ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਪਿਰਮਲ ਸਿੰਘ ਧੌਲਾ, ਸਰਦਾਰ ਜਗਦੇਵ ਸਿੰਘ ਅਤੇ ਸ਼੍ਰੀ ਕੰਵਰ ਸੰਧੂ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਅਤੇ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਪੰਜਾਬ ਦੇ ਵੱਖ ਵੱਖ ਮੁੱਦਿਆਂ ਤੇ ਬਹਿਸ ਕਰਨ ਲਈ ਸਦਨ ਦੀਆਂ ਬੈਠਕਾਂ ਦਾ ਸਮਾਂ ਵਧਾਉਣ ਦੀ ਮੰਗ ਕਰਦੇ ਹੋਏ ** ** ਨਾਅਰੇ ਲਗਾਉਂਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ। ਆਮ ਆਦਮੀ ਪਾਰਟੀ ਦੇ ਮੈਂਬਰਾਂ ਨੇ ਆਪਣੇ ਹੱਥਾਂ ਵਿੱਚ ਡੀ.ਏ.ਪੀ ਦੀਆਂ ਖਾਲੀ ਬੋਰੀਆਂ ਵੀ ਫੜੀਆਂ ਹੋਈਆਂ ਸਨ।)

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਮਾਨਯੋਗ ਸਪੀਕਰ ਸਾਹਿਬ, ਮੈਂ ਡੀ.ਏ.ਪੀ. ਸਬੰਧੀ ਇਨ੍ਹਾਂ ਦਾ ਜਵਾਬ ਦੇਣਾ ਚਾਹੁੰਦਾ ਹਾਂ (ਵੈੱਲ ਆਫ ਦ ਹਾਊਸ ਵਿੱਚ ਖੜੇ ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ)। ਮੈਂ ਬੇਨਤੀ ਕਰਦਾ ਹਾਂ ਕਿ ਕੋਆਪਰੇਟਿਵ ਸੋਸਾਇਟੀ ਦੇ ਵਿੱਚ ਜਿੱਥੇ ਵੀ ਕੋਈ ਕਮੀ ਹੈ, ਇਹ ਮੈਨੂੰ ਆਪਣੀ ਲਿਸਟ ਭੇਜਣ। ਕੱਲ ਤੱਕ ਇਨ੍ਹਾਂ ਸੋਸਾਇਟੀਆਂ ਵਿੱਚ ਖਾਦ ਪਹੁੰਚ ਜਾਵੇਗੀ। ਕੱਲ ਤੱਕ ਤੁਹਾਡੀਆਂ ਸੋਸਾਇਟੀਆਂ ਵਿੱਚ ਪੂਰੀ ਖਾਦ ਦੇ ਦਿੱਤੀ ਜਾਵੇਗੀ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

## WALK OUT

(ਇਸ ਸਮੇਂ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਦੇ ਸਮੂਹ ਮੈਂਬਰ ਸਦਨ ਦੇ ਵੱਖ ਵੱਖ ਮੁੱਦਿਆਂ ਤੇ ਬਹਿਸ ਕਰਨ ਲਈ ਸਦਨ ਦੀਆਂ ਬੈਠਕਾਂ ਵਧਾਉਣ ਦੀ ਮੰਗ ਕਰਦੇ ਹੋਏ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

[*] Expunged as ordered by the Chair.

## MOTION REGARDING APPROVAL OF THE PUNJAB LEGISLATIVE ASSEMBLY (DISQUALIFICATION OF MEMBERS ON GROUND OF DEFECTION) RULES, 2020

**ਮਾਨਯੋਗ ਸਪੀਕਰ:** ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

"ਕਿ ਇਹ ਸਦਨ ਸਰਬ-ਸੰਮਤੀ ਨਾਲ, ਭਾਰਤ ਦੇ ਸੰਵਿਧਾਨ ਦੀ ਦਸਵੀਂ ਅਨੁਸੂਚੀ ਦੇ ਪੈਰ੍ਹਾ 8 ਦੇ ਉਪ-ਪੈਰ੍ਹਾ (2) ਅਧੀਨ, "ਪੰਜਾਬ ਵਿਧਾਨ ਸਭਾ (ਦਲ ਬਦਲੀ ਦੇ ਅਧਾਰ ਤੇ ਮੈਂਬਰਾਂ ਦੀ ਅਯੋਗਤਾ) ਨਿਯਮਾਂ, 2020" ਜੋ ਕਿ ਉਪਰੋਕਤ ਸੰਵਿਧਾਨਿਕ ਉਪਬੰਧਾਂ ਦੁਆਰਾ ਪ੍ਰਦਾਨ ਕੀਤੀਆਂ ਗਈਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ ਸਪੀਕਰ ਦੁਆਰਾ ਫਰੇਮ ਕੀਤੇ ਗਏ ਸਨ, ਬਿਨਾਂ ਕਿਸੇ ਸੋਧਾਂ ਦੇ ਪ੍ਰਵਾਨ ਕਰਦਾ ਹੈ ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

"ਕਿ ਇਹ ਸਦਨ ਸਰਬ-ਸੰਮਤੀ ਨਾਲ, ਭਾਰਤ ਦੇ ਸੰਵਿਧਾਨ ਦੀ ਦਸਵੀਂ ਅਨੁਸੂਚੀ ਦੇ ਪੈਰ੍ਹਾ 8 ਦੇ ਉਪ-ਪੈਰ੍ਹਾ (2) ਅਧੀਨ, "ਪੰਜਾਬ ਵਿਧਾਨ ਸਭਾ (ਦਲ ਬਦਲੀ ਦੇ ਅਧਾਰ ਤੇ ਮੈਂਬਰਾਂ ਦੀ ਅਯੋਗਤਾ) ਨਿਯਮਾਂ, 2020" ਜੋ ਕਿ ਉਪਰੋਕਤ ਸੰਵਿਧਾਨਿਕ ਉਪਬੰਧਾਂ ਦੁਆਰਾ ਪ੍ਰਦਾਨ ਕੀਤੀਆਂ ਗਈਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ ਸਪੀਕਰ ਦੁਆਰਾ ਫਰੇਮ ਕੀਤੇ ਗਏ ਸਨ, ਬਿਨਾਂ ਕਿਸੇ ਸੋਧਾਂ ਦੇ ਪ੍ਰਵਾਨ ਕਰਦਾ ਹੈ।"

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

"ਕਿ ਇਹ ਸਦਨ ਸਰਬ-ਸੰਮਤੀ ਨਾਲ, ਭਾਰਤ ਦੇ ਸੰਵਿਧਾਨ ਦੀ ਦਸਵੀਂ ਅਨੁਸੂਚੀ ਦੇ ਪੈਰ੍ਹਾ 8 ਦੇ ਉਪ-ਪੈਰ੍ਹਾ (2) ਅਧੀਨ, "ਪੰਜਾਬ ਵਿਧਾਨ ਸਭਾ (ਦਲ ਬਦਲੀ ਦੇ ਅਧਾਰ ਤੇ ਮੈਂਬਰਾਂ ਦੀ ਅਯੋਗਤਾ) ਨਿਯਮਾਂ, 2020" ਜੋ ਕਿ ਉਪਰੋਕਤ ਸੰਵਿਧਾਨਿਕ ਉਪਬੰਧਾਂ ਦੁਆਰਾ ਪ੍ਰਦਾਨ ਕੀਤੀਆਂ ਗਈਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ ਸਪੀਕਰ ਦੁਆਰਾ ਫਰੇਮ ਕੀਤੇ ਗਏ ਸਨ, ਬਿਨਾਂ ਕਿਸੇ ਸੋਧਾਂ ਦੇ ਪ੍ਰਵਾਨ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

11.15 / ਤ.ਸ./ਰ.ਕ.

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਅਗਲੀ ਆਈਟਮ। ਸਦਨ ਦੀ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ-ਸੂਚੀ ਦੇ ਲੜੀ ਨੰ. VII ਅਧੀਨ ਦਰਸਾਏ ਗਏ ਕ੍ਰਮ ਅੰਕ ਨੰ. 1 ਤੋਂ 27 ਤੱਕ ਵਰਣਿਤ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :

1. (i)ਪਲਾਕਸ਼ਾ ਯੂਨੀਵਰਸਿਟੀ, ਪੰਜਾਬ ਦੂਜਾ ਆਰਡੀਨੈਂਸ, 2021 (2021 ਦਾ ਪੰਜਾਬ ਆਰਡੀਨੈਂਸ ਨੰ:2); ਅਤੇ

   (ii)ਲੈਮਰਿਨ ਟੈੱਕ ਸਕਿੱਲਜ਼ ਯੂਨੀਵਰਸਿਟੀ, ਪੰਜਾਬ ਆਰਡੀਨੈਂਸ, 2021 (2021 ਦਾ ਪੰਜਾਬ ਆਰਡੀਨੈਂਸ ਨੰ:3)

   ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2)(ੳ) ਅਧੀਨ ਲੋੜੀਂਦਾ ਹੈ।

2. ਸਾਲ 2015-16 ਲਈ ਪੰਜਾਬ ਰਾਜ ਕੰਟੇਨਰ ਅਤੇ ਵੇਅਰਹਾਊਸਿੰਗ ਕਾਰਪੋਰੇਸ਼ਨ ਲਿਮਟਿਡ (ਕੰਨਵੇਅਰ) ਦੀ 21ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

3. ਸਾਲ 2017-18 ਲਈ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਕਫਿਨਕੋ) ਦੀ ਸਾਲਾਨਾ ਪ੍ਰਬੰਧਕੀ ਰਿਪੋਰਟ, ਜਿਵੇਂ ਕਿਪੰਜਾਬ ਪੱਛੜੀਆਂ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 27(6) ਅਧੀਨ ਲੋੜੀਂਦਾ ਹੈ।

4. ਦੀ ਰੀਅਲ ਅਸਟੇਟ (ਵਿਨਿਯਮ ਅਤੇ ਵਿਕਾਸ) ਐਕਟ, 2016 ਨਾਲ ਸਬੰਧਤ ਨੋਟੀਫਿਕੇਸ਼ਨ ਨੰ.ਜੀ.ਐਸ.ਆਰ.79/ਸੀ.ਏ. 16/2016/ਐਸ.84/ਏ.ਐਮ.ਡੀ. (1) /2020, ਮਿਤੀ 25.09.2020, ਜਿਵੇਂ ਕਿ ਰੀਅਲ ਅਸਟੇਟ (ਵਿਨਿਯਮ ਅਤੇ ਵਿਕਾਸ) ਐਕਟ, 2016 ਦੀ ਧਾਰਾ 86 (2) ਅਧੀਨ ਲੋੜੀਂਦਾ ਹੈ।

5. ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੁਆਰਾ 01.04.2018 ਤੋਂ 31.03.2019 ਦੇ ਸਮੇਂ ਦੌਰਾਨ ਪ੍ਰਾਪਤ ਕੀਤੀਆਂ ਗਈਆਂ ਗ੍ਰਾਂਟਾਂ ਦੀ ਵਰਤੋਂ ਤੇ ਆਡਿਟ ਪ੍ਰੇਖਣ,ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 34 (5) ਅਧੀਨ ਲੋੜੀਂਦਾ ਹੈ।

6. ਸਾਲ 2018-19 ਲਈ ਪੰਜਾਬ ਐਗਰੋ ਇੰਡਸਟ੍ਰੀਜ਼ ਕਾਰਪੋਰੇਸ਼ਨ ਲਿਮਟਿਡ ਦੀ 53ਵੀਂਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

7. ਸਾਲ 2019-20 ਲਈ ਪੰਜਾਬ ਰਾਜ ਜੰਗਲਾਤ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 37ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

8. ਸਾਲ 2018-19 ਲਈ ਪੰਜਾਬ ਰਾਜ ਪਾਵਰ ਰੈਗੂਲੇਟਰੀ ਕਮਿਸ਼ਨ ਦੇ ਲੇਖਿਆਂ ਅਤੇ ਆਡਿਟ ਰਿਪੋਰਟ ਦਾ ਸਾਲਾਨਾ ਵਿਵਰਣ, ਜਿਵੇਂ ਕਿ ਪਾਵਰ ਰੈਗੂਲੇਟਰੀ ਕਮਿਸ਼ਨ ਐਕਟ,1998 ਦੀ ਧਾਰਾ 34(4) ਅਧੀਨ ਲੋੜੀਂਦਾ ਹੈ।

9. ਸਾਲ 2019-20 ਲਈ ਪੰਜਾਬ ਰਾਜ ਪਾਵਰ ਰੈਗੂਲੇਟਰੀ ਕਮਿਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਇਲੈਕਟ੍ਰੀਸਿਟੀ ਐਕਟ, 2003 ਦੀ ਧਾਰਾ 105(2) ਅਧੀਨ ਲੋੜੀਂਦਾ ਹੈ।

10. ਸਾਲਾਂ 2015-16, 2016-17 ਅਤੇ 2017-18 ਲਈ ਪੰਜਾਬ ਰਾਜ ਕਾਨੂੰਨੀ ਸੇਵਾਵਾਂ ਅਥਾਰਟੀ ਦੀ ਆਮਦਨ ਅਤੇ ਖਰਚਿਆਂ ਦਾ ਵਿੱਤੀ ਵਿਵਰਣ, ਜਿਵੇਂ ਕਿ ਕਾਨੂੰਨੀ ਸੇਵਾਵਾਂ ਅਥਾਰਟੀ ਐਕਟ, 1987 ਦੀ ਧਾਰਾ 18(6) ਅਧੀਨ ਲੋੜੀਂਦਾ ਹੈ।

11. ਸਾਲ 2019-20 ਲਈ ਪੰਜਾਬ ਸਕੂਲ ਸਿੱਖਿਆ ਬੋਰਡ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ, ਜਿਵੇਂ ਕਿ ਪੰਜਾਬ ਸਕੂਲ ਸਿੱਖਿਆ ਬੋਰਡ ਐਕਟ, 1969 ਦੀ ਧਾਰਾ 19(5) ਅਧੀਨ ਲੋੜੀਂਦਾ ਹੈ।

12. ਸਾਲ 2018-19 ਲਈ ਗ੍ਰੇਟਰ ਮੋਹਾਲੀ ਏਰੀਆ ਡਿਵੈਲਪਮੈਂਟ ਅਥਾਰਿਟੀ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

13. ਸਾਲ 2018-19 ਲਈ ਪਟਿਆਲਾ ਸ਼ਹਿਰੀ ਯੋਜਨਾ ਅਤੇ ਵਿਕਾਸ ਅਥਾਰਿਟੀ ਦੀ ਸਾਲਾਨਾ ਆਡਿਟ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

14. ਸਾਲ 2019-20 ਲਈ ਨੀਮ ਚਮੇਲੀ ਟੂਰਿਸਟ ਕੰਪਲੈਕਸ ਲਿਮਟਿਡ ਦੀ 17ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

15. ਸਾਲ 2017-18 ਲਈ ਪੰਜਾਬ ਸੈਰ-ਸਪਾਟਾ ਵਿਕਾਸ ਨਿਗਮ ਲਿਮਟਿਡ ਦੀ 39ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

16. ਸਾਲ 2018-19 ਲਈ ਪੰਜਾਬ ਸੂਚਨਾ ਅਤੇ ਸੰਚਾਰ ਤਕਨਾਲੋਜੀ ਕਾਰਪੋਰੇਸ਼ਨ ਲਿਮਟਿਡ (ਇਨਫੋਟੈਕ) ਦੀ 43ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

17. ਸਾਲ 2019-20 ਲਈ ਗ੍ਰੇਟਰ ਮੋਹਾਲੀ ਏਰੀਆ ਡਿਵੈਲਪਮੈਂਟ ਅਥਾਰਿਟੀ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

18. ਸਾਲ 2019-20 ਲਈ ਰੀਅਲ ਅਸਟੇਟ ਰੈਗੂਲੇਟਰੀ ਅਥਾਰਟੀ, ਪੰਜਾਬ, ਚੰਡੀਗੜ੍ਹ ਦੇ ਲੇਖਿਆ ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡਿਟਰ ਜਨਰਲ ਦੀ ਵੱਖਰੀ ਆਡਿਟ ਰਿਪੋਰਟ, ਜਿਵੇਂ ਕਿ ਦਾ ਰੀਅਲ ਅਸਟੇਟ (ਵਿਨਿਅਮ ਅਤੇ ਵਿਕਾਸ) ਐਕਟ, 2016 ਦੀ ਧਾਰਾ 78(2) ਅਧੀਨ ਲੋੜੀਂਦਾ ਹੈ।

19. ਸਾਲ 2019-20 ਲਈ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਦੀ 10ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619(ੳ) ਅਧੀਨ ਲੋੜੀਂਦਾ ਹੈ।

20. ਸਾਲ 2018-19 ਲਈ ਪੰਜਾਬ ਸ਼ਹਿਰੀ ਯੋਜਨਾ ਅਤੇ ਵਿਕਾਸ ਅਥਾਰਿਟੀ ਦੀ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ **ਰੱਖਦਾ ਹਾਂ**, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

21. ਸਾਲ 2018-19 ਲਈ ਗ੍ਰੇਟਰ ਮੋਹਾਲੀ ਏਰੀਆ ਡਿਵੈਲਪਮੈਂਟ ਅਥਾਰਿਟੀ ਦੇ ਲੇਖਿਆਂ ਦਾ ਸਾਲਾਨਾ ਵਿਵਰਣ ਸਦਨ ਦੀ ਮੇਜ਼ ਤੇ **ਰੱਖਦਾ ਹਾਂ**, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

22. ਸਾਲ 2018-19 ਅਤੇ 2019-20 ਲਈ ਪੰਜਾਬ ਪ੍ਰਦੂਸ਼ਨ ਕੰਟ੍ਰੋਲ ਬੋਰਡ ਦੀਆਂ ਸਾਲਾਨਾ ਪ੍ਰਬੰਧਕੀ ਰਿਪੋਰਟਾਂ ਅਤੇ ਲੇਖੇ ਸਦਨ ਦੀ ਮੇਜ਼ ਤੇ **ਰੱਖਦਾ ਹਾਂ**, ਜਿਵੇਂ ਕਿ ਜਲ (ਪ੍ਰਦੂਸ਼ਨ ਦੀ ਰੋਕਥਾਮ ਅਤੇ ਨਿਯੰਤਰਣ) ਐਕਟ, 1974 ਦੀ ਧਾਰਾ 39(2) ਅਧੀਨ ਲੋੜੀਂਦਾ ਹੈ।

23. ਸਾਲ 2018-19 ਲਈ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਦੀ 9ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ **ਰੱਖਦਾ ਹਾਂ**, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619(ੳ) ਅਧੀਨ ਲੋੜੀਂਦਾ ਹੈ।

24. ਸਾਲ 2017-18, 2018-19 ਅਤੇ 2019-20 ਲਈ ਪਟਿਆਲਾ ਸ਼ਹਿਰੀ ਯੋਜਨਾ ਅਤੇ ਵਿਕਾਸ ਅਥਾਰਿਟੀ ਦੀਆਂ ਸਾਲਾਨਾ ਰਿਪੋਰਟਾਂ ਸਦਨ ਦੀ ਮੇਜ਼ ਤੇ **ਰੱਖਦਾ ਹਾਂ**, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

25. ਸਾਲ 2019-20 ਲਈ ਪੰਜਾਬ ਰਾਜ ਸੰਚਾਰ ਕਾਰਪੋਰੇਸ਼ਨ ਲਿਮਟਿਡ ਦੀ 10ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ **ਰੱਖਦਾ ਹਾਂ**, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619(ੳ) ਅਧੀਨ ਲੋੜੀਂਦਾ ਹੈ।

26. ਸਾਲ 2015-16, 2016-17, 2017-18 ਅਤੇ 2018-19 ਲਈ ਜਲੰਧਰ ਵਿਕਾਸ ਅਥਾਰਿਟੀ (ਜੇ.ਡੀ.ਏ) ਦੇ ਲੇਖਿਆਂ ਦੇ ਸਾਲਾਨਾ ਵਿਵਰਣ ਸਦਨ ਦੀ ਮੇਜ਼ ਤੇ **ਰੱਖਦਾ ਹਾਂ**, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

27. ਸਾਲ 2019-20 ਲਈ ਪਟਿਆਲਾ ਸ਼ਹਿਰੀ ਯੋਜਨਾ ਅਤੇ ਵਿਕਾਸ ਅਥਾਰਿਟੀ (ਪੁੱਡਾ) ਦੀ ਸਾਲਾਨਾ ਆਡਿਟ ਰਿਪੋਰਟ ਸਦਨ ਦੀ ਮੇਜ਼ ਤੇ **ਰੱਖਦਾ ਹਾਂ**, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

.......

## WALK OUT

(ਇਸ ਸਮੇਂ ਸਰਦਾਰ ਨਾਜ਼ਰ ਸਿੰਘ ਮਾਨਸ਼ਾਹੀਆ, ਸਰਦਾਰ ਪਿਰਮਲ ਸਿੰਘ ਧੌਲਾ, ਸਰਦਾਰ ਜਗਦੇਵ ਸਿੰਘ ਅਤੇ ਸ਼੍ਰੀ ਕੰਵਰ ਸੰਧੂ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਆਮ ਆਦਮੀ ਪਾਰਟੀ ਦੇ

ਸਮੂਹ ਮੈਂਬਰ ਪੰਜਾਬ ਵਿੱਚ ਡੀ.ਏ.ਪੀ. ਦੀ ਘਾਟ ਦੇ ਮੁੱਦੇ ਤੇ**** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕਆਊਟ ਕਰ ਗਏ।)

## PRESENTATION OF REPORTS OF THE COMMITTEES

**ਮਾਨਯੋਗ ਸਪੀਕਰ :** ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ), ਮੈਂਬਰ, ਵਿਸ਼ੇਸ਼ ਅਧਿਕਾਰ ਕਮੇਟੀ ਦੀ ਚੌਥੀ/ਨੌਵੀਂ/ਦਸਵੀਂ/ਗਿਆਰਵੀਂ ਅੰਤਰਿਮ ਰਿਪੋਰਟ ਪੇਸ਼ ਕਰਨਗੇ।

**ਮੈਂਬਰ, ਵਿਸ਼ੇਸ਼ ਅਧਿਕਾਰ ਕਮੇਟੀ (ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ)** : ਸ਼੍ਰੀਮਾਨ ਜੀ, ਮੈਂ –

(i)ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਦੁਆਰਾ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਦੇ ਵਿਰੁੱਧ;

(ii)ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਦੁਆਰਾ ਸ਼੍ਰੀ ਪਵਨ ਕੁਮਾਰ ਟੀਨੂ, ਐਮ.ਐਲ.ਏ. ਦੇ ਵਿਰੁੱਧ;

(iii) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਦੁਆਰਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਰੁੱਧ;

(iv)ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਦੁਆਰਾ ਸਰਦਾਰ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ. ਦੇ ਵਿਰੁੱਧ;

(v)ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਦੁਆਰਾ ਸਰਦਾਰ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ. ਦੇ ਵਿਰੁੱਧ;

(vi) ਸਰਦਾਰ ਕੁਲਬੀਰ ਸਿੰਘ ਜ਼ੀਰਾ, ਐਮ.ਐਲ.ਏ., ਦੁਆਰਾ ਸਰਦਾਰ ਸਿਮਰਜੀਤ ਸਿੰਘ ਬੈਂਸ, ਐਮ.ਐਲ.ਏ. ਦੇ ਵਿਰੁੱਧ; ਅਤੇ

(vii)ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ, ਦੁਆਰਾ ਸ਼੍ਰੀ ਪਵਨ ਕੁਮਾਰ ਟੀਨੂ, ਐਮ.ਐਲ.ਏ. ਦੇ ਵਿਰੁੱਧ

---
* Expunged as ordered by the Chair.

ਸਦਨ ਵਿੱਚ ਉਠਾਏ ਗਏ ਵਿਸ਼ੇਸ਼ ਅਧਿਕਾਰ ਦੀ ਉਲੰਘਣਾ ਸਬੰਧੀ ਮਾਮਲਿਆਂ ਤੇ ਚੌਥੀ/ਨੌਵੀਂ/ਦਸਵੀਂ/ਗਿਆਰਵੀਂ ਅੰਤਰਿਮ ਰਿਪੋਰਟ ਪੇਸ਼ ਕਰਦਾ ਹਾਂ।

---

## OFFICIAL RESOLOUTION REGARDING OPPOSING THE CENTRE'S NOTIFICATION TO EXTEND THE JURISDICTION OF THE B.S.F. FROM 15 KM TO 50 KM ALONGWITH INTERNATIONAL BORDER

**ਮਾਨਯੋਗ ਸਪੀਕਰ** : ਸਰਕਾਰੀ ਮਤਾ। ਸਰਦਾਰ ਸੁਖਜਿੰਦਰ ਸਿੰਘ ਰੰਧਾਵਾ, ਮਾਨਯੋਗ ਉਪ ਮੁੱਖ ਮੰਤਰੀ ਮਤਾ ਪੇਸ਼ ਕਰਨਗੇ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ** : ਸਪੀਕਰ ਸਾਹਿਬ, ਇੱਕ ਇੰਪਾਰਟੈਂਟ ਮਸਲਾ ਹੈ। ਬੜਾ ਅਹਿਮ ਮੁੱਦਾ ਹੈ। ਰੰਧਾਵਾ ਸਾਹਿਬ, ਇੱਕ ਮਿੰਟ ਜੀ।

**ਮਾਨਯੋਗ ਸਪੀਕਰ** : ਚੰਦੂਮਾਜਰਾ ਜੀ, ਉਹ ਬਾਅਦ ਵਿੱਚ ਲਵਾਂਗੇ। ਰੰਧਾਵਾ ਜੀ ਤੁਸੀਂ ਮਤਾ ਪੇਸ਼ ਕਰੋ। ਬਾਅਦ ਵਿੱਚ ਲੈ ਲਵਾਂਗੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

> "ਕਿ ਪੰਜਾਬ ਸ਼ਹੀਦਾਂ ਅਤੇ ਸੂਰਬੀਰਾਂ ਦੀ ਧਰਤੀ ਹੈ। ਦੇਸ਼ ਦੀ ਅਜ਼ਾਦੀ ਦੀ ਜੰਗ ਵਿੱਚ ਅਤੇ ਉਸ ਤੋਂ ਬਾਅਦ 1962, 1965, 1971 ਅਤੇ 1999 ਦੀਆਂ ਜੰਗਾਂ ਵਿੱਚ ਪੰਜਾਬੀਆਂ ਨੇ ਬੇਮਿਸਾਲ ਕੁਰਬਾਨੀਆਂ ਦਿੱਤੀਆਂ ਹਨ। ਦੇਸ਼ ਵਿੱਚ ਸਭ ਤੋਂ ਵੱਧ "Gallantry Awards" ਪੰਜਾਬੀਆਂ ਨੂੰ ਮਿਲੇ ਹਨ। ਪੰਜਾਬ ਪੁਲਿਸ ਦੁਨੀਆਂ ਵਿੱਚ ਅਜਿਹੀ ਬੇਮਿਸਾਲ ਦੇਸ਼ ਭਗਤ ਪੁਲਿਸ ਫੋਰਸ ਹੈ ਜਿਸਨੇ ਹਮੇਸ਼ਾ ਸਾਹਸ ਅਤੇ ਹੌਸਲੇ ਨਾਲ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਬਰਕਰਾਰ ਰੱਖਣ ਲਈ ਆਪਣਾ ਯੋਗਦਾਨ ਪਾਇਆ ਹੈ। ਭਾਰਤ ਦੇ ਸੰਵਿਧਾਨ ਅਨੁਸਾਰ ਕਾਨੂੰਨ ਵਿਵਸਥਾ ਬਣਾ ਕੇ ਰੱਖਣਾ ਰਾਜ ਸਰਕਾਰ ਦੀ ਜ਼ਿੰਮੇਵਾਰੀ ਹੈ ਅਤੇ ਪੰਜਾਬ ਸਰਕਾਰ ਇਸ ਮੰਤਵ ਲਈ ਪੂਰੀ ਤਰ੍ਹਾਂ ਸਮਰੱਥ ਹੈ। ਕੇਂਦਰ ਸਰਕਾਰ ਵੱਲੋਂ ਬੀ.ਐਸ.ਐਫ.ਦਾ ਅਧਿਕਾਰ ਖੇਤਰ 15 ਕਿਲੋਮੀਟਰ ਤੋਂ ਵਧਾ ਕੇ 50 ਕਿਲੋਮੀਟਰ ਕਰਨ ਦਾ ਫੈਸਲਾ ਪੰਜਾਬ ਦੇ ਲੋਕਾਂ ਅਤੇ ਪੰਜਾਬ ਦੀ ਪੁਲਿਸ ਤੇ ਬੇਇਤਬਾਰੀ ਦਾ ਪ੍ਰਗਟਾਵਾ ਹੈ। ਇਹ ਉਨ੍ਹਾਂ ਦਾ ਅਪਮਾਨ ਵੀ ਹੈ। ਕੇਂਦਰ ਸਰਕਾਰ ਨੂੰ ਐਨਾ ਵੱਡਾ ਫ਼ੈਸਲਾ ਲੈਣ ਤੋਂ ਪਹਿਲਾਂ ਪੰਜਾਬ ਸਰਕਾਰ ਨਾਲ ਵਿਚਾਰ–ਵਟਾਂਦਰਾ ਕਰਨਾ ਚਾਹੀਦਾ ਸੀ। ਪੰਜਾਬ ਵਿੱਚ ਕਾਨੂੰਨ ਵਿਵਸਥਾ ਦੀ ਸਥਿਤੀ ਮਜ਼ਬੂਤ ਹੈ ਅਤੇ

ਬੀ.ਐਸ.ਐਫ. ਦਾ ਅਧਿਕਾਰ ਖੇਤਰ ਵਧਾਉਣ ਦੀ ਕੋਈ ਲੋੜ ਨਹੀਂ ਹੈ। ਇਹ ਭਾਰਤੀ ਸੰਵਿਧਾਨ ਦੇ ਸੰਘੀ ਢਾਂਚੇ ਦੀ ਭਾਵਨਾ ਦੀ ਘੋਰ ਉਲੰਘਣਾ ਹੈ। BSF ਦਾ ਅਧਿਕਾਰ ਖੇਤਰ ਵਧਾਉਣਾ ਇੱਕ ਸੌੜੀ ਰਾਜਨੀਤੀ ਹੈ। ਪੰਜਾਬ ਦੀਆਂ ਸਾਰੀਆਂ ਰਾਜਨੀਤਿਕ ਪਾਰਟੀਆਂ ਨੇ ਸਰਬ-ਸੰਮਤੀ ਨਾਲ ਕੇਂਦਰ ਸਰਕਾਰ ਦੀ ਇਸ ਕਾਰਵਾਈ ਦੀ ਨਿਖੇਧੀ ਕੀਤੀ ਹੈ ਅਤੇ ਕੇਂਦਰ ਸਰਕਾਰ ਤੋਂ ਮੰਗ ਕੀਤੀ ਕਿ ਉਹ ਮਿਤੀ 11-10-2021 ਨੂੰ ਗ੍ਰਹਿ ਮੰਤਰਾਲੇ ਵੱਲੋਂ ਜਾਰੀ ਕੀਤੀ ਨੋਟੀਫਿਕੇਸ਼ਨ ਨੂੰ ਤੁਰੰਤ ਵਾਪਿਸ ਲਵੇ। ਇਸ ਲਈ, ਇਹ ਸਦਨ ਸਰਬ-ਸੰਮਤੀ ਨਾਲ ਬੀ.ਐਸ.ਐਫ. ਦਾ ਅਧਿਕਾਰ ਖੇਤਰ ਵਧਾਉਣ ਸੰਬੰਧੀ ਕੇਂਦਰ ਸਰਕਾਰ ਦੀ ਨੋਟੀਫਿਕੇਸ਼ਨ ਨੂੰ ਰੱਦ ਕਰਨ ਲਈ ਮਤਾ ਪਕਾਉਂਦਾ ਹੈ ਅਤੇ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਕੇਂਦਰ ਸਰਕਾਰ ਨਾਲ ਮਾਮਲਾ ਉਠਾਵੇ ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

"ਕਿ ਪੰਜਾਬ ਸ਼ਹੀਦਾਂ ਅਤੇ ਸੂਰਬੀਰਾਂ ਦੀ ਧਰਤੀ ਹੈ। ਦੇਸ਼ ਦੀ ਅਜ਼ਾਦੀ ਦੀ ਜੰਗ ਵਿੱਚ ਅਤੇ ਉਸ ਤੋਂ ਬਾਅਦ 1962, 1965, 1971 ਅਤੇ 1999 ਦੀਆਂ ਜੰਗਾਂ ਵਿੱਚ ਪੰਜਾਬੀਆਂ ਨੇ ਬੇਮਿਸਾਲ ਕੁਰਬਾਨੀਆਂ ਦਿੱਤੀਆਂ ਹਨ। ਦੇਸ਼ ਵਿੱਚ ਸਭ ਤੋਂ ਵੱਧ "Gallantry Awards" ਪੰਜਾਬੀਆਂ ਨੂੰ ਮਿਲੇ ਹਨ। ਪੰਜਾਬ ਪੁਲਿਸ ਦੁਨੀਆਂ ਵਿੱਚ ਅਜਿਹੀ ਬੇਮਿਸਾਲ ਦੇਸ਼ ਭਗਤ ਪੁਲਿਸ ਫੋਰਸ ਹੈ ਜਿਸਨੇ ਹਮੇਸ਼ਾ ਸਾਹਸ ਅਤੇ ਹੌਸਲੇ ਨਾਲ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਬਰਕਰਾਰ ਰੱਖਣ ਲਈ ਆਪਣਾ ਯੋਗਦਾਨ ਪਾਇਆ ਹੈ। ਭਾਰਤ ਦੇ ਸੰਵਿਧਾਨ ਅਨੁਸਾਰ ਕਾਨੂੰਨ ਵਿਵਸਥਾ ਬਣਾ ਕੇ ਰੱਖਣਾ ਰਾਜ ਸਰਕਾਰ ਦੀ ਜ਼ਿੰਮੇਵਾਰੀ ਹੈ ਅਤੇ ਪੰਜਾਬ ਸਰਕਾਰ ਇਸ ਮੰਤਵ ਲਈ ਪੂਰੀ ਤਰ੍ਹਾਂ ਸਮਰੱਥ ਹੈ। ਕੇਂਦਰ ਸਰਕਾਰ ਵੱਲੋਂ ਬੀ.ਐਸ.ਐਫ.ਦਾ ਅਧਿਕਾਰ ਖੇਤਰ 15 ਕਿਲੋਮੀਟਰ ਤੋਂ ਵਧਾ ਕੇ 50 ਕਿਲੋਮੀਟਰ ਕਰਨ ਦਾ ਫੈਸਲਾ ਪੰਜਾਬ ਦੇ ਲੋਕਾਂ ਅਤੇ ਪੰਜਾਬ ਦੀ ਪੁਲਿਸ ਤੇ ਬੇਇਤਬਾਰੀ ਦਾ ਪ੍ਰਗਟਾਵਾ ਹੈ। ਇਹ ਉਨ੍ਹਾਂ ਦਾ ਅਪਮਾਨ ਵੀ ਹੈ। ਕੇਂਦਰ ਸਰਕਾਰ ਨੂੰ ਐਨਾ ਵੱਡਾ ਫ਼ੈਸਲਾ ਲੈਣ ਤੋਂ ਪਹਿਲਾਂ ਪੰਜਾਬ ਸਰਕਾਰ ਨਾਲ ਵਿਚਾਰ-ਵਟਾਂਦਰਾ ਕਰਨਾ ਚਾਹੀਦਾ ਸੀ। ਪੰਜਾਬ ਵਿੱਚ ਕਾਨੂੰਨ ਵਿਵਸਥਾ ਦੀ ਸਥਿਤੀ ਮਜ਼ਬੂਤ ਹੈ ਅਤੇ ਬੀ.ਐਸ.ਐਫ. ਦਾ ਅਧਿਕਾਰ ਖੇਤਰ ਵਧਾਉਣ ਦੀ ਕੋਈ ਲੋੜ ਨਹੀਂ ਹੈ। ਇਹ ਭਾਰਤੀ ਸੰਵਿਧਾਨ ਦੇ ਸੰਘੀ ਢਾਂਚੇ ਦੀ ਭਾਵਨਾ ਦੀ ਘੋਰ ਉਲੰਘਣਾ ਹੈ। BSF ਦਾ ਅਧਿਕਾਰ ਖੇਤਰ ਵਧਾਉਣਾ ਇੱਕ ਸੌੜੀ ਰਾਜਨੀਤੀ ਹੈ। ਪੰਜਾਬ ਦੀਆਂ ਸਾਰੀਆਂ ਰਾਜਨੀਤਿਕ ਪਾਰਟੀਆਂ ਨੇ ਸਰਬ-ਸੰਮਤੀ ਨਾਲ ਕੇਂਦਰ ਸਰਕਾਰ ਦੀ ਇਸ ਕਾਰਵਾਈ ਦੀ ਨਿਖੇਧੀ ਕੀਤੀ ਹੈ ਅਤੇ ਕੇਂਦਰ ਸਰਕਾਰ ਤੋਂ ਮੰਗ ਕੀਤੀ ਕਿ ਉਹ ਮਿਤੀ 11-10-2021 ਨੂੰ ਗ੍ਰਹਿ ਮੰਤਰਾਲੇ ਵੱਲੋਂ ਜਾਰੀ ਕੀਤੀ ਨੋਟੀਫਿਕੇਸ਼ਨ ਨੂੰ ਤੁਰੰਤ ਵਾਪਿਸ ਲਵੇ।

ਇਸ ਲਈ, ਇਹ ਸਦਨ ਸਰਬ-ਸੰਮਤੀ ਨਾਲ ਬੀ.ਐਸ.ਐਫ. ਦਾ ਅਧਿਕਾਰ ਖੇਤਰ ਵਧਾਉਣ ਸੰਬੰਧੀ ਕੇਂਦਰ ਸਰਕਾਰ ਦੀ ਨੋਟੀਫਿਕੇਸ਼ਨ ਨੂੰ ਰੱਦ ਕਰਨ ਲਈ ਮਤਾ ਪਕਾਉਂਦਾ ਹੈ ਅਤੇ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਕੇਂਦਰ ਸਰਕਾਰ ਨਾਲ ਮਾਮਲਾ ਉਠਾਵੇ ।"

ਬਹਿਸ, ਜੇਕਰ ਕੋਈ ਹੋਵੇ? ਹਾਂ ਜੀ, ਰੰਧਾਵਾ ਜੀ ।

11.20 / ਮਹਿਕ/ਮ.ਸ਼.

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਸਪੀਕਰ ਸਾਹਿਬ, ਬੀ.ਐਸ.ਐਫ. ਦਾ ਜਿਹੜਾ ਅਧਿਕਾਰ ਖੇਤਰ ਵਧਾਉਣਾ ਹੈ, ਉਸ ਬਾਰੇ ਦੱਸਦੇ ਹੋਏ ਜੇ ਅੱਜ ਮੈਂ ਥੋੜ੍ਹਾ ਜਿਹਾ ਪਿੱਛੇ ਜਾਵਾਂ ਤਾਂ ਸਾਲ 2011 ਵਿੱਚ ਯੂ.ਪੀ.ਏ. ਦੀ ਸਰਕਾਰ ਸੀ ਅਤੇ ਉਸ ਵੇਲੇ ਇਸ ਨੂੰ ਪਾਰਲੀਮੈਂਟ ਵਿੱਚ ਲੈ ਕੇ ਆਉਣ ਦੀ ਕੋਸ਼ਿਸ਼ ਕੀਤੀ ਗਈ ਸੀ। ਹੁਣ ਜਿਹੜੇ ਵਾਈਸ ਪ੍ਰੈਜ਼ੀਡੈਂਟ ਆਫ ਇੰਡੀਆ ਹਨ, ਉਹ ਉਸ ਵੇਲੇ ਪਾਰਲੀਮੈਂਟਰੀ ਸਟੈਂਡਿੰਗ ਕਮੇਟੀ ਦੇ ਚੇਅਰਮੈਨ ਸਨ ਅਤੇ ਉਨ੍ਹਾਂ ਨੇ ਆਪ ਅਤੇ ਕਮੇਟੀ ਨੇ ਇਸ ਮਤੇ ਨੂੰ ਰੱਦ ਕਰ ਦਿੱਤਾ ਸੀ ਕਿ ਇਹ ਅਧਿਕਾਰ ਖੇਤਰ ਨਹੀਂ ਵਧਾਉਣਾ ਚਾਹੀਦਾ। ਉਸ ਤੋਂ ਬਾਅਦ ਪਾਰਲੀਮੈਂਟ ਵਿੱਚ ਕਦੇ ਵੀ ਇਹ ਮਤਾ ਨਹੀਂ ਪਹੁੰਚਿਆ ਅਤੇ ਉਸ ਤੇ ਕਦੇ ਵੀ ਬਹਿਸ ਨਹੀਂ ਹੋਈ ਅਤੇ ਉਹ ਮਤਾ ਕੋਲਡ ਸਟੋਰੇਜ਼ ਵਿੱਚ ਭੇਜ ਦਿੱਤਾ ਗਿਆ ਕਿ ਬੀ.ਐਸ.ਐਫ. ਦਾ ਅਧਿਕਾਰ ਖੇਤਰ ਨਹੀਂ ਵਧਾਉਣਾ ਹੈ। ਜਿਹੜੇ ਹੁਣ ਸਾਡੇ ਪ੍ਰਾਈਮ ਮਨਿਸਟਰ ਹਨ, ਇਹ ਉਸ ਵੇਲੇ ਗੁਜਰਾਤ ਦੇ ਮੁੱਖ ਮੰਤਰੀ ਸਨ। ਉਨ੍ਹਾਂ ਨੇ ਆਪ ਸਾਲ 2012 ਵਿੱਚ ਭਾਰਤ ਸਰਕਾਰ ਨੂੰ ਲੈਟਰ ਲਿਖਿਆ ਕਿ ਸਥਾਨਕ ਹਲਾਤਾਂ ਅਨੁਸਾਰ ਕੋਈ ਵਾਅਦਾ ਕੀਤਾ ਤਾਂ ਹੋਰਨਾਂ ਤੋਂ ਇਲਾਵਾ ਰਾਜ ਦੇ ਅੰਦਰ ਇੱਕ ਹੋਰ ਵੱਖਰਾ ਰਾਜ ਬਣਾ ਦਿੱਤਾ ਜਾਵੇਗਾ। ਮੈਂ ਇੱਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਬੀ.ਐਸ.ਐਫ. ਦਾ 15 ਕਿਲੋਮੀਟਰ ਦਾ ਏਰੀਆ ਹੈ। ਪੰਜਾਬ ਦਾ ਅੱਧਾ ਹਿੱਸਾ 550 ਕਿਲੋਮੀਟਰ ਬਾਰਡਰ ਦੇ ਨਾਲ ਲਗਦਾ ਹੈ। ਇਹ ਵੀ ਗੱਲ ਕਰੀਏ ਕਿ ਪੰਜ ਕਿਲੋਮੀਟਰ ਤੱਕ ਇਹ ਫਸਟ ਡਿਫੈਂਸ ਲਾਈਨ ਪੂਰੀ ਬੀ.ਐਸ.ਐਫ. ਕੋਲ ਹੈ, ਸੈਕਿੰਡ ਡਿਫੈਂਸ ਲਾਈਨ ਤੇ ਬੀ.ਐਸ.ਐਫ. ਅਤੇ ਪੰਜਾਬ ਪੁਲਿਸ ਦੋਨਾਂ ਦੇ ਜੁਆਇੰਟ ਨਾਕੇ ਲਗਦੇ ਹਨ ਅਤੇ ਥਰਡ ਡਿਫੈਂਸ ਲਾਈਨ ਪੰਜਾਬ ਪੁਲਿਸ ਕੋਲ ਹੈ ਅਤੇ ਉੱਥੇ ਬੁਲਟ ਪਰੂਫ ਟ੍ਰੈਕਟਰ ਜਾਂ ਹੋਰ ਚੀਜ਼ਾਂ ਖੜ੍ਹੀਆਂ ਕੀਤੀਆਂ ਹੋਈਆਂ ਹਨ। ਇਹ ਸਭ ਹੋਣ ਦੇ ਬਾਵਜੂਦ ਅੱਜ ਤੱਕ ਪੰਜਾਬ ਪੁਲਿਸ ਔਰ ਬੀ.ਐਸ.ਐਫ. ਦਾ ਤਾਲਮੇਲ ਬਹੁਤ ਵਧੀਆ ਰਿਹਾ ਹੈ ਅਤੇ ਹਮੇਸ਼ਾ ਹੀ ਜੁਆਇੰਟ ਆਪਰੇਸ਼ਨ ਹੋਏ ਹਨ। ਮੈਨੂੰ ਇਹ ਕਹਿੰਦਿਆਂ ਵੀ ਮਾਣ ਮਹਿਸੂਸ ਹੋ ਰਿਹਾ ਹੈ ਕਿ ਜੇ ਸਭ ਤੋਂ ਵੱਧ ਕੋਈ ਰਿਕਵਰੀ ਕੀਤੀ ਹੈ ਤਾਂ ਉਹ ਬੀ.ਐਸ.ਐਫ. ਨਾਲੋਂ ਪੰਜਾਬ ਪੁਲਿਸ ਨੇ ਹਰ ਚੀਜ਼ ਦੀ ਵੱਧ ਰਿਕਵਰੀ ਕੀਤੀ ਹੈ। ਇਨ੍ਹਾਂ ਚੀਜ਼ਾਂ ਨੂੰ ਵੀ ਧਿਆਨ ਵਿੱਚ ਲਿਆਉਣਾ ਚਾਹੀਦਾ ਹੈ। ਜੇ ਆਪਾਂ ਚਾਰਟ ਦੇਖੀਏ ਤਾਂ ਚਾਰਟ ਦੇ ਹਿਸਾਬ ਨਾਲ 50% ਪੰਜਾਬ ਸਿੱਧਾ ਹੀ ਬੀ.ਐਸ.ਐਫ. ਦੇ ਕੰਟਰੋਲ

ਵਿੱਚ ਲਿਆਂਦਾ ਗਿਆ ਹੈ ਤੇ ਇਹ ਵੀ ਕਿਹਾ ਗਿਆ ਹੈ ਕਿ ਕਿਤੇ ਵੀ ਜਾ ਕੇ ਪਿੰਡਾਂ ਨੂੰ ਘੇਰਿਆ ਜਾ ਸਕਦਾ ਹੈ, ਉਸ ਨੂੰ ਸੀਜ਼ ਕੀਤਾ ਜਾ ਸਕਦਾ ਹੈ ਤੇ ਘਰਾਂ ਦੀ ਤਲਾਸ਼ੀ ਲਈ ਜਾ ਸਕਦੀ ਹੈ

11.25 / ਸ.ਸ./ਮ.ਸ.

ਕਿਉਂਕਿ ਇਹ ਇੱਕ ਬੜੀ ਗਲਤ ਰਵਾਇਤ ਹੈ ਅਤੇ ਖਾਸ ਕਰਕੇ ਪੰਜਾਬੀਆਂ ਦੇ ਉੱਤੇ ਇਸ ਦਾ ਬੜਾ ਅਸਰ ਪਵੇਗਾ।

**ਮਾਨਯੋਗ ਸਪੀਕਰ:** ਇਸ ਤੇ ਆਲ ਪਾਰਟੀ ਮੀਟਿੰਗ ਦਾ ਵਿਊ ਆ ਚੁੱਕਾ ਹੈ।

**ਉਪ ਮੁੱਖ ਮੰਤਰੀ:** ਮੈਂ ਥੋੜ੍ਹਾ ਜਿਹਾ ਦੱਸ ਦਿੰਦਾ ਹਾਂ ਜੀ ਕਿਉਂਕਿ 1968 ਵਿੱਚ ਇਸ ਤਰ੍ਹਾਂ ਕੀਤਾ ਗਿਆ ਸੀ। ਉਦੋਂ ਇਹ ਇਸ ਕਰਕੇ ਕੀਤਾ ਗਿਆ ਸੀ ਕਿਉਂਕਿ 1962 ਵਿੱਚ ਬਾਰਡਰ ਪੀ.ਏ.ਪੀ. ਪੰਜਾਬ ਪੁਲਿਸ ਕੋਲ ਹੁੰਦੇ ਸੀ। ਉਸ ਤੋਂ ਬਾਅਦ ਬੀ.ਐਸ.ਐਫ. ਬਣੀ ਅਤੇ ਜੇ ਇਹ ਚੀਜ਼ਾਂ ਅੱਜ ਕਰਦੇ ਹਾਂ ਤਾਂ ਮੇਰਾ ਖਿਆਲ ਹੈ ਕਿ ਇਹ ਪ੍ਰਾਈਮ ਮਨਿਸਟਰ ਦੀ ਆਪਣੀ ਲੈਟਰ ਹੈ, ਜਿਸ ਵਿਚ ਉਸ ਵੇਲੇ ਕਿਹਾ ਗਿਆ ਸੀ ਕਿ ਰਾਜ ਦੇ ਵਿੱਚ ਇੱਕ ਵੱਖਰਾ ਰਾਜ ਬਣਾ ਦਿੱਤਾ ਜਾਵੇਗਾ। ਇਹ ਸਾਡੇ ਫੈਡਰਲ ਸਟਰੱਕਚਰ ਉੱਤੇ ਸਿੱਧਾ ਹੀ ਹਮਲਾ ਹੈ। ਇਹ ਆਲ ਪਾਰਟੀ ਮੀਟਿੰਗ ਵਿੱਚ ਉਸ ਦਿਨ ਹੀ ਮਤਾ ਪਾਸ ਹੋ ਗਿਆ ਸੀ। ਸਾਨੂੰ ਜਾ ਕੇ ਪ੍ਰਾਈਮ ਮਨਿਸਟਰ ਨੂੰ ਵੀ ਮਿਲਣ ਪਵੇਗਾ ਕਿ ਅਸੀਂ ਪੰਜਾਬ ਵਿੱਚ ਅਜਿਹੀ ਕੋਈ ਘੁਸਪੈਠ ਨਹੀਂ ਹੋਣ ਦੇਵਾਂਗੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਕੰਵਰ ਸੰਧੂ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਦੋ ਮਿੰਟ ਹੋਰ ਲੈਣੇ ਹਨ, ਕਲੈਰਿਟੀ ਲੈਣੀ ਹੈ।

**ਮਾਨਯੋਗ ਸਪੀਕਰ:** ਇਸ ਤੇ ਕਿਸੇ-ਕਿਸਮ ਦੀ ਬਹਿਸ ਦੀ ਤਾਂ ਲੋੜ ਨਹੀਂ ਹੈ।

**ਉਪ ਮੁੱਖ ਮੰਤਰੀ:** ਮਜੀਠੀਆ ਸਾਹਿਬ, ਇੱਕ ਮਿੰਟ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸਪੀਕਰ ਸਾਹਿਬ, ਮੈਂ ਇੱਕ ਮਿੰਟ ਲੈਣਾ ਹੈ ਜੀ ।

**ਮਾਨਯੋਗ ਸਪੀਕਰ:** ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਇੱਕ ਮਿੰਟ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਰੰਧਾਵਾ ਜੀ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਇਸ ਚੀਜ਼ ਦੇ ਅਗੇਂਸਟ ਅਸੀਂ 2-3 ਦਿਨ ਦੇ ਵਿੱਚ ਕੇਸ ਤਿਆਰ ਕਰ ਲਿਆ ਹੈ। ਅਸੀਂ ਹਾਈ ਕੋਰਟ ਵਿੱਚ ਵੀ ਇਸ ਨੂੰ ਚੈਲੰਜ ਕਰਾਂਗੇ।

**ਮੁੱਖ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ) (ਬੈਠੇ-ਬੈਠੇ):** ਸੁਪਰੀਮ ਕੋਰਟ ਵਿੱਚ।

**ਉਪ ਮੁੱਖ ਮੰਤਰੀ:** ਨਹੀਂ ਜੀ, ਪਹਿਲਾਂ ਹਾਈ ਕੋਰਟ ਜਾਵਾਂਗੇ ਫਿਰ ਸੁਪਰੀਮ ਕੋਰਟ ਵਿੱਚ। ਪਹਿਲਾਂ ਹਾਈ ਕੋਰਟ ਵਿੱਚ ਆਪਣਾ ਕੇਸ ਲੈ ਕੇ ਜਾਵਾਂਗੇ, ਉਸ ਤੋਂ ਬਾਅਦ ਅਸੀਂ ਨਾਲ ਹੀ ਬਰਾਬਰ ਤੇ ਸੁਪਰੀਮ ਕੋਰਟ ਵਿੱਚ ਜਾ ਰਹੇ ਹਾਂ। ਅਸੀਂ ਲੀਗਲੀ ਵੀ ਉਨ੍ਹਾਂ ਨਾਲ ਲੜਾਈ ਕਰਾਂਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਰ, ਮੈਂ ਸਾਰੇ ਹਾਊਸ ਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਸੀ। ਸੀ.ਐਮ. ਸਾਹਿਬ ਨੇ ਬੜੀ ਦੂਰਅੰਦੇਸ਼ੀ ਨਾਲ ਫੈਸਲਾ ਕੀਤਾ ਹੈ ਕਿ ਇਹ ਇਸ਼ੂ ਬੜਾ ਪੰਜਾਬ ਲਈ ਸੈਂਸਟਿਵ ਅਤੇ ਖਤਰਨਾਕ ਇਸ਼ੂ ਹੈ। ਇਸ ਤੇ ਉਨ੍ਹਾਂ ਨੇ ਆਲ ਪਾਰਟੀ ਮੀਟਿੰਗ ਬੁਲਾਈ ਸੀ। ਆਲ ਪਾਰਟੀ ਮੀਟਿੰਗ 4-5 ਘੰਟੇ ਚੱਲੀ ਔਰ ਆਲ ਪਾਰਟੀ ਮੀਟਿੰਗ ਵਿਚ ਹਰ ਤਰ੍ਹਾਂ ਦੀ ਡਿਬੇਟ ਅਤੇ ਹਰ ਤਰ੍ਹਾਂ ਦੀ ਗੱਲਬਾਤ ਸਾਹਮਣੇ ਆਈ ਸੀ। ਉਦੋਂ ਮਤਾ ਪਾਸ ਹੋਇਆ, ਉਹ ਸਾਰਾ ਡਿਬੇਟ ਦਾ ਰਿਜ਼ਲਟ ਸੀ, ਉਹ ਮਤਾ ਪਾਸ ਕੀਤਾ ਗਿਆ ਸੀ। ਜਿਹੜਾ ਹੁਣ ਇੱਥੇ ਹੋਮ ਮਨਿਸਟਰ ਸਾਹਿਬ ਨੇ ਮਤਾ ਲਿਆਂਦਾ ਹੈ, ਉਹ ਇੱਕ-ਇੱਕ ਵਰਡ ਉਸ ਮਤੇ ਦਾ ਹੀ ਹੈ। ਜਦੋਂ ਮਤਾ ਹੀ ਇੰਨੀ ਬਹਿਸ ਤੋਂ ਬਾਅਦ ਬਣਿਆ ਹੈ, ਉਸ ਤੇ ਸਾਰਿਆਂ ਦੇ ਦਸਤਖਤ ਹਨ। ਜਦੋਂ ਮਤਾ ਇੰਨੀ ਬਹਿਸ ਤੋਂ ਬਾਅਦ ਬਣਿਆ ਹੈ ਤਾਂ ਇੱਥੇ ਬਹਿਸ ਦੀ ਤਾਂ ਲੋੜ ਹੀ ਨਹੀਂ ਹੈ। ਮੇਰਾ ਖਿਆਲ ਹੈ ਕਿ ਇਸ ਤੇ ਇੱਥੇ ਹਾਊਸ ਵਿਚ ਬਹਿਸ ਦੀ ਲੋੜ ਨਹੀਂ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਮਜੀਠੀਆ ਜੀ, ਕੀ ਕਲੈਰੀਫਿਕੇਸ਼ਨ ਹੈ? ਤੁਸੀਂ ਕਲੈਰੀਫਿਕੇਸ਼ਨ ਲੈ ਲਓ। ਇਸ ਤੇ ਬਹਿਸ ਹੋ ਚੁੱਕੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਰ ਜੀ, ਬੇਨਤੀ ਹੈ ਜੀ।

**ਮਾਨਯੋਗ ਸਪੀਕਰ:** ਬਹਿਸ ਹੋ ਚੁੱਕੀ ਹੈ। ਜਿਹੜੀ ਕਲੈਰੀਫਿਕੇਸ਼ਨ ਲੈਣੀ ਹੈ, ਉਹ ਲੈ ਲਓ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਰ, ਬੋਲਣ ਤਾਂ ਦਿਉ ਜੀ।

**ਮਾਨਯੋਗ ਸਪੀਕਰ:** ਤੁਸੀਂ ਕਲੈਰੀਫਿਕੇਸ਼ਨ ਲੈ ਲਓ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਮਜੀਠਾ) :** ਸਪੀਕਰ ਸਾਹਿਬ, ਦੇਖੋ ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਇਹ ਫੈਡਰਲ ਸਟਰੱਕਚਰ ਉੱਤੇ ਬਹੁਤ ਵੱਡਾ ਡਾਕਾ ਹੈ, ਇਸ ਵਿੱਚ ਕੋਈ ਦੋ ਗੱਲਾਂ ਨਹੀਂ ਕਿ ਇਹ ਪੰਜਾਬ ਦੇ ਅਧਿਕਾਰਾਂ ਨੂੰ ਖੋਹਣ ਦੀ ਗੱਲ ਹੈ। ਹੋਮ ਮਨਿਸਟਰ ਸਾਹਿਬ ਨੇ ਬਿਲਕੁਲ ਦਰੁਸਤ ਫਰਮਾਇਆ ਹੈ ਕਿ ਜਦੋਂ ਸਾਲ 2011 ਵਿੱਚ ਉਸ ਵੇਲੇ ਡਾ. ਮਨਮੋਹਨ ਸਿੰਘ ਦੀ ਸਰਕਾਰ ਸੀ, ਜਦੋਂ ਬੀ.ਐਸ.ਐਫ. ਦੇ ਦਾਇਰੇ ਨੂੰ 50 ਕਿਲੋਮੀਟਰ ਤੋਂ 80 ਕਿਲੋਮੀਟਰ ਕੀਤਾ ਜਾ ਰਿਹਾ ਸੀ। ਹੁਣ ਵਾਲੇ ਪ੍ਰਧਾਨ ਮੰਤਰੀ ਸਾਹਿਬ, ਜਿਹੜੇ ਉਸ ਵੇਲੇ ਦੇ ਚੀਫ ਮਨਿਸਟਰ ਸਾਹਿਬ ਸਨ। ਉਨ੍ਹਾਂ ਨੇ ਕਿਹਾ ਕਿ this is an attempt to create a State within a State.

**ਮਾਨਯੋਗ ਸਪੀਕਰ:** ਕਲੈਰੀਫਿਕੇਸ਼ਨ ਲੈ ਲਓ।

**ਸਰਦਾਰ ਬਿਕਰਮ ਸਿੰਘ ਮਜੀਠੀਆ:**ਸਪੀਕਰ ਸਾਹਿਬ, ਮੇਰੀ ਉਹੀ ਕਲੈਰੀਫਿਕੇਸ਼ਨ ਹੈ। ਤੁਸੀਂ ਮੇਰੀ ਗੱਲ ਦਾ ਗੁੱਸਾ ਕਰ ਜਾਂਦੇ ਹੋ।

**ਮਾਨਯੋਗ ਸਪੀਕਰ:** ਨਹੀਂ, ਮੈਂ ਗੁੱਸਾ ਨਹੀਂ ਕਰਦਾ।

**ਸਰਦਾਰ ਬਿਕਰਮ ਸਿੰਘ ਮਜੀਠੀਆ:**ਮੈਂ ਤੁਹਾਡੇ ਐਮ.ਪੀ. ਸਾਹਿਬ ਦੀ ਕਲੈਰੀਫਿਕੇਸ਼ਨ ਮੰਗਦਾ ਹਾਂ। ਜਿਹੜੇ ਸ੍ਰੀ ਅਨੰਦਪੁਰ ਸਾਹਿਬ ਤੋਂ ਐਮ.ਪੀ. ਸਾਹਿਬ ਸ਼੍ਰੀ ਮੁਨੀਸ਼ ਤਿਵਾੜੀ ਜੀ ਹਨ, ਉਨ੍ਹਾਂ ਨੇ ਬੜੀ ਕਲੀਅਰਲੀ ਟਵੀਟ ਕਰਕੇ ਗੱਲ ਕਹੀ ਕਿਉਂਕਿ ਦੇਖੋ 5 ਤਾਰੀਖ ਨੂੰ ਮੁੱਖ ਮੰਤਰੀ ਸਾਹਿਬ ਮਿਲੇ, 11 ਤਾਰੀਖ ਨੂੰ ਇਹ ਬੀ.ਐਸ.ਐਫ. ਦਾ ਆਰਡਰ ਆ ਜਾਂਦਾ ਹੈ ਔਰ ਇੱਕ ਮਹੀਨਾ ਹੋ ਗਿਆ ਹੈ। ਇੱਕ ਮਹੀਨੇ ਦੇ ਅੰਦਰ-ਅੰਦਰ under Article 131 ਜੋ ਮੁਨੀਸ਼ ਤਿਵਾੜੀ ਜੀ ਕਹਿੰਦੇ ਹਨ, it has been close to a month. Now, Central Government by notification has extended B.S.F. India Operational Remit, Punjab to 50 kilometers. Why till now notification has not been challenged by Punjab government under Article 131 in the Supreme Court of India. Is Opposition to it mere tokenism, ਕੀ ਇਹ ਟੋਕਨੀਜ਼ਮ ਤਕ ਸੀਮਤ ਰਹਿ ਜਾਵੇਗਾ and if you are serious. ਸਪੀਕਰ ਸਾਹਿਬ,ਮੇਰੀ ਇਹ ਬੇਨਤੀ ਹੈ ਕਿ ਇਹ ਕੈਬਨਿਟ ਵਿੱਚ ਮਤਾ ਪਾਸ ਕਰਨ, ਕੈਬਨਿਟ ਦਾ ਫੈਸਲਾ ਲੈ ਕੇ ਆਓ ਕਿ ਬੀ.ਐਸ.ਐਫ. ਦੇ ਨਾਲ 15 ਕਿਲੋਮੀਟਰ ਤੋਂ ਬਾਅਦ ਸਾਡੀ ਪੰਜਾਬ ਪੁਲਿਸ ਦੀ ਕੋਈ ਕੋਆਪਰੇਸ਼ਨ ਨਹੀਂ ਹੋਵੇਗੀ ਕਿਉਂਕਿ ਸਰਕਾਰ ਨੂੰ ਪੰਜਾਬ ਪੁਲਿਸ ਤੇ ਭਰੋਸਾ ਹੈ। ਇਹ ਕੈਬਨਿਟ ਵਿੱਚ ਫੈਸਲਾ ਕਿਉਂ ਨਹੀਂ ਲਿਆ ਰਹੇ?

11.30 / ਮ.ਰ. / ਸ਼.ਜ.

ਸਪੀਕਰ ਸਾਹਿਬ, ਮੈਂ ਮਤੇ ਦੀ ਵੈਲਿਯੂ ਦੱਸਦਾ ਹਾਂ ਕਿਉਂਕਿ ਜਦੋਂ ਦੀ ਇਹ ਸਰਕਾਰ ਬਣੀ ਹੈ ਤਾਂ 16 ਮਤੇ ਪਾਸ ਹੋ ਚੁੱਕੇ ਹਨ ਪਰੰਤੂ ਇਹ ਇੱਕ ਵੀ ਮਤਾ ਦੱਸ ਦੇਣ ਜਿਹੜਾ ਲਾਗੂ ਕੀਤਾ ਹੋਵੇ। ਤੁਸੀਂ ਲਿਸਟ ਕੱਢ ਲਓ। ਜੇਕਰ ਲਿਸਟ ਨਹੀਂ ਹੈ ਤਾਂ ਮੈਂ ਹੁਣੇ ਤੁਹਾਡੇ ਕੋਲ ਭੇਜ ਦਿੰਦਾ ਹਾਂ। ਕਈ ਮਤੇ ਤਾਂ ਦਿੱਲੀ ਤੱਕ ਵੀ ਨਹੀਂ ਪਹੁੰਚਦੇ ਹਨ ਔਰ ਇਹ ਪਿਛਲੀ ਵਾਰੀ ਵੀ ਹੋਇਆ ਹੈ, ਜਦੋਂ 28 ਅਗਸਤ, 2020 ਨੂੰ ਕਾਲੇ ਕਾਨੂੰਨਾਂ ਦੇ ਖਿਲਾਫ ਮਤਾ ਲਿਆਂਦਾ ਗਿਆ ਸੀ। ਜਦੋਂ ਸੈਸ਼ਨ ਬੈਠਿਆ ਤਾਂ ਮਤਾ ਪਾਸ ਹੋਇਆ ਸੀ ਪਰੰਤੂ ਉਹ ਮਤਾ ਦਿੱਲੀ ਵਿਖੇ ਨਹੀਂ ਪਹੁੰਚਿਆ ਸੀ। ਇਸ ਲਈ ਮੇਰੇ ਕਹਿਣ ਦਾ ਭਾਵ ਹੈ ਕਿ that I demand three things ਜੇ ਇਸ ਵਿੱਚ ਵਾਕਿਆ ਹੀ you are serious on the cause because ਦੇਖੋ, ਰੰਧਾਵਾ ਸਾਹਿਬ, ਤੁਸੀਂ ਗੁੱਸਾ ਨਾ ਕਰ ਜਾਇਓ ਕਿਉਂਕਿ ਤੁਸੀਂ ਜੋਸ਼ ਵਿੱਚ ਬੜੀ ਛੇਤੀ ਆ ਜਾਂਦੇ ਹੋ। ਜਦੋਂ ਤੁਸੀਂ ਜੇਲ੍ਹ ਮਨਿਸਟਰ ਸੀ ਤਾਂ ਉਸ ਵੇਲੇ ਤੁਸੀਂ ਜੇਲ੍ਹਾਂ ਲਈ ਬੀ.ਐਸ.ਐਫ. ਦੀ ਮੰਗ ਕੀਤੀ ਸੀ ਔਰ ਤੁਸੀਂ ਆਪ ਹੀ ਪੰਜਾਬ ਦੇ ਅਧਿਕਾਰ ਉਨ੍ਹਾਂ ਨੂੰ ਦੇ ਦਿੱਤੇ। ਤੁਹਾਨੂੰ ਖੁਦ ਪੰਜਾਬ ਪੁਲਿਸ ਉੱਤੇ ਭਰੋਸਾ ਨਹੀਂ ਰਿਹਾ ਔਰ ਅੱਜ ਅਸੀਂ ਕਿਵੇਂ ਮੰਨ ਲਈਏ। ਤੁਹਾਡੇ ਕਾਂਗਰਸ ਦੇ ਐਮ.ਪੀ. ਸਾਹਿਬ ਇਹ ਕਹਿ ਰਹੇ ਹਨ ਕਿ ਇੱਕ ਮਹੀਨਾ ਬੀਤ ਗਿਆ ਹੈ, tokenism ਨਾ ਕਰੋ। ਇਸ ਗੱਲ ਨੂੰ ਚੈਲੰਜ ਕਰੋ । ਇਸ ਤੋਂ ਇਲਾਵਾ ਕੈਬਨਿਟ ਦੇ ਵਿਊ ਵੀ ਅੱਡ-ਅੱਡ ਆਏ ਹਨ, ਭਾਵੇਂ ਰਾਣਾ ਗੁਰਜੀਤ ਸਿੰਘ ਜੀ ਬੈਠੇ ਹਨ, ਇਨ੍ਹਾਂ ਨੇ ਕਲੈਰੀਫਾਈ ਕਰ ਦਿੱਤਾ ਸੀ ਮਗਰ ਇਸ ਵਿੱਚ ਮੱਤ ਤਾਂ ਦੋ ਆਏ। ਕਹਿੰਦੇ ਹਨ ਕਿ ਜਾਂ ਤਾਂ ਸਾਨੂੰ ਵੀ ਨਾਰਥ ਈਸਟ ਵਾਂਗੂੰ ਪੈਸੇ ਦੇ ਦੇਣ, ਭਾਵੇਂ ਇਨ੍ਹਾਂ ਨੇ ਗੱਲ ਕਹੀ ਕਿ ਮੈਂ ਇਸ ਦੇ ਖਿਲਾਫ ਹਾਂ ਪਰੰਤੂ clarity ਆ ਜਾਵੇਗੀ, ਜੇਕਰ ਤੁਸੀਂ ਕੈਬਨਿਟ ਵਿੱਚ ਫੈਸਲਾ ਕਰ ਦਿਓ That we will not cooperate after 15 kms with the B.S.F ਪੰਜਾਬ ਦੇ ਅਧਿਕਾਰਾਂ ਦੀ ਗੱਲ ਹੈ। Its about the federal structure, we as opposition appreciate this. (interruption)

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸਪੀਕਰ ਸਾਹਿਬ, ਜਿਹੜੇ ਮੈਂਬਰ ਸਾਹਿਬ ਹਨ, he is being repetitive ਇਹ ਜਿਹੜੀਆਂ ਸਾਰੀਆਂ ਗੱਲਾਂ ਕਰ ਰਹੇ ਹਨ, ਇਨ੍ਹਾਂ ਬਾਰੇ ਆਲ ਪਾਰਟੀ ਮੀਟਿੰਗ ਵਿੱਚ, ਇਸ ਦੀ ਵਜਾਹਤ ਸੀ.ਐਮ. ਸਾਹਿਬ ਨੇ ਕਰ ਦਿੱਤੀ ਸੀ ਕਿ Punjab will take a multi-pronged approach to this issue. ਸੁਪਰੀਮ ਕੋਰਟ ਵੀ ਜਾਵਾਂਗੇ, ਰੈਜ਼ੋਲਿਊਸ਼ਨ ਵੀ ਲਿਆਵਾਂਗੇ। ਸਪੀਕਰ ਸਾਹਿਬ, ਜਿਹੜਾ ਕੈਬਨਿਟ ਦਾ ਮਤਾ ਹੈ, it does not override the Resolution of the Punjab Vidhan Sabha. (ਵਿਘਨ, ਸ਼ੋਰ) ਇਹ ਜਿਹੜਾ ਮਤਾ ਹੈ, ਉਥੇ ਸਾਰੀਆਂ ਪਾਰਟੀਆਂ ਨੇ ਇਸ ਉੱਤੇ ਦਸਤਖਤ ਕੀਤੇ ਹਨ, he is just trying to gain some political advantage over this

issue. ਇਸ ਉੱਤੇ ਸਹਿਮਤੀ ਹੋ ਕੇ, ਸਾਰੇ ਮੈਂਬਰਾਂ ਦੇ ਦਸਤਖਤ ਹੋਏ ਹਨ ਅਤੇ ਫਿਰ ਇਹ ਮਤਾ ਪਾਸ ਕੀਤਾ ਗਿਆ ਹੈ and that is the end of the matter. (ਵਿਘਨ)

**ਮਾਨਯੋਗ ਸਪੀਕਰ:** ਇੱਕ ਸੈਕਿੰਡ ਗੱਲ ਸੁਣੋ, ਇੱਕ ਸੈਕਿੰਡ ਗੱਲ ਸੁਣੋ। ਮੇਰੀ ਇੱਕ ਗੱਲ ਸੁਣ ਲਓ ਜੀ। (ਵਿਘਨ, ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ ਕਿ ਦੇਖੋ, ਅੱਜ ਕੈਬਨਿਟ ਦੀ ਅਹਿਮੀਅਤ ਹੀ ਘਟਾ ਦਿੱਤੀ ਹੈ, ਕਹਿੰਦੇ ਹਨ ਕਿ ਵਿਧਾਨ ਸਭਾ ਉੱਤੋਂ ਦੀ ਹੈ, ਤੁਸੀਂ ਐਗਜ਼ੈਕਟਿਵ ਫੈਸਲਾ ਲੈਣ ਤੋਂ ਕਿਉਂ ਡਰਦੇ ਹੋ? ਕੀ ਲੱਤਾਂ ਭਾਰ ਨਹੀਂ ਝੱਲਦੀਆਂ ਹਨ? ਕੀ ਤੁਹਾਨੂੰ ਤੁਹਾਡੀ ਸਰਕਾਰ ’ਤੇ ਡਰ ਹੈ। ਗੁਰਜੀਤ ਔਜਲਾ ਜੀ ਨੇ ਤਾਂ ਇਸ ਦਾ ਸਵਾਗਤ ਕੀਤਾ ਹੈ।

**Mr. Speaker:** This House is Supreme. This House is Supreme. It is much above the Cabinet, ਬੈਠੋ। ਹਾਂ ਜੀ, ਸੀ.ਐਮ. ਸਾਹਿਬ। (ਵਿਘਨ, ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਕੰਵਰ ਸੰਧੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮੁੱਖ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸੰਧੂ ਸਾਹਿਬ, ਤੁਸੀਂ ਮੇਰੇ ਤੋਂ ਬਾਅਦ ਬੋਲ ਲੈਣਾ ਜੀ। ਮੇਰੀ ਤੁਹਾਨੂੰ ਸਾਰਿਆਂ ਨੂੰ ਰਿਕੁਐਸਟ ਹੈ ਕਿ ਤੁਸੀਂ ਸਾਰੇ ਜਿੰਨਾ ਮਰਜ਼ੀ ਬੋਲ ਲਿਓ। you will speak ji. ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਹ ਇੱਕ ਬੰਦੇ ਦੀ ਲੜਾਈ ਨਹੀਂ ਹੈ, ਇਹ ਪੂਰੇ ਪੰਜਾਬ ਦੀ ਲੜਾਈ ਹੈ। ਇਹ ਸਾਰਿਆਂ ਦੀ ਸਾਂਝੀ ਲੜਾਈ ਹੈ।ਜ਼ਿਆਦਾ ਉੱਚਾ ਬੋਲ ਕੇ ਕੋਈ ਫਰਕ ਨਹੀਂ ਪੈਣਾ ਹੈ। ਮਜੀਠੀਆ ਸਾਹਿਬ, ਕੈਬਨਿਟ ਵਿੱਚ ਪਾਸ ਕਰਵਾਉਣਾ ਚਾਹੁੰਦੇ ਹਨ ਤਾਂ ਇਹ ਲਿਖ ਕੇ ਦੇ ਦੇਣ ਤਾਂ ਅਸੀਂ ਉਹ ਵੀ ਕਰ ਦੇਵਾਂਗੇ, ਸਾਨੂੰ ਕੋਈ ਇਤਰਾਜ਼ ਨਹੀਂ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਅਸੀਂ ਇਹ ਸਾਂਝੇ ਤੌਰ ਤੇ ਲੜਾਈ ਲੜਨਾ ਚਾਹੁੰਦੇ ਹਾਂ, ਇਕੱਲੇ ਨਹੀਂ ਲੜਨਾ ਚਾਹੁੰਦੇ। ਇਹ ਪੂਰੇ ਪੰਜਾਬ ਦੀ ਲੜਾਈ ਹੈ। ਪੰਜਾਬ ਦੇ ਹੱਕਾਂ ਤੇ ਡੱਕਾ ਵੱਜ ਰਿਹਾ ਹੈ ਅਤੇ ਪੰਜਾਬ ਨੂੰ ਲੁੱਟਿਆ ਜਾ ਰਿਹਾ ਹੈ। ਪੰਜਾਬ ਦੇ ਉੱਤੇ ਕਬਜ਼ਾ ਕੀਤਾ ਜਾ ਰਿਹਾ ਹੈ। ਇਸ ਕਰਕੇ ਇਹ ਸਾਡੀ ਇਕੱਲਿਆਂ ਦੀ ਲੜਾਈ ਨਹੀਂ ਹੈ ਅਤੇ ਅਸੀਂ ਇਕੱਲੇ ਲੜਨਾ ਨਹੀਂ ਚਾਹੁੰਦੇ ਹਾਂ। ਅਸੀਂ ਸਾਰੇ ਪੰਜਾਬ ਨੂੰ ਨਾਲ ਲੈ ਕੇ ਚੱਲਣਾ ਚਾਹੁੰਦੇ ਹਾਂ। ਤੁਸੀਂ ਸਾਨੂੰ ਸੁਝਾਅ ਦਿਓ ਕਿ ਤੁਸੀਂ ਜਿਹੜਾ ਮਤਾ ਲੈ ਕੇ ਆਏ ਹੋ, ਇਸ ਵਿੱਚ ਸਾਡੇ ਇਹ ਸੁਝਾਅ ਹਨ। ਅਸੀਂ ਆਪਣੇ ਆਪ ਮਤਾ ਨਹੀਂ ਲੈ ਕੇ ਆਏ ਹਾਂ, ਇਹ ਮਤਾ ਸਾਰੀਆਂ ਪਾਰਟੀਆਂ ਨੇ ਸਾਂਝੇ ਤੌਰ ਤੇ ਚਾਰ ਘੰਟੇ ਦੀ ਗੱਲ ਕਰਕੇ ਮਤਾ ਪੁਗਾਇਆ ਹੈ ਕਿ ਇਹ ਮਤਾ

ਪਾਸ ਕਰੋ। ਅਸੀਂ ਇੱਕ ਵੀ ਬਿੰਦੀ-ਟਿੱਪੀ ਨਹੀਂ ਬਦਲ ਰਹੇ ਹਾਂ, ਕੋਈ ਵੀ ਕੌਮਾ ਆਪਣੇ ਕੋਲੋਂ ਨਹੀਂ ਲਗਾਇਆ ਹੈ, ਜੋ ਭਗਵੰਤ ਮਾਨ ਜੀ ਨੇ, ਚੰਦੂਮਾਜਰਾ ਜੀ ਨੇ, ਸੀ.ਪੀ.ਆਈ ਦੇ ਨੁਮਾਇੰਦਿਆਂ ਨੇ ਅਤੇ ਜੋ ਵੀ ਬਾਕੀ ਪਾਰਟੀਆਂ ਦੇ ਨੁਮਾਇੰਦੇ ਆਏ ਸਨ, ਉਨ੍ਹਾਂ ਮੁਤਾਬਿਕ ਹੂਬਹੂ ਉਹੀ ਮਤਾ ਆਇਆ ਹੈ, ਫਿਰ ਵੀ ਮੈਂ ਅੱਜ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਾਂਝੀ ਲੜਾਈ ਹੈ, ਤੁਸੀਂ ਸਾਨੂੰ ਸੁਝਾਅ ਦਿਓ, ਜੇਕਰ ਨਾ ਕਰਾਂ ਤਾਂ ਚੰਨੀ ਨਹੀਂ ਹੈ ਤਾਂ ਇਹ ਸਰਕਾਰ ਵੀ ਨਹੀਂ ਹੈ, ਜੋ ਤੁਸੀਂ ਕਹੋਗੇ, ਜੋ ਪੰਜਾਬ ਦੇ ਲੋਕ ਕਹਿਣਗੇ, ਇਸ ਲੜਾਈ ਵਿੱਚ ਉਹੀ ਕੀਤਾ ਜਾਵੇਗਾ ਅਤੇ ਇਹ ਲੜਾਈ ਸਾਂਝੇ ਤੌਰ ਤੇ ਲੜੀ ਜਾਵੇਗੀ। ਬਹੁਤ-ਬਹੁਤ ਧੰਨਵਾਦ ਜੀ।(ਥੰਪਿੰਗ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਮਜੀਠੀਆ ਜੀ ਬੈਠ ਜਾਓ, ਕਿਸੇ ਹੋਰ ਨੂੰ ਵੀ ਬੋਲ ਲੈਣ ਦਿਓ। ਮਜੀਠੀਆ ਜੀ, ਕਿਸੇ ਹੋਰ ਨੂੰ ਵੀ ਬੋਲ ਲੈਣ ਦਿਓ।

11.35 / ਗ.ਕ. / ਸ਼.ਜ.

**Sardar Bikarm Singh Majithia:**I want to thank the Chief Minister ਜਿਨ੍ਹਾਂ ਨੇ ਬਹੁਤ magnanimity ਦਿਖਾਈ ਹੈ। ਮੈਂ ਤਾਂ ਇਹ ਕਹਿੰਦਾ ਹਾਂ ਕਿ ਅਸੀਂ ਵੀ ਸੁਝਾਅ ਦੇਵਾਂਗੇ। ਮਨੀਸ਼ ਤਿਵਾੜੀ ਜੀ ਤੋਂ ਵੀ ਸੁਝਾਅ ਲੈ ਲਵੋ। ਜਾਖੜ ਸਾਹਿਬ, ਜਿਨ੍ਹਾਂ ਨੇ ਤਾਂ ਬਹੁਤ ਵਧੀਆ ਲਫਜ਼ਾਂ ਨਾਲ ਗੱਲ ਬਿਆਨ ਕਰ ਦਿੱਤੀ ਹੈ ਕਿ ਅੱਜ ਇਹ ਪੰਜਾਬ ਤੁਸੀਂ ਦੇ ਦਿੱਤਾ ਹੈ। Be careful of what you ask for Charanjit Singh Channi ji, unwittingly managed to handover half of Punjab to Central Government. Punjab police stands castigated. Do we still want more autonomy for the States ਮਤਲਬ PPCC ਪ੍ਰਧਾਨਾਂ ਦਾ ਵੀ ਇਹ ਖਦਸ਼ਾ ਹੈ। ਚੰਨੀ ਸਾਹਿਬ, ਮੇਰੀ ਬੇਨਤੀ ਹੈ ਕਿ ਇੱਥੇ ਗੱਲ ਮੁਕਾਓ। ਅੱਜ ਸੈਸ਼ਨ ਤੋਂ ਬਾਅਦ ਕੈਬਨਿਟ ਬੁਲਾਓ ਅਤੇ ਦੋ ਆਰਡਰ ਪਾਸ ਕਰੋ ਕਿ ਜੇਕਰ ਪੰਜਾਬ ਪੁਲਿਸ ਤੇ ਭਰੋਸਾ ਹੈ ਤਾਂ ਜੇਲ੍ਹਾਂ ਦਾ ਕੰਮ ਪੰਜਾਬ ਪੁਲਿਸ ਹੀ ਸੰਭਾਲੇਗੀ। ਪੰਜਾਬ ਦੇ ਅਧਿਕਾਰਾਂ ਨੂੰ ਸਰੰਡਰ ਨਾ ਕਰੋ।

**ਮਾਨਯੋਗ ਸਪੀਕਰ:** ਮਤੇ ਵਿੱਚ ਲਿਖਿਆ ਹੋਇਆ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਦੂਜੀ ਗੱਲ, BSF ਨਾਲ 15 ਕਿਲੋਮੀਟਰ ਤੋਂ ਬਾਅਦ ਪੰਜਾਬ ਪੁਲਿਸ ਦੇ ਅਧਿਕਾਰ ਪੰਜਾਬ ਪੁਲਿਸ ਕੋਲ ਹੀ ਰਹਿਣ। ਉਨ੍ਹਾਂ ਨਾਲ ਕੋਈ ਵੀ ਕੋਆਰਡੀਨੇਸ਼ਨ ਜਾਂ ਉਨ੍ਹਾਂ ਨਾਲ ਰਲ ਕੇ ਕੰਮ ਨਹੀਂ ਕੀਤਾ ਜਾਵੇਗਾ। 15 ਕਿਲੋਮੀਟਰ ਹੱਦ ਹੈ।

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਲ 2013 ਤੋਂ ਹੁਣ ਤੱਕ ਜਿਹੜੇ ਇੱਥੇ ਮੈਂਬਰ ਸਾਹਿਬਾਨ ਹਨ ਉਨ੍ਹਾਂ ਕਈਆਂ ਨੇ ਮੈਨੂੰ ਲੈਟਰਜ਼ ਪਾਈਆਂ ਹਨ ਕਿ ਜਿਹੜੇ ਪੰਜਾਬ ਪੁਲਿਸ ਵਿੱਚ ਬਾਹਰੋਂ ਲਿਆ ਕੇ ਭਰਤੀ ਕੀਤੇ ਗਏ ਹਨ ਅਤੇ ਉਹ ਸਕਿਓਰਟੀ ਵਿੱਚ ਲਗਾਏ ਗਏ, ਕੀ ਉਹ ਠੀਕ ਸਨ? ਉਨ੍ਹਾਂ ਨੂੰ ਪੰਜਾਬ ਪੁਲਿਸ ਦੀ ਜੋ ਸਕਿਓਰਟੀ ਲਈ ਹੈ ਕੀ ਉਨ੍ਹਾਂ ਕੋਲੋ ਕੋਈ ਡਰ ਸੀ? (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਸ ਕਰਕੇ ਇਨ੍ਹਾਂ ਚੀਜ਼ਾਂ ਨੂੰ ਨਾ ਉਠਾਇਆ ਜਾਵੇ। ਜਿਹੜੀ ਸਕਿਓਰਟੀ ਫੋਰਸਿਜ਼ ਹਨ ਉਨ੍ਹਾਂ ਬਾਰੇ ਪੰਜਾਬ ਪੁਲਿਸ ਦੀ ਦੇਸ਼ ਭਗਤੀ ਬਾਰੇ ਕੋਈ ਉਂਗਲ ਖੜ੍ਹੀ ਨਹੀਂ ਕਰ ਸਕਦਾ। ਮੈਂ ਚੈਲੰਜ ਕਰਦਾ ਹਾਂ ਕਿ ਹਿੰਦੁਸਤਾਨ ਦੀ ਅਤੇ ਜਿਹੜੀ ਵਰਲਡ ਦੀ ਫੋਰਸ ਹੈ ਕਿ ਮੇਰੀ ਪੰਜਾਬ ਪੁਲਿਸ ਸਭ ਤੋਂ ਵਧੀਆ ਅਤੇ ਦੇਸ਼ ਭਗਤਾਂ ਦੀ ਫੋਰਸ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਨਵਜੋਤ ਸਿੰਘ ਸਿੱਧੂ (ਅੰਮ੍ਰਿਤਸਰ ਪੂਰਬੀ) :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਅੱਜ ਬਹੁਤ concern ਦਿਖਾਇਆ ਹੈ। ਸਾਡੇ ਸੀ.ਐਮ. ਸਾਹਿਬ ਨੇ ਉੱਠ ਕੇ ਕਿਹਾ ਹੈ ਕਿ ਇਹ ਸਾਂਝਾ ਮਸਲਾ ਹੈ। ਜਿਸ ਦੀ ਆਲ ਪਾਰਟੀ ਮੀਟਿੰਗ ਹੋਈ ਇਨ੍ਹਾਂ ਨੇ ਏਨੀ ਅਹਿਮੀਅਤ ਨਹੀਂ ਸੋਚੀ। ਇਨ੍ਹਾਂ ਦਾ ਪ੍ਰਧਾਨ ਸੁੱਤਾ ਪਿਆ ਸੀ ਅਤੇ ਇਹ ** ** ਵਿੱਚ ਵੜਿਆ ਹੋਇਆ ਸੀ। ਇਹ ਕਿਉਂ ਨਹੀਂ ਆਏ? ਇਨ੍ਹਾਂ ਨੇ ਸਹਿਮਤੀ ਕਿਉਂ ਨਹੀਂ ਦਿਖਾਈ। ਇਹ ਕਿੱਥੇ ਸਨ? (ਵਿਘਨ)(ਸ਼ੋਰ) ਇਹ ਸੁੱਤੇ ਪਏ ਸਨ। ਇਨ੍ਹਾਂ ਨੂੰ BJP ਤੋਂ ਡਰ ਲੱਗਦਾ ਹੈ। (ਵਿਘਨ)(ਸ਼ੋਰ) ਇਹ ਡਰਪੋਕ ਬੰਦੇ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਇਹ ਸਾਡੇ ਚੀਫ ਮਨਿਸਟਰ ਨੂੰ ਕੀ ਕਹਿਣਗੇ? (ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ** ** ਸ਼ਬਦ ਐਕਸਪੰਜ ਕੀਤਾ ਜਾਵੇ। (ਵਿਘਨ)(ਸ਼ੋਰ) ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਉਹ ਰਿਕਾਰਡ ਨਾ ਕੀਤਾ ਜਾਵੇ। ਸਾਰੇ ਆਪਣੀਆਂ ਆਪਣੀਆਂ ਸੀਟਾਂ ਤੇ ਬੈਠ ਜਾਓ। ਹਾਊਸ ਨੂੰ ਚੱਲਣ ਦਿਓ। ਮੈਂ ਸਾਰੇ ਹਾਊਸ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਅੱਜ ਦਾ ਦਿਨ ਫਾਰਮਜ਼

ਲਾਅਜ਼ ਵਾਸਤੇ ਰੱਖਿਆ ਗਿਆ ਹੈ। ਪਲੀਜ਼ ਇੱਧਰ ਉੱਧਰ ਦੀਆਂ ਗੱਲਾਂ ਨਾ ਕਰੋ। ਰਾਜਾ ਜੀ, ਤੁਸੀਂ ਆਪਣੀ ਗੱਲ ਮੁਕਾਓ। ਅਸੀਂ ਅੱਗੇ ਤੁਰਨਾ ਹੈ।

**ਟਰਾਂਸਪੋਰਟ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਇਹ ਬਹੁਤ ਅਹਿਮ ਮੁੱਦਾ ਹੈ। ਮਜੀਠੀਆ ਸਾਹਿਬ ਨੇ ਫੁਰਮਾਇਆ ਹੈ ਅਤੇ ਆਪਣਾ ਕਨਸਰਨ ਸ਼ੋਅ ਕੀਤਾ ਹੈ। ਸਿੱਧੂ ਸਾਹਿਬ ਨੇ ਵੀ ਆਪਣੀ ਗੱਲ ਰੱਖੀ ਹੈ। ਸਾਰੀ ਦੁਨੀਆਂ ਜਾਣਦੀ ਹੈ, ਸਾਰਾ ਪੰਜਾਬ ਜਾਣਦਾ ਹੈ। ਸੀ.ਐਮ. ਸਾਹਿਬ ਨੇ ਕਮਾਲ ਦੀ ਗੱਲ ਕੀਤੀ ਹੈ ਕਿ ਇਹ ਮੇਰਾ ਇਕੱਲੇ ਦਾ ਮਸਲਾ ਨਹੀਂ ਹੈ। ਇਹ ਸਾਰੇ ਪੰਜਾਬ ਦਾ ਮਸਲਾ ਹੈ। ਉਨ੍ਹਾਂ ਨੇ ਕਿਹਾ ਕਿ ਤੁਹਾਡੀਆਂ ਲੱਤਾਂ ਭਾਰ ਨਹੀਂ ਝੱਲਦੀਆਂ। ਤੁਸੀਂ ਕੈਬਨਿਟ ਵਿੱਚ ਲਿਆਉਣ ਲਈ ਜੋ ਕੁਝ ਵੀ ਆਖੋਗੇ ਅਸੀਂ ਉਹ ਵੀ ਕੈਬਨਿਟ ਵਿੱਚ ਲੈ ਆਵਾਂਗੇ ਪਰ ਉਨ੍ਹਾਂ ਨੇ ਨਾਲ 2-3 ਵਾਰੀ ਇਹ ਗੱਲ ਕਹੀ ਹੈ ਕਿ ਪੰਜਾਬ ਦੀ ਪੁਲਿਸ ਤੇ ਭਰੋਸਾ ਨਹੀਂ ਰਿਹਾ। ਸੁਖਜਿੰਦਰ ਸਿੰਘ ਰੰਧਾਵਾ ਜੀ ਨੂੰ ਇਹ ਗੱਲ ਕਹੀ ਕਿ ਤੁਸੀਂ ਉਦੋਂ BSF ਮੰਗਦੇ ਸਨ, ਪੰਜਾਬ ਪੁਲਿਸ ਤੇ ਤੁਹਾਨੂੰ ਭਰੋਸਾ ਨਹੀਂ। ਇਨ੍ਹਾਂ ਦੇ ਭੈਣ ਜੀ, ਬੀਬਾ ਹਰਸਿਮਰਤ ਕੌਰ ਬਾਦਲ ਅਤੇ ਜੀਜਾ ਜੀ ਸਰਦਾਰ ਸੁਖਬੀਰ ਸਿੰਘ ਬਾਦਲ ਹੁਣ ਵੀ ਇਨ੍ਹਾਂ ਕੋਲ ਸੈਂਟਰਲ ਸਕਿਓਰਟੀ ਫੋਰਸਿਜ਼ ਹੈ,

11.40 / ਰੱਜੀ/ਅ.ਗ.

ਇਨ੍ਹਾਂ ਨੂੰ ਅੱਜ ਵੀ ਪੰਜਾਬ ਪੁਲਿਸ ਤੇ ਭਰੋਸਾ ਨਹੀਂ ਹੈ। ਮੁੱਖ ਮੰਤਰੀ, ਪੰਜਾਬ ਕੋਲ ਅੱਜ ਵੀ ਪੰਜਾਬ ਪੁਲਿਸ ਦੀ ਸਕਿਉਰਿਟੀ ਹੈ ਪਰ ਕਈਆਂ ਕੋਲ ਨਹੀਂ ਹੈ। ਤੁਹਾਨੂੰ ਪੰਜਾਬ ਪੁਲਿਸ ਤੇ ਭਰੋਸਾ ਨਹੀਂ ਹੈ। ਐਨ.ਐਸ.ਜੀ., ਐਨ.ਐਸ.ਯੂ. ਤੁਹਾਡੇ ਕੋਲ ਹੈ, ਜਿਨ੍ਹਾਂ ਲੋਕਾਂ ਨੂੰ ਸਰਕਾਰ ਵਿੱਚ ਰਹਿੰਦੇ ਹੋਏ ਪੰਜਾਬ ਪੁਲਿਸ ਤੇ ਭਰੋਸਾ ਨਹੀਂ ਹੈ। (ਵਿਘਨ, ਸ਼ੋਰ) ਮਜੀਠੀਆ ਸਾਹਿਬ ਕੋਲ, ਸੀ.ਆਈ.ਐਸ.ਐਫ. ਦੀ ਫੋਰਸ ਸੀ। ਜਦੋਂ ਇਨ੍ਹਾਂ ਦਾ ਭਾਜਪਾ ਨਾਲੋਂ ਰਿਸ਼ਤਾ ਟੁੱਟ ਗਿਆ ਤਾਂ ਕੇਂਦਰੀ ਮੰਤਰੀ ਅਮਿਤ ਸ਼ਾਹ ਵੱਲੋਂ ਇਨ੍ਹਾਂ ਦੀ ਫੋਰਸ ਵਾਪਸ ਮੰਗਵਾ ਲਈ ਗਈ। ਇਨ੍ਹਾਂ ਨੂੰ ਵੀ ਪੰਜਾਬ ਪੁਲਿਸ ਤੇ ਭਰੋਸਾ ਨਹੀਂ ਹੈ। ਇਨ੍ਹਾਂ ਨੇ ਮੁੱਖ ਮੰਤਰੀ ਪੰਜਾਬ ਹੁੰਦੇ ਹੋਏ ਆਪਣੀ ਰਖਵਾਲੀ ਲਈ ਸੈਂਟਰਲ ਸਕਿਊਰਿਟੀ ਫੋਰਸ ਮੰਗਵਾਈ। ਇਹ ਕਿਹੜੀ ਗੱਲ ਕਰ ਰਹੇ ਹਨ? (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਅਮਨ ਜੀ, ਤੁਸੀਂ ਬੋਲੋ। ਅਮਨ ਜੀ ਤੁਸੀਂ ਬੋਲੋ।(ਵਿਘਨ, ਸ਼ੋਰ)

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਅਤੇ ਆਮ ਆਦਮੀ ਪਾਰਟੀ ਦੇ ਸ਼੍ਰੀ ਕੰਵਰ ਸੰਧੂ ਅਤੇ ਸ਼੍ਰੀ ਅਮਨ ਅਰੋੜਾ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਅਮਨ ਜੀ, ਇੱਕ ਮਿੰਟ। ਰੰਧਾਵਾ ਜੀ ਖੜ੍ਹੇ ਹਨ। ਹਾਂ ਜੀ, ਰੰਧਾਵਾ ਜੀ।

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ) :** ਸਪੀਕਰ ਸਾਹਿਬ, ਇੱਥੇ ਮੈਂਬਰ ਸਾਹਿਬ ਨੇ ਇੱਕ ਗੱਲ ਕੀਤੀ ਹੈ। (ਵਿਘਨ) ਸਰ, ਤੁਸੀਂ ਕੰਵਰ ਸੰਧੂ ਜੀ ਨੂੰ ਟਾਈਮ ਦਿਓ ਜੀ। ਇਹ ਬੜੀ ਦੇਰ ਦੇ ਖੜ੍ਹੇ ਹਨ।

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਵੀ ਟਾਈਮ ਦਿੰਦੇ ਹਾਂ ਜੀ। ਪਹਿਲਾਂ ਤੁਸੀਂ ਬੋਲੋ। (ਵਿਘਨ,ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਰੰਧਾਵਾ ਜੀ, ਇੱਕ ਮਿੰਟ। (ਵਿਘਨ) ਜੇਕਰ ਇੱਕੋ ਬੰਦਾ ਤਿੰਨ-ਤਿੰਨ ਵਾਰ ਉੱਠ ਕੇ ਬੋਲੇਗਾ, ਮੈਂ ਟਾਈਮ ਨਹੀਂ ਦੇਣਾ। ਚੰਦੂਮਾਜਰਾ ਜੀ, ਮੈਂ ਇਸ ਤਰ੍ਹਾਂ ਟਾਈਮ ਨਹੀਂ ਦੇਣਾ। ਹੁਣ ਹੋਮ ਮਨਿਸਟਰ ਸਾਹਿਬ ਬੋਲ ਰਹੇ ਹਨ ਤੇ ਉਨ੍ਹਾਂ ਨੂੰ ਤੁਸੀਂ ਇੰਟਰਪਟ ਕਰ ਰਹੇ ਹੋ। ਰੰਧਾਵਾ ਜੀ, ਤੁਸੀਂ ਬੋਲੋ।

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ) :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਜਿਹੜੀ ਆਲ ਪਾਰਟੀ ਮੀਟਿੰਗ ਹੋਈ ਸੀ, ਉਸ ਵਿੱਚ ਸਾਰੀਆਂ ਪਾਰਟੀਆਂ ਦੇ ਪ੍ਰੈਜ਼ੀਡੈਂਟ ਪਹੁੰਚੇ ਹਨ। ਇਨ੍ਹਾਂ ਨੇ ਇਸ ਗੱਲ ਨੂੰ ਨਹੀਂ ਸਮਝਿਆ ਕਿ ਇਹ ਬੜਾ ਇੰਪਾਰਟੈਂਟ ਇਸ਼ੂ ਹੈ, ਇੱਥੇ ਪ੍ਰੈਜ਼ੀਡੈਂਟ ਜਾਣਾ ਚਾਹੀਦਾ ਹੈ ਤੇ ਉਹ ਆਪਣੀ ਗੱਲ ਰੱਖੇ। (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ ਕਰਦੇ ਹੋਏ।) ਜਿਹੜੀ ਇਨ੍ਹਾਂ ਨੇ ਸਾਡੇ ਪ੍ਰਧਾਨ ਸਾਹਿਬ ਦੀ ਗੱਲ ਕੀਤੀ ਹੈ। ਜਿਹੜਾ ਵੀ ਹਰ ਪਾਰਟੀ ਦਾ ਪ੍ਰਧਾਨ ਹੁੰਦਾ ਹੈ, ਉਹ ਪਾਰਟੀ ਦਾ ਸੁਪਰੀਮ ਹੁੰਦਾ ਹੈ। ਅਸੀਂ ਆਪਣੇ ਪ੍ਰਧਾਨ ਨੂੰ ਸੁਪਰੀਮ ਮੰਨਦੇ ਹਾਂ, ਸਾਰੀ ਕਾਂਗਰਸ ਪਾਰਟੀ ਹੀ ਮੰਨਦੀ ਹੈ। (ਥੰਪਿੰਗ) ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਤਾਂ ਉਹ ਜੀਜਾ ਜੀ ਵੀ ਹਨ ਤੇ ਪਾਰਟੀ ਦੇ ਪ੍ਰਧਾਨ ਵੀ ਹਨ। ਓ ਭਰਾ, ਆਪਣੇ ਜੀਜੇ ਦਾ ਤਾਂ ਧਿਆਨ ਰੱਖ ਲਓ, ਉਸ ਨੂੰ ਤਾਂ ਸੁਪਰੀਮ ਮੰਨ ਲਓ। ਮਜੀਠੀਆ ਜੀ, ਤੁਸੀਂ ਇਸ ਤਰ੍ਹਾਂ ਨਾ ਕਰੋ। ਇਹ ਤੁਹਾਡੀ ਆਦਤ ਬਣ ਗਈ ਹੈ, ਹਰ ਗੱਲ ਵਿੱਚ ਇੰਟਰੱਪਟ ਕਰਦੇ ਹੋ। ਅੱਜ ਦਾ ਪ੍ਰੋਗਰਾਮ ਲਾਈਵ ਚੱਲ ਰਿਹਾ ਹੈ। (ਵਿਘਨ)

**ਮਾਨਯੋਗ ਸਪੀਕਰ :** ਹਾਊਸ ਨੂੰ ਚੱਲਣ ਦਿਓ, ਹਾਂ ਜੀ, ਅਮਨ ਜੀ। ਅਮਨ ਜੀ ਤੁਸੀਂ ਬੋਲੋ। (ਵਿਘਨ, ਸ਼ੋਰ)

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਇਨ੍ਹਾਂ ਨੂੰ ਦੋ ਮਿੰਟ ਚੁੱਪ ਤਾਂ ਕਰਾ ਲਓ ਜੀ। ਇਸ ਤਰ੍ਹਾਂ ਗੱਲ ਨਹੀਂ ਬਣਨੀ ਜੀ।

**ਮਾਨਯੋਗ ਸਪੀਕਰ :** ਅਮਨ ਜੀ, ਇਨ੍ਹਾਂ ਨੇ ਤਾਂ ਚੁੱਪ ਨਹੀਂ ਹੋਣਾ ਜੀ। (ਵਿਘਨ, ਸ਼ੋਰ) ਕੰਵਰ ਸੰਧੂ ਜੀ, ਤੁਸੀਂ ਬੋਲੋ ਜੀ।

**ਸ਼੍ਰੀ ਕੰਵਰ ਸੰਧੂ (ਖਰੜ) :** ਸਪੀਕਰ ਸਾਹਿਬ, ਇਹ ਬਹੁਤ ਗੰਭੀਰ ਮਸਲਾ ਹੈ, ਜਿਹੜਾ ਇਹ ਮਤਾ ਲਿਆਂਦਾ ਗਿਆ ਹੈ, ਇਹ ਬਹੁਤ ਹੀ ਸ਼ਲਾਘਾਯੋਗ ਹੈ। ਇਸ ਦੇ ਕਈ ਆਸਪੈਕਟਸ ਹਨ ਜਿਸ ਤੇ ਮੈਂ ਬੋਲਣਾ ਚਾਹੁੰਦਾ ਹਾਂ ਕਿਉਂਕਿ ਲੀਡਰ ਆਫ ਦਿ ਹਾਊਸ ਨੇ ਵੀ ਕਿਹਾ ਹੈ ਕਿ ਸਾਨੂੰ ਤੁਹਾਡੇ ਸੁਝਾਅ ਚਾਹੀਦੇ ਹਨ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਪਾਰਲੀਮੈਂਟ ਵਿੱਚ ਕਾਨੂੰਨ ਬਣਦੇ ਹਨ ਤਾਂ ਅਸੀਂ ਇਸ ਗੱਲ ਨੂੰ ਨਜ਼ਰਅੰਦਾਜ਼ ਕਰ ਦਿੰਦੇ ਹਾਂ ਕਿ ਇਨ੍ਹਾਂ ਗੱਲਾਂ ਦਾ ਸਟੇਟਾਂ ਉੱਤੇ ਕੀ ਅਸਰ ਹੋਵੇਗਾ।

(ਇਸ ਸਮੇਂ ਉਪ ਮੁੱਖ ਮੰਤਰੀ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀਆਂ ਸੀਟਾਂ ਤੇ ਬੈਠੇ ਆਪਸ ਵਿੱਚ ਬਹਿਸ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦਾ ਵੀ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਪ੍ਰਾਬਲਮ ਦੀ ਜਿਹੜੀ ਜੜ੍ਹ ਹੈ, ਉਹ ਬੀ.ਐਸ.ਐਫ. ਐਕਟ ਹੈ, ਇਹ ਐਕਟ ਸਾਲ 1968 ਦੇ ਵਿੱਚ ਬਣਿਆ ਸੀ। ਇਸ ਦੀ ਇੱਕ 139 ਧਾਰਾ ਹੈ। ਅੱਜ ਜਿਹੜੀ ਇਹ ਡਿਸਕਸ਼ਨ ਹੋ ਰਹੀ ਹੈ, ਜਿਹੜੀ ਧਾਰਾ 139 ਹੈ, ਉਸ ਦੀ ਆੜ ਵਿੱਚ ਹੀ ਕੇਂਦਰ ਸਰਕਾਰ ਨੇ ਇਸ ਦਾ ਦਾਇਰਾ ਵਧਾਇਆ ਹੈ। ਜਿਸ ਵੇਲੇ ਇਹ ਐਕਟ ਬਣਿਆ ਤੇ ਇਸ ਦੀ ਧਾਰਾ 139 ਵਿੱਚ ਇਹ ਮੈਨਸ਼ਨ ਹੋਣਾ ਚਾਹੀਦਾ ਸੀ ਕਿ ਲਾਅ ਐਂਡ ਆਰਡਰ ਅਤੇ ਪੁਲਿਸਿੰਗ ਜਿਹੜਾ ਸਬਜੈਕਟ ਹੈ, ਉਹ ਸਟੇਟ ਸਬਜੈਕਟ ਹੋਣਾ ਚਾਹੀਦਾ ਹੈ। ਜਦੋਂ ਵੀ ਇਨ੍ਹਾਂ ਦਾ ਦਾਇਰਾ ਘਟਾਇਆ ਜਾਂ ਵਧਾਇਆ ਜਾਵੇਗਾ ਤਾਂ ਸਟੇਟ ਨੂੰ ਕੰਸਲਟ ਕੀਤਾ ਜਾਵੇਗਾ। ਉਸ ਵੇਲੇ ਕਿਸੇ ਨੇ ਨਹੀਂ ਸੋਚਿਆ। ਜਿਹੜੀ ਇਸ ਐਕਟ ਵਿੱਚ ਧਾਰਾ 139 ਪਾਈ ਗਈ ਹੈ, ਉਸੇ ਦਾ ਖਮਿਆਜ਼ਾ ਅੱਜ ਅਸੀਂ ਭੁਗਤ ਰਹੇ ਹਾਂ। ਇੱਥੇ ਕੁਝ ਫੈਕਟਸ ਰੱਖੇ ਗਏ ਹਨ ਜਿਹੜੇ ਕਿ ਤੱਥਾਂ ਦੇ ਆਧਾਰ ਤੇ ਹਨ। ਸਾਲ 2011-12 ਦੇ ਵਿੱਚ ਬੀ.ਐਸ.ਐਫ. ਦਾ ਦਾਇਰਾ 15 ਕਿਲੋਮੀਟਰ ਤੱਕ ਵਧਾਇਆ ਗਿਆ ਸੀ।

11.45 / ਕ.ਕ. / ਅ.ਗ.

ਔਰ ਕੁੱਝ ਰਾਜਾਂ ਦੇ ਵਿੱਚ ਇਸ ਨੂੰ 50 ਤੋਂ ਉੱਤੇ 80 ਕਿਲੋਮੀਟਰ ਕਰਨ ਦੀ ਕੋਸ਼ਿਸ਼ ਸੀ, ਜਿਸ ਦੇ ਉੱਤੇ ਉਸ ਵੇਲੇ ਨਰਿੰਦਰ ਮੋਦੀ ਸਾਹਿਬ ਨੇ ਬਤੌਰ ਮੁੱਖ ਮੰਤਰੀ, ਗੁਜਰਾਤ, ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੂੰ ਇਸ ਚਿੱਠੀ ਲਿਖੀ ਸੀ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਵੇਲੇ ਜਦੋਂ ਪੰਜਾਬ ਦਾ ਦਾਇਰਾ ਵਧਾਇਆ ਗਿਆ,

ਉਦੋਂ ਪੰਜਾਬ ਚੁੱਪ ਰਿਹਾ। ਪੰਜਾਬ ਦੇ ਵਿੱਚ ਜਦੋਂ ਅਕਾਲੀ-ਭਾਜਪਾ ਸਰਕਾਰ ਸੀ, ਉਸ ਵੇਲੇ ਪੰਜਾਬ ਸਰਕਾਰ ਨੇ ਇਸ ਦੇ ਉੱਤੇ ਇਤਰਾਜ਼ ਨਹੀਂ ਜਤਾਇਆ।(ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)। ਕਹਿਣ ਦਾ ਭਾਵ ਇਹ ਹੈ ਕਿ ਇਸ ਮੁੱਦੇ ਤੇ ਸਿਆਸਤ ਕਰਨ ਦੀ ਲੋੜ ਨਹੀਂ। ਹੁਣ ਜੇ ਅਸੀਂ ਜਾਗ ਪਏ ਹਾਂ ਤਾਂ ਇਸ ਤੇ ਦੋ ਗੱਲਾਂ ਕਰਨ ਦੀ ਲੋੜ ਹੈ। ਪਹਿਲਾਂ ਤਾਂ ਜਿਹੜੀਆਂ ਬਾਕੀ ਸਟੇਟਸ ਹਨ, ਗੁਜਰਾਤ, ਰਾਜਸਥਾਨ ਸਿਰਫ ਇਹ ਹੀ ਨਹੀਂ, ਜਿਹੜੀਆਂ ਨਾਰਥ ਈਸਟਰਨ ਸਟੇਟਸ ਹਨ, ਤ੍ਰਿਪੁਰਾ,ਮਿਜ਼ੋਰਮ, ਨਾਗਾਲੈਂਡ ਅਤੇ ਜੰਮੂ ਅਤੇ ਕਸ਼ਮੀਰ ਉਨ੍ਹਾਂ ਨਾਲ ਸੰਪਰਕ ਕਰਕੇ ਸਾਨੂੰ ਧਾਰਾ (139) ਦੇ ਵਿੱਚ ਸੋਧ ਦੀ ਮੰਗ ਕਰਨੀ ਚਾਹੀਦੀ ਹੈ ਕਿ ਜਦੋਂ ਵੀ ਬੀ.ਐਸ.ਐਫ. ਐਕਟ ਦੀ ਧਾਰਾ (139) ਦੀ ਵਰਤੋਂ ਹੋਵੇਗੀ ਸਟੇਟਾਂ ਨੂੰ ਕੰਸਲਟ ਕੀਤਾ ਜਾਵੇਗਾ। ਔਰ ਇਸ ਦੇ ਨਾਲ-ਨਾਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਿਰਫ ਇਕੱਲਾ ਮਸਲਾ ਨਹੀਂ, ਇਹ ਸੰਘੀ ਢਾਂਚੇ ਨੂੰ ਢਾਹ ਲਾਉਣ ਵਾਲੀ ਗੱਲ ਹੈ। ਸਪੀਕਰ ਸਾਹਿਬ, 2008 ਦੇ ਵਿੱਚ ਜਿਸ ਵੇਲੇ ਐਨ.ਆਈ.ਏ. ਨੈਸ਼ਨਲ ਇਨਵੈਸਟੀਗੇਸ਼ਨ ਏਜੰਸੀ ਦਾ ਗਠਨ ਹੋਇਆ ਸੀ, ਉਸ ਵੇਲੇ ਉੱਥੇ ਯੂ.ਪੀ.ਏ. ਸਰਕਾਰ ਸੀ। ਪੀ. ਚਿੰਦਬਰਮ ਉਸ ਵੇਲੇ ਹੋਮ ਮਨਿਸਟਰ ਸਨ। ਉਨ੍ਹਾਂ ਨੇ ਇਹ ਐਕਟ ਲਿਆਂਦੀ ਸੀ। ਉਸ ਸਮੇਂ ਕਿਸੇ ਨੇ ਇਸਤਰਾਜ਼ ਨਹੀਂ ਕੀਤਾ, ਹਾਲਾਂਕਿ ਐਨ.ਆਈ.ਏ. ਨੂੰ ਸਟੇਟਾਂ ਦੇ ਵਿੱਚ ਇੰਟਰਫੇਅਰ ਕਰਨ ਦੇ ਅਧਿਕਾਰ ਦਿੱਤੇ ਗਏ ਸਨ। ਔਰ ਸਿਰਫ ਇਹੋ ਹੀ ਨਹੀਂ, 2019 ਦੇ ਵਿੱਚ ਜਦੋਂ ਅਮਿਤ ਸ਼ਾਹ ਸਾਹਿਬ, ਗ੍ਰਹਿ ਮੰਤਰੀ ਉਸ ਸਮੇਂ ਵੀ ਗ੍ਰਹਿ ਮੰਤਰੀ ਸਨ। ਉਨ੍ਹਾਂ ਨੇ ਜਦੋਂ ਇਸ ਦੇ ਵਿੱਚ ਸੋਧ ਲਿਆਂਦੀ, ਧਾਰਾ (6) ਲਿਆਂਦੀ ਕਿ ਜੇ ਐਨ.ਏ.ਆਈ. ਕਿਸੇ ਸਟੇਟ ਦੇ ਵਿੱਚ ਜਾ ਕੇ ਤਫਤੀਸ਼ ਜਾਂ ਇਨਕੁਆਇਰੀ ਕਰਦੀ ਹੈ ਤਾਂ ਉਸ ਨੂੰ ਸਟੇਆਂ ਦੀ ਪਰਮਿਸ਼ਨ ਲੈਣ ਦੀ ਵੀ ਲੋੜ ਨਹੀਂ। ਉਸ ਵੇਲੇ ਵੀ ਕਿਸੇ ਨੇ ਇਤਰਾਜ਼ ਨਹੀਂ ਕੀਤਾ। ਸਿਰਫ 6 ਵੋਟਾਂ ਉਸ ਮਤੇ ਦੇ ਖਿਲਾਫ ਪਈਆਂ ਸਨ। ਔਰ ਸਿਰਫ ਛੋਟੀਆਂ ਮੋਟੀਆਂ ਪਾਰਟੀਆਂ ਤੋਂ ਇਲਾਵਾ ਹੋਰ ਕੋਈ ਵੀ ਉਸ ਦੇ ਉੱਤੇ ਨਹੀਂ ਬੋਲਿਆ ਸੀ। ਸੋ ਮੇਰੀ ਗੁਜ਼ਾਰਿਸ਼ ਹੈ ਕਿ ਇਹ ਬਹੁਤ ਸੀਰੀਅਸ ਮਸਲਾ ਹੈ, ਕਿਉਂਕਿ ਹੁਣ ਸਾਨੂੰ ਹੋਸ਼ ਆ ਗਈ ਹੈ। ਸਾਨੂੰ ਇਹ ਡਿਸੀਜ਼ਨ ਵਾਪਿਸ ਤਾਂ ਕਰਵਾਉਣ ਹੀ ਚਾਹੀਦਾ ਹੈ, ਇਸ ਦੇ ਨਾਲ-ਨਾਲ ਬੀ.ਐਸ.ਐਫ. ਐਕਟ ਦੀ ਧਾਰਾ (139) ਵਿੱਚ ਵੀ ਸੋਧ ਮੰਗਣੀ ਚਾਹੀਦੀ ਹੈ। ਸਿਰਫ ਇਹੋ ਹੀ ਨਹੀਂ ਨੈਸ਼ਨਲ ਇਨਵੈਸਟੀਗੇਸ਼ਨ ਏਜੰਸੀ, ਐਨ.ਆਈ.ਏ. ਦੀ ਜਿਹੜੀ ਧਾਰਾ (6) ਹੈ, ਉਸ ਦੇ ਵਿੱਚ ਵੀ ਸੋਧ ਮੰਗਣੀ ਚਾਹੀਦੀ ਹੈ ਕਿ ਬਿਨਾਂ ਸਟੇਟਾਂ ਤੋਂ ਪੁੱਛੇ, ਉਹ ਸਟੇਟਾਂ ਦੇ ਵਿੱਚ ਇੰਟਰਫੀਅਰ ਨਹੀਂ ਕਰ ਸਕਦੀ, ਤਫਤੀਸ਼ ਨਹੀਂ ਕਰ ਸਕਦੀ। ਕਿਉਂਕਿ ਇਸ ਵੇਲੇ ਕੀ ਹੋ ਰਿਹਾ ਹੈ ਕਿ ਯੂ.ਏ.ਪੀ.ਏ. ਉਸ ਦੇ ਤਹਿਤ ਵੀ ਹੁਣ ਐਨ.ਏ.ਆਈ ਬਿਨਾਂ ਸਟੇਟਾਂ ਨੂੰ ਪੁੱਛੇ ਸਟੇਟਾਂ ਦੇ ਵਿੱਚ ਆ ਕੇ ਇਨਕੁਆਇਰੀ ਕਰ ਰਹੀ ਹੈ। ਸੋ, ਇਹ ਬਹੁਤ ਸੀਰੀਅਸ ਮਸਲਾ ਹੈ। ਆਲ ਪਾਰਟੀ ਮੀਟਿੰਗ ਦੇ ਵਿੱਚ ਸਿਰਫ ਮਤਾ ਜ਼ਰੂਰ ਲਿਆਂਦਾ ਗਿਆ ਸੀ ਪਰ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਅੱਜ ਇਸ ਦੇ ਉੱਤੇ

ਪਰਾਪਰ ਬਹਿਸ ਦੀ ਲੋੜ ਹੈ। ਇਹ ਨਹੀਂ ਕਿ ਮਤਾ ਲਿਆਂਦਾ ਤੇ ਸਿਰਫ ਮਤੇ ਨੂੰ ਪਾਸ ਕਰ ਦੇਈਏ। ਜਦੋਂ ਤੱਕ ਇਸ ਦੇ ਉੱਤੇ ਬਹਿਸ ਨਹੀਂ ਕੀਤੀ ਜਾਵੇਗੀ, ਉਦੋਂ ਤੱਕ ਇਸ ਦੇ ਵੱਖਰੇ-ਵੱਖਰੇ ਪਹਿਲੂ ਸਾਡੇ ਧਿਆਨ ਵਿੱਚ ਨਹੀਂ ਆ ਸਕਣਗੇ। ਬਹੁਤ-ਬਹੁਤ ਮਿਹਰਬਾਨੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ):** ਸਪੀਕਰ ਸਾਹਿਬ, ਵੈਸੇ ਤਾਂ ਸਾਰੇ ਹਾਊਸ ਨੇ ਹੀ ਆਪਣੀਆਂ ਭਾਵਨਾਵਾਂ ਦਰਸਾਈਆਂ ਹਨ ਕਿ ਸਾਰੇ ਇਸ ਮਤੇ ਨਾਲ ਸਹਿਮਤ ਹਨ। ਵਾਕਿਆ ਹੀ ਇਹ ਫੈਡਰੇਲਿਜ਼ਮ ਦੇ ਉੱਤੇ ਇਹ ਬਹੁਤ ਵੱਡਾ ਡਾਕਾ ਹੈ। ਮੈਂ ਮੁੱਖ ਮੰਤਰੀ ਸਾਹਿਬ ਅਤੇ ਉੱਪ ਮੁੱਖ ਮੰਤਰੀ ਸਾਹਿਬ ਤੋਂ ਕੁੱਝ ਕਲੈਰੀਫਿਕੇਸ਼ਨਜ਼ ਜਾਂ ਕੁੱਝ ਇਨਫਰਮੇਸ਼ਨ ਚਾਹੁੰਦਾ ਹਾਂ। ਕੁੱਝ ਦਿਨ ਪਹਿਲਾਂ ਜਦੋਂ ਇਹ ਅਮੈਂਡਮੈਂਟ ਹੋਈ ਸੀ ਤਾਂ ਉਸ ਸਮੇਂ ਮੁੱਖ ਮੰਤਰੀ ਸਾਹਿਬ ਦੇਸ਼ ਦੇ ਗ੍ਰਹਿ ਮੰਤਰੀ ਸਾਹਿਬ ਨੂੰ ਮਿਲੇ ਸੀ। ਮੈਨੂੰ ਲਗਦਾ ਹੈ ਕਿ ਇਹ ਚਿੱਠੀ ਵੀ ਦੇ ਕੇ ਆਏ ਸਨ। ਕੀ ਮੈਂ ਇਹ ਆਸ ਕਰ ਸਕਦਾ ਹਾਂ ਕਿ ਇਹ ਉਸ ਚਿੱਠੀ ਨੂੰ ਪਬਲਿਕ ਕਰਨਗੇ। ਇਨ੍ਹਾਂ ਨੇ ਉੱਥੇ ਕੀ ਮੰਗ ਕੀਤੀ ਹੈ। ਇਨ੍ਹਾਂ ਦੀ ਉੱਥੇ ਕੀ ਗੱਲਬਾਤ ਹੋਈ ਹੈ। ਕਿਉਂਕਿ ਮੈਨੂੰ ਇਹ ਵੀ ਖਦਸ਼ਾ ਹੈ ਕਿ ਕਿਤੇ inadvertantly ਇਨ੍ਹਾਂ ਨੇ ਕੋਈ ਇਹੋ ਜਿਹੀ ਮੰਗ ਨਾ ਕਰ ਲਈ ਹੋਵੇ ਕਿ ਸਾਡਾ ਬਾਰਡਰ ਬੜਾ ਪੋਰਸ ਹੈ। ਇੱਥੋਂ ਡਰੱਗਜ਼ ਆ ਰਹੇ ਹਨ, ਹਥਿਆਰ ਆ ਰਹੇ ਹਨ। ਇੱਥੇ ਹੋਰ ਸਖਤੀ ਕੀਤੀ ਜਾਵੇ। ਤੇ ਇਸ ਦੇ ਬਾਰੇ ਮਾਨਯੋਗ ਸੀ.ਐਮ. ਸਾਹਿਬ ਜ਼ਰੂਰ ਕਲੈਰੀਫਿਕੇਸ਼ਨ ਦੇਣ। ਉਹ ਚਿੱਠੀ ਵੀ ਜ਼ਰਾ ਪਬਲਿਕ ਕਰਨ। ਦੂਜੀ ਜੋ ਇਹ ਸੋਧ ਹੋਇਆ ਹੈ, ਇਸ ਦੇ ਨਾਲ ਦੋ-ਤਿੰਨ ਚੀਜ਼ਾਂ ਤਾਂ ਸਾਡੀ ਜਾਣਕਾਰੀ ਵਿੱਚ ਹਨ।

11.50/ ਪ.ਸ. / ਹ.ਸ.ਟ.

ਕਿ ਕਿਤੇ ਵੀ ਰੇਡ ਕਰ ਸਕਦੇ ਹਨ, criminals ਨੂੰ pursue ਕਰ ਸਕਦੇ ਹਨ। ਇਸ ਤੋਂ ਇਲਾਵਾ ਵੀ ਕੋਈ ਅਧਿਕਾਰ ਹਨ, ਜਿਹੜੇ ਸਾਡੇ ਤੋਂ ਸੂਬੇ ਦੇ ਖੋਹੇ ਗਏ ਹਨ ਕਿਉਂਜੋ ਇਸ ਸਬੰਧੀ ਵੀ ਸਾਨੂੰ ਪੂਰੀ ਜਾਣਕਾਰੀ ਨਹੀਂ ਹੈ। ਇਸ ਐਕਟ ਦੇ ਰਾਹੀਂ ਕਿਹੜੇ-ਕਿਹੜੇ ਅਧਿਕਾਰ ਸਾਡੇ ਤੋਂ ਖੋਹੇ ਗਏ ਹਨ, ਸਾਨੂੰ ਇਸ ਸਬੰਧੀ ਮੁਕੰਮਲ ਜਾਣਕਾਰੀ ਦਿੱਤੀ ਜਾਵੇ ਕਿਉਂਜੋ ਜਦੋਂ ਅਸੀਂ ਪਬਲਿਕ ਦੇ ਵਿੱਚ ਜਾਂਦੇ ਹਾਂ ਤਾਂ ਅਸੀਂ ਇਸ ਸਬੰਧੀ ਵੀ ਉਨ੍ਹਾਂ ਨੂੰ ਦੱਸ ਸਕੀਏ। ਇਹ ਇੱਕ ਬੜਾ ਅਹਿਮ ਮੁੱਦਾ ਹੈ। ਕੇਂਦਰ ਸਰਕਾਰ ਇਸ ਨੂੰ ਕਿਤੇ ਨਾ ਕਿਤੇ ਮਿਸਯੂਜ਼ ਵੀ ਕਰ ਸਕਦੀ ਹੈ ਜਿਸ ਤਰ੍ਹਾਂ ਉਹ ਹੋਰ ਪਾਵਰਾਂ ਦਾ ਮਿਸਯੂਜ਼ ਕਰ ਰਹੀ ਹੈ। ਸੋ, ਇਸ ਸਬੰਧੀ ਡਿਪਟੀ ਸੀ.ਐਮ. ਸਾਹਿਬ ਜ਼ਰੂਰ ਕਲੈਰੀਫਿਕੇਸ਼ਨ ਦੇਣ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਹਾਂ ਜੀ ਬੈਂਸ ਸਾਹਿਬ।(.....ਸ਼ੋਰ) ਮੈਂ ਇਸ ਸਬੰਧੀ ਹਰ ਪਾਰਟੀ ਦੇ ਇੱਕ-ਇੱਕ ਬੰਦੇ ਦਾ ਵੀਊ ਲੈਣਾ ਹੈ ਅਤੇ ਜਿਸ ਵੇਲੇ ਦੂਜਾ ਇਸ਼ੂ ਆਵੇਗਾ ਤਾਂ ਤੁਸੀਂ ਗੱਲ ਕਰ ਲਵੋ। ਇਸ ਮੁੱਦੇ ਸਬੰਧੀ ਮਜੀਠੀਆ ਸਾਹਿਬ ਪਹਿਲਾਂ ਹੀ ਬੋਲ ਚੁੱਕੇ ਹਨ। (.....ਸ਼ੋਰ) ਹਾਂ ਜੀ ਬੈਂਸ ਸਾਹਿਬ।

**Sardar Simarjeet Singh Bains (Atam Nagar) :**Thank you very much. ਅੱਜ ਉਸ ਮੁੱਦੇ ਉੱਤੇ, ਜਿਸ ਦਾ ਮਤਾ ਆਲ ਮੀਟਿੰਗ ਪਾਰਟੀ ਵਿੱਚ ਰੱਖਿਆ ਗਿਆ ਸੀ, ਬਹਿਸ ਹੋ ਰਹੀ ਹੈ। ਸਪੀਕਰ ਸਾਹਿਬ, ਫੈਡਰਲਿਜ਼ਮ ਸਿਸਟਮ, ਜਿਸ ਦਾ ਮੇਨ ਮੰਤਵ ਸੀ ਕਿ ਕੇਂਦਰ ਅਤੇ ਰਾਜਾਂ ਦੇ ਸਬੰਧ ਸੁਖਾਵੇਂ ਰਹਿਣ ਅਤੇ ਕੋਈ ਝਗੜਾ ਨਾ ਪੈਦਾ ਹੋਵੇ, ਰਾਹੀਂ ਕੇਂਦਰ ਅਤੇ ਰਾਜਾਂ ਦੀਆਂ ਸ਼ਕਤੀਆਂ ਦੀ ਵੰਡ ਕੀਤੀ ਗਈ ਸੀ। ਅੱਜ 50 ਕਿਲੋਮੀਟਰ ਬੀ.ਐਸ.ਐਫ. ਦਾ ਘੇਰਾ ਵਧਿਆ ਹੈ।ਇਸ ਮੁੱਦੇ ਉੱਤੇ ਸਾਰਾ ਪੰਜਾਬ ਅਤੇ ਪੂਰੀ ਦੁਨੀਆਂ ਵਿੱਚ ਵਸਦਾ ਪੰਜਾਬੀ ਇੱਕ ਮਤ ਅਤੇ ਇੱਕ ਸੁਰ ਹੈ ਪਰ 1966 ਤੋਂ ਲਗਾਤਾਰ, ਜਿਹੜਾ ਪਾਣੀ ਹੈ, ਡੈਮ ਹੈ, ਜਲ ਭੰਡਾਰਨ ਹੈ, ਬਿਜਲੀ ਉਤਪਾਦਨ ਹੈ, ਉਹ ਸੱਤਵੇਂ ਸ਼ਡਿਊਲ ਦੀ 17ਵੀਂ ਐਂਟਰੀ ਦੇ ਵਿੱਚ ਦਰਜ ਹੈ ਕਿ ਉਹ ਸਟੇਟ ਸਬਜੈਕਟ ਹੈ ਅਤੇ ਪੂਰੀ ਦੁਨੀਆ ਦੇ ਅੰਦਰ ਜਾਂ ਦੇਸ਼ ਦੇ ਅੰਦਰ ਕੋਈ ਵੀ ਕੁਦਰਤੀ ਸੋਮਾ ਫ੍ਰੀ ਵਿੱਚ ਨਹੀਂ ਦਿੱਤਾ ਜਾਂਦਾ ਭਾਵੇਂ ਉਹ ਕੱਚਾ ਕੋਇਲਾ ਹੈ, ਮਾਰਬਲ ਹੈ ਜਾਂ ਲੱਕੜ ਹੈ। 16 ਨਵੰਬਰ 2016 ਨੂੰ ਇਸੇ ਮਹਾਨ ਸਦਨ ਨੇ ਇਹ ਪਾਸ ਕੀਤਾ ਹੈ ਕਿ ਅਸੀਂ ਰਾਜਸਥਾਨ, ਦਿੱਲੀ ਅਤੇ ਹਰਿਆਣੇ ਤੋਂ ਪਾਣੀ ਦੀ ਕੀਮਤ ਲੈਣੀ ਹੈ।

**ਮਾਨਯੋਗ ਸਪੀਕਰ:** ਅੱਜ ਗੱਲ ਬੀ.ਐਸ.ਐਫ. ਦੀ ਕਰ ਲਓ।

**ਸਰਦਾਰ ਸਿਮਰਜੀਤ ਸਿੰਘ ਬੈਂਸ**: ਸਪੀਕਰ ਸਾਹਿਬ, ਇਹ ਰੈਲੇਵੈਂਟ ਹੈ। ਅਸੀਂ ਉਸ ਦਿਨ ਆਲ ਇੰਡੀਆ ਮੀਟਿੰਗ ਦੇ ਵਿੱਚ ਡਿਸਕਸ ਕੀਤਾ ਹੈ, ਮੇਰੀ ਮੰਗ ਤੁਹਾਡੇ ਜ਼ਰੀਏ ਇਹ ਹੈ ਕਿ ਕ੍ਰਿਪਾ ਕਰਕੇ ਪਾਣੀ ਦੀ ਕੀਮਤ ਦਾ ਬਿਲ ਬਣਾ ਕੇ ਤਿੰਨੋਂ ਰਾਜਾਂ ਨੂੰ ਭੇਜਿਆ ਜਾਵੇ ਕਿਉਂਕਿ ਉਹ ਸਾਡੀ ਸਟੇਟ ਦਾ ਰਾਈਟ ਹੈ।

**ਸਕੂਲ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ):** ਸਪੀਕਰ ਸਾਹਿਬ ਧੰਨਵਾਦ। ਮੈਂ ਤੁਹਾਡੀ ਮਾਰਫਤ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ 15 ਕਿਲੋਮੀਟਰ ਦਾ ਦਾਇਰਾ ਵੀ ਕਿਉਂ ਹੈ। ਮੈਨੂੰ ਲੱਗਦਾ ਹੈ ਕਿ ਅਲਟੀਮੇਟਲੀ ਬੀ.ਐਸ.ਐਫ ਨੂੰ ਓਪਰੇਸ਼ਨ ਲਈ 05 ਕਿਲੋਮੀਟਰ ਤੋਂ ਵੱਧ ਦਾਇਰਾ ਨਹੀਂ ਚਾਹੀਦਾ ਤੇ ਹੋਮ ਮਨਿਸਟਰ ਸਾਹਿਬ ਵੀ 15 ਕਿਲੋਮੀਟਰ ਨੂੰ ਰਿਵਿਊ ਕਰ ਲੈਣ ਕਿਉਂਕਿ ਜਿੰਨੀਆਂ ਵੀ ਪਿਛਲੇ ਸਮਿਆਂ ਦੇ ਵਿੱਚ ਵਾਰਦਾਤਾਂ ਹੋਈਆਂ ਹਨ, ਮੈਨੂੰ ਲੱਗਦਾ ਹੈ ਕਿ ਉਹ ਤਿੰਨ ਜਾਂ ਸਾਢੇ ਤਿੰਨ ਕਿਲੋਮੀਟਰ ਤੋਂ ਵੱਧ ਨਹੀਂ ਹੋਈਆਂ। ਸੋ, ਇਸ ਕਰਕੇ ਇਹ ਸਿਰਫ 35 ਕਿਲੋਮੀਟਰ ਦੀ ਗੱਲ ਨਹੀਂ ਹੈ, ਜਿੰਨੀ ਬੀ.ਐਸ.ਐਫ ਨੂੰ ਮਿਨੀਮਮ ਓਪਰੇਸ਼ਨ ਲਈ ਲੋੜ ਹੈ, ਉਨਾਂ ਦਾਇਰਾ ਉਹ ਲੈ ਲੈਣ ਅਤੇ ਬਾਕੀ ਪੰਜਾਬ ਲਈ ਛੱਡਿਆ ਜਾਣਾ ਚਾਹੀਦਾ ਹੈ।

**ਸ਼੍ਰੀ ਅਮਨ ਅਰੋੜਾ(ਸੁਨਾਮ):** ਸਰ, ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇੰਪਾਰਟੈਂਟ ਇਸ਼ੂ ਦੇ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ। ਸਰ, ਇਸ ਦੇ ਵਿੱਚ ਕੋਈ ਦੋ ਰਾਏ ਨਹੀਂ ਹੈ ਕਿ ਇਹ ਜਿਹੜਾ ਇਸ਼ੂ ਹੈ ਇਹ ਫੈਡਰੇਲਿਜ਼ਮ ਨਾਲ ਸਬੰਧਤ ਹੈ। ਸਿਆਸੀ ਬਿਆਨਬਾਜ਼ੀਆਂ ਤਾਂ ਬਹੁਤ ਹੋ ਚੁੱਕੀਆਂ ਹਨ ਪਰ ਮੈਂ ਇਸ ਦੇ ਵਿੱਚ ਇੱਕ ਚੀਜ਼ ਸਦਨ ਦੇ ਧਿਆਨ ਦੇ ਵਿੱਚ ਲਿਆਉਣਾ ਚਾਹੁੰਦਾ ਹਾਂ ਇਹ ਜਿਹੜਾ ਪ੍ਰਾਸੈਸ ਹੋਇਆ ਹੈ, ਉਸ ਦੀ ਟਾਈਮਲਾਈਨ ਦੇ ਉੱਤੇ ਨਿਗ੍ਹਾ ਮਾਰਨ ਦੀ ਲੋੜ ਹੈ। ਸਰ, 05 ਅਕਤੂਬਰ ਨੂੰ ਸਰਦਾਰ ਚਰਨਜੀਤ ਸਿੰਘ ਚੰਨੀ, ਸੀ.ਐਮ. ਸਾਹਿਬ ਹੋਮ ਮਨਿਸਟਰ ਨੂੰ ਮਿਲਦੇ ਹਨ ਤੇ ਇਨ੍ਹਾਂ ਦਾ ਟਵੀਟ ਆਉਂਦਾ ਹੈ ਕਿ ਮੈਂ ਹੋਮ ਮਨਿਸਟਰ ਨੂੰ ਡਿਮਾਂਡ ਕੀਤੀ ਹੈ ਕਿ ਜਿਹੜਾ ਇੰਟਰਨੈਸ਼ਨਲ ਬਾਰਡਰ ਹੈ, ਉਸ ਨੂੰ ਸੀਲ ਕੀਤਾ ਜਾਵੇ ਕਿਉਂਕਿ ਡਰੱਗਜ਼ ਅਤੇ ਹਥਿਆਰ ਵਗੈਰਾ ਉਥੋਂ ਆ ਰਹੇ ਹਨ।

**ਮੁੱਖ ਮੰਤਰੀ (ਬੈਠੇ ਬੈਠੇ):** ਕੋਈ ਟਵੀਟ ਨਹੀਂ ਆਇਆ।

**ਸ਼੍ਰੀ ਅਮਨ ਅਰੋੜਾ:** ਚਲੋ ਸਰ, ਠੀਕ ਹੈ ਜੀ।

**ਮੁੱਖ ਮੰਤਰੀ (ਬੈਠੇ ਬੈਠੇ):** ਤੁਸੀਂ ਗਲਤ ਬਿਆਨਬਾਜ਼ੀ ਕਰ ਰਹੇ ਹੋ।

**ਸ਼੍ਰੀ ਅਮਨ ਅਰੋੜਾ:** ਸਰ, ਪੇਪਰ ਦੇ ਵਿੱਚ ਆਇਆ ਸੀ।ਸਰ, ਬਿਆਨ ਦੇ ਵਿੱਚ ਆਇਆ ਸੀ। ਮੈਂ ਦਿਖਾ ਦਿੰਦਾ ਹਾਂ, ਮੇਰੇ ਕੋਲ ਪਿਆ ਹੈ।

**ਮਾਨਯੋਗ ਸਪੀਕਰ:** ਅਮਨ ਜੀ, ਅਮਨ ਜੀ ਮੈਂ ਇੱਕ ਮਿੰਟ ਲੈਣਾ ਹੈ ਤੁਹਾਡਾ।

**ਸ਼੍ਰੀ ਅਮਨ ਅਰੋੜਾ:** ਸਰ, ਮੈਨੂੰ ਬੋਲ ਲੈਣ ਦਿਓ।

**ਮਾਨਯੋਗ ਸਪੀਕਰ:** ਇੱਕ ਮਿੰਟ ਜੀ। ਮੈਂ ਸਾਰੇ ਹਾਊਸ ਨੂੰ ਕਹਿੰਦਾ ਹਾਂ ਕਿ ਅਸੀਂ ਗੱਲਾਂ ਨੂੰ ਨਾ ਉਲਝਾਈਏ। ਅਸੀਂ ਸਿਰਫ ਵੱਧੇ ਹੋਏ ਦਾਇਰੇ ਦੀ ਕਰੀਏ। ਕਿਸੇ ਨੂੰ ਭੁਲੇਖਾ ਨਹੀਂ ਹੋਣਾ ਚਾਹੀਦਾ ਕਿ ਬੀ.ਐਸ.ਐਫ ਦੀ ਕਾਰਗੁਜ਼ਾਰੀ ਤੇ ਸਾਰੀਆਂ ਹੀ ਪਾਰਟੀਆਂ ਨੇ ਰੈਲੀ ਵੀ ਕੀਤੀਆਂ, ਗੱਲਾਂ ਵੀ ਕੀਤੀਆਂ ਕਿ ਬਾਰਡਰ ਨੂੰ ਸਟਰੈਂਥਨ ਕਰਨ ਦੀ ਲੋੜ ਹੈ। ਅਸੀਂ ਵੀ ਕਰਦੇ ਰਹੇ ਹਾਂ।ਤੁਸੀਂ ਵੀ ਕਰਦੇ ਰਹੇ ਹੋ। ਸ਼੍ਰੋਮਣੀ ਅਕਾਲੀ ਦਲ ਨੇ ਅਟਾਰੀ ਦੇ ਵਿੱਚ ਜਲਸਾ ਵੀ ਕੀਤਾ, ਬਹੁਤ ਵੱਡੀ conference ਵੀ ਕੀਤੀ। ਅਸੀਂ ਸਾਰੇ ਪੰਜਾਬੀ ਮੰਗ ਕਰਦੇ ਰਹੇ ਹਾਂ ਕਿ ਬੀ.ਐਸ.ਐਫ. ਜਿੱਥੇ ਖੜ੍ਹੀ ਹੈ, ਉੱਥੇ ਆਪਣੀ ਡਿਊਟੀ ਜ਼ੁੰਮੇਵਾਰੀ ਨਾਲ ਨਿਭਾਵੇ।

11.55 / ਜ.ਸ. / ਹ.ਸ.ਟ.

ਹੁਣ ਫਰਕ ਇਹ ਆ ਗਿਆ ਹੈ ਕਿ ਉਸ ਦਾ ਦਾਇਰਾ ਵਧਾ ਦਿੱਤਾ ਹੈ ਜਿਸ ਦਾ ਸਾਰਾ ਪੰਜਾਬ ਵਿਰੋਧ ਕਰਦਾ ਹੈ । ਡਿਸਕਸ਼ਨ ਆਲ ਪਾਰਟੀ ਮੀਟਿੰਗ ਵਿਚ ਹੋ ਚੁੱਕੀ ਹੈ। ਜੇ ਤੁਹਾਡੇ ਕੋਲ ਕੋਈ ਵੈਲਿਓਏਬਲ ਸੁਝਾਅ ਹੈ ਤਾਂ ਤੁਸੀਂ ਪਲੀਜ਼ ਦੇ ਦਿਉ। ਗੱਲ ਨੂੰ ਉਲਝਾਈਏ ਨਾ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਤੁਹਾਡੀ ਗੱਲ ਨਾਲ 100 ਪ੍ਰਤੀਸ਼ਤ ਸਹਿਮਤ ਹਾਂ। (ਵਿਘਨ) ਸਰ, ਇੱਕ ਮਿੰਟ ਮੈਨੂੰ ਬੋਲ ਤਾਂ ਲੈਣ ਦਿਉ। ਸਰ, ਮੈਂ ਤੁਹਾਡੀ ਗੱਲ ਨਾਲ 100 ਪ੍ਰਤੀਸ਼ਤ ਸਹਿਮਤ ਹਾਂ। ਸਰ, ਮੈਂ ਇਹ ਟਾਈਮ ਲਾਈਨ ਦੀ ਗੱਲ ਇਸ ਕਰਕੇ ਕਰ ਰਿਹਾ ਹਾਂ ਕਿ ਜਦੋਂ ਕਿਸੇ ਨੂੰ ਕੋਈ ਤਕਲੀਫ ਹੁੰਦੀ ਹੈ ਤਾਂ ਇਮੀਜੀਏਟਲੀ ਰਿਐਕਟ ਕਰਨਾ ਬਹੁਤ ਜ਼ਰੂਰੀ ਹੁੰਦਾ ਹੈ। ਟਾਈਮ ਲਾਈਨ ਦੀ ਗੱਲ ਕਰਨੀ ਇਸ ਕਰਕੇ ਜ਼ਰੂਰੀ ਹੈ ਕਿ 11 ਅਕਤੂਬਰ ਨੂੰ ਐਮ.ਐਚ.ਏ. ਦੀ ਨੋਟੀਫਿਕੇਸ਼ਨ ਆਈ ਸੀ ਉਸ ਤੋਂ 15 ਦਿਨਾਂ ਬਾਅਦ 26 ਅਕਤੂਬਰ ਨੂੰ ਆਪਾਂ ਆਪਣੀ ਆਲ ਪਾਰਟੀ ਮੀਟਿੰਗ ਬੁਲਾ ਰਹੇ ਹਾਂ। ਸਪੀਕਰ ਸਾਹਿਬ, ਅੱਜ ਦੁਬਾਰਾ 11 ਤਰੀਕ ਆ ਗਈ ਹੈ, ਇੱਕ ਮਹੀਨਾ ਹੋ ਗਿਆ ਹੈ, ਅਜੇ ਤੱਕ ਆਪਾਂ ਇਹੀ ਡਿਸਾਈਡ ਨਹੀਂ ਕਰ ਸਕੇ ਕਿ ਆਪਾਂ ਕਰਨਾ ਕੀ ਹੈ? ਜਿਹੜੀ ਆਲ ਮੀਟਿੰਗ ਪਾਰਟੀ ਦੀ ਤੁਸੀਂ ਗੱਲ ਕਰ ਰਹੇ ਹੋ, ਉਸ ਦਾ ਮੈਂ ਖੁਦ ਆਪ ਹਿੱਸਾ ਸੀ, ਉਸ ਵਿਚ ਕੀ ਹੋਇਆ। ਉਸ ਵਿਚ ਸਭ ਤੋਂ ਪਹਿਲਾਂ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ ਨੇ ਬਤੌਰ ਹੋਮ ਮਨਿਸਟਰ ਇਹ ਪ੍ਰੈਜੈਂਟਸ਼ਨ ਦਿੱਤੀ ਕਿ ਅੱਜ ਤੱਕ ਜਿੰਨਾ ਅਸਲਾ ਔਰ ਜੋ ਨਸ਼ਾ ਹੈ ਉਹ ਢਾਈ ਤਿੰਨ ਕਿਲੋਮੀਟਰ ਤੋਂ ਅੱਗੇ ਕਦੇ ਨਹੀਂ ਵਧਿਆ ਹੈ। ਹੋਮ ਸੈਕਟਰੀ ਸਾਹਿਬ ਨੇ ਪ੍ਰੈਜ਼ੈਂਟੇਸ਼ਨ ਇਹ ਦਿੱਤੀ ਕਿ ਇਹ ਸੰਘੀ ਢਾਂਚੇ ਦੀ, ਕਿਉਂਕਿ ਇੰਟਰਨੈਸ਼ਨਲ ਬਾਰਡਰ ਦੀ ਰਾਖੀ ਬੀ.ਐਸ.ਐਫ.ਦੀ ਜ਼ਿੰਮੇਵਾਰੀ ਹੈ, ਲਾਅ ਐਂਡ ਆਰਡਰ ਦੀ ਜ਼ਿੰਮੇਵਾਰੀ ਪੰਜਾਬ ਸਰਕਾਰ ਤੇ ਪੰਜਾਬ ਪੁਲਿਸ ਦੀ ਹੈ। ਸਰ, ਜਦੋਂ ਸਟੇਟ ਸਬਜੈਕਟ ਔਰ ਜਿਹੜਾ ਸੈਂਟਰ ਸਬਜੈਕਟ ਹੈ ਉਹ ਕਲੀਅਰਲੀ ਕਾਂਸਟੀਚਿਊਸ਼ਨ ਵਿਚ ਡਿਫਾਈਨਡ ਹੈ । ਸਪੀਕਰ ਸਾਹਿਬ, ਮੈਂ ਉਥੇ ਇਹੀ ਬੇਨਤੀ ਕੀਤੀ ਸੀ ਕਿ ਕਿ ਜਦੋਂ ਆਪਾਂ ਨੂੰ ਸਪੱਸ਼ਟ ਲੱਗ ਰਿਹਾ ਹੈ ਕਿ ਸੰਵਿਧਾਨ ਦੀ ਉਲੰਘਣਾ ਹੋ ਰਹੀ ਹੈ। ਸਰ, ਤੁਸੀਂ ਆਪ ਵਕੀਲ ਹੋ ਜੀ। ਸਰ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮਹੀਨਾ ਹੋ ਗਿਆ ਹੈ, ਪਰ ਉਹ ਅਜੇ ਤੱਕ Supreme Court ਵਿਚ ਚੈਲੰਜ ਕਿਉਂ ਨਹੀਂ ਹੋਇਆ? ਸਰ, ਅੱਜ ਚਾਹੇ ਪ੍ਰਧਾਨ ਮੰਤਰੀ ਨੂੰ ਮਿਲਣ ਦੀ ਗੱਲ ਹੈ, ਚਾਹੇ ਧਰਨਾ ਲਗਾਉਣ ਦੀ ਗੱਲ ਹੈ, ਚਾਹੇ ਇਥੋਂ ਰੈਜੋਲਿਊਸ਼ਨ ਪਾ ਕੇ ਭੇਜ ਦਿਉ। ਸਰ, ਮੈਨੂੰ ਤੁਸੀਂ ਇੱਕ ਗੱਲ ਦੱਸੋ ਕਿ ਗਵਰਨਰ ਤੋਂ ਅਗਾਂਹ ਉਹ ਰੈਜੋਲਿਊਸ਼ਨ ਟੱਪੇਗਾ? Approve ਹੋਵੇਗਾ ਜੀ? ਸਰ, ਇੱਕ ਮਹੀਨਾ ਰਹਿ ਗਿਆ ਹੈ। ਸਰ, ਅੱਜ ਇੱਕ ਮਹੀਨੇ ਬਾਅਦ ਵੀ ਆਪਾਂ ਸਲਾਹ ਮਸ਼ਵਰਾ ਇਹ ਕਰ ਰਹੇ ਹਾਂ ਕਿ ਕਰਨਾ ਕੀ ਹੈ ? ਸਰ, ਸੀ.ਐਮ.ਸਾਹਿਬ ਨੇ ਉਸ ਦਿਨ ਵੀ ਕਿਹਾ ਸੀ ਕਿ ਜੋ ਤੁਸੀਂ ਕਹਿੰਦੇ ਹੋ, ਅਸੀਂ ਕਰ ਦਿੰਦੇ ਹਾਂ। ਸਰ, ਅੱਜ ਵੀ ਕਹਿੰਦੇ ਹਨ ਕਿ ਜੋ ਹਾਊਸ ਕਹਿੰਦਾ ਹੈ, ਅਸੀਂ ਕਰ ਦਿੰਦੇ ਹਾਂ। ਸਰ, ਕਰੇਗਾ ਕੌਣ ਜੀ? ਸਰ,

ਮੇਰੀ ਬੇਨਤੀ ਇੰਨੀ ਹੈ ਕਿ ਜਦੋਂ ਕਲੀਅਰਲੀ ਪਤਾ ਹੈ ਕਿ ਕਾਂਸਟੀਚਿਊਸ਼ਨ ਦੀਆਂ ਜਿਹੜੀਆਂ ਤਿੰਨ ਲਿਸਟਾਂ ਸਟੇਟ, ਸੈਂਟਰ ਔਰ ਕੰਨਕਰੰਟ ਹਨ,ਇਹ ਉਨ੍ਹਾਂ ਦੀ ਉਲੰਘਣਾ ਹੈ ਤਾਂ ਸਰ, ਫਿਰ ਅਜੇ ਤੱਕ ਆਪਾਂ ਸੁਪਰੀਮ ਕੋਰਟ ਵਿਚ ਕਿਉਂ ਨਹੀਂ ਗਏ? ਸਰ, 2011-12 ਵਿਚ ਸ਼੍ਰੀ ਕੰਵਰ ਸੰਧੂ ਸਾਹਿਬ ਜੀ ਦੱਸ ਕੇ ਗਏ ਹਨ ਕਿ ਅਕਾਲੀ ਦਲ ਵੇਲੇ ਵੱਧ ਗਿਆ, ਉਦੋਂ ਚੁੱਪ ਰਹੇ। (ਵਿਘਨ) ਸਰ, ਅੱਜ ਮਹੀਨੇ ਬਾਅਦ ਕੇਂਦਰ ਸੋਚਦਾ ਹੋਵੇਗਾ ਕਿ ਮਹੀਨਾ ਹੋ ਗਿਆ ਹੈ, ਇਹ ਬੋਲੇ ਤਾਂ ਹੈ ਨਹੀਂ। ਸਰ, ਅੱਜ 50 ਕਿਲੋਮੀਟਰ ਹੋ ਗਿਆ ਤਾਂ ਬਹੁਤਾ ਟਾਈਮ ਨਹੀਂ ਪੈਣਾ ਜਦੋਂ ਸਾਰੇ ਪੰਜਾਬ ਨੂੰ ਜੰਮੂ ਤੇ ਕਸ਼ਮੀਰ ਤੇ ਨਾਰਥ ਈਸਟ ਸਟੇਟਾਂ ਵਾਂਗ ਬੀ.ਐਸ.ਐਫ. ਦੇ ਅੰਡਰ ਦੇ ਦੇਣਗੇ। ਸਰ, ਮੇਰੀ ਬੇਨਤੀ ਇਹ ਹੈ ਕਿ ਇਕੱਲੇ tokenism ਨਾਲ ਇਕੱਲੇ, ਇਕੱਲੇ ਕਹਿ ਕੇ ਇਹ ਕੰਮ ਨਹੀਂ ਚਲਣਾ। ਇਸ ਬਾਰੇ ਸਾਨੂੰ ਇਮੀਜੀਏਟਲੀ ਰਿਐਕਟ ਕਰਨਾ ਚਾਹੀਦਾ ਸੀ । ਸਰ, ਇਕ ਮਹੀਨੇ ਬਾਅਦ ਆਪਾਂ ਸਲਾਹ ਮਸ਼ਵਰਾ ਹੀ ਕਰ ਰਹੇ ਹਾਂ ਕਿ ਕਰਨਾ ਕੀ ਹੈ। ਸਰ, ਜੋ ਮਰਜ਼ੀ ਕਰਨਾ ਹੈ, ਅਸੀਂ ਸਰਕਾਰ ਦੇ ਨਾਲ ਹਾਂ ਪਰ ਘੱਟੋ ਘੱਟ ਸਿਰਫ ਗੱਲਾਂ ਨਾਲ ਕੰਮ ਨਹੀਂ ਚੱਲਣਾ। ਸਰ, ਮੈਂ ਉਸ ਦਿਨ ਆਲ ਪਾਰਟੀ ਮੀਟਿੰਗ ਵਿੱਚ ਸੁਪਰੀਮ ਕੋਰਟ ਜਾਣ ਦੀ ਗੱਲ ਕੀਤੀ ਸੀ ਅਤੇ ਉਸ ਗੱਲ ਨੂੰ ਸਰਦਾਰ ਨਵਜੋਤ ਸਿੰਘ ਸਿੱਧੂ ਸਾਹਿਬ ਜੀ ਨੇ ਵੀ ਤਾਈਦ ਕੀਤਾ ਸੀ ਅਤੇ ਸੀ.ਐਮ.ਸਾਹਿਬ ਨੇ ਵੀ ਇਹ ਕਿਹਾ ਸੀ ਕਿ ਦੋ ਤਿੰਨ ਦਿਨਾਂ ਵਿਚ ਅਸੀਂ ਇਸ ਨੂੰ ਸੁਪਰੀਮ ਕੋਰਟ ਵਿਚ ਚੈਲੰਜ ਕਰਾਂਗੇ। ਸਰ, 15 ਦਿਨ ਇਸ ਗੱਲ ਨੂੰ ਟੱਪ ਗਏ, ਹੋਰ 15 ਦਿਨ ਟਪਾ ਕੇ ਚੋਣ ਜਾਬਤਾ ਲੱਗ ਜਾਣਾ ਹੈ, ਇਸ ਤਰ੍ਹਾਂ ਇਨ੍ਹਾਂ ਦਾ ਕੰਮ ਨਿਬੜ ਜਾਣਾ ਹੈ ਤਾਂ ਫਿਰ ਕੀ ਕਰਾਂਗੇ। ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਕੱਲੀਆਂ ਗੱਲਾਂ ਦੇ ਨਾਲ ਕੰਮ ਨਹੀਂ ਚੱਲਣਾ...

**ਮਾਨਯੋਗ ਸਪੀਕਰ:** ਹਾਂ ਜੀ, ਚੀਮਾ ਸਾਹਿਬ ਜੀ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਦੇਸ਼ ਦੀ ਕੇਂਦਰ ਸਰਕਾਰ ਨੇ ਰਾਜਾਂ ਦੇ ਹੱਕਾਂ ਉਤੇ ਡਾਕਾ ਮਾਰਿਆ ..(ਵਿਘਨ)

**ਮਾਨਯੋਗ ਸਪੀਕਰ:** ਢਿੱਲੋਂ ਜੀ, ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹਨ, ਤੁਸੀਂ ਬੈਠ ਜਾਉ

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਰ, ਮੈਂ ਪੰਜ ਵਾਰੀ ਟਾਈਮ ਮੰਗਿਆ ਹੈ...

**ਮਾਨਯੋਗ ਸਪੀਕਰ:** ਤੁਸੀਂ ਬੈਠੋ ਤਾਂ ਸਹੀ, ਤੁਸੀਂ ਵੀ ਟਾਈਮ ਲੈ ਲੈਣਾ। ਪਹਿਲਾਂ ਮਜੀਠੀਆ ਸਾਹਿਬ ਬੋਲ ਲਏ ਹਨ, ਮਜੀਠੀਆ ਸਾਹਿਬ ਬੋਲ ਲਏ ਹਨ। (ਵਿਘਨ) ਸਾਰਿਆਂ ਨੇ ਥੋੜ੍ਹਾ ਬੋਲਣਾ ਹੈ ? ਮਜੀਠੀਆ ਸਾਹਿਬ, ਮੇਰੀ ਗੱਲ ਸੁਣ ਲਵੋ। ਇੱਕ ਮਿੰਟ ਚੀਮਾ ਜੀ, ਚੀਮਾ ਜੀ, ਜ਼ਰਾ ਗੱਲ ਸੁਣੋ। ਜਿਹੜੀ ਗੱਲ ਉਹ ਕਰਨਾ ਚਾਹੁੰਦੇ

ਹਨ, ਮੈਂ ਉਨ੍ਹਾਂ ਨੂੰ ਕਿਹਾ ਕਿ ਤੁਹਾਡਾ ਵੀ ਸੁਝਾਅ ਲਵਾਂਗੇ। ਪਰ ਤੁਸੀਂ ਜ਼ਰਾ ਠਹਿਰ ਜਾਉ, ਜਿਹੜਾ ਮੁੱਦਾ ਉਠਾਉਣਾ ਚਾਹੁੰਦੇ ਹੋ, ਮੈਨੂੰ ਪਤਾ ਹੈ। ਪਲੀਜ਼, ਹੁਣ ਤੁਸੀਂ ਬੈਠੋ ਜੀ। ਹਾਂ ਜੀ, ਚੀਮਾ ਸਾਹਿਬ ਜੀ।

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.) :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ। ਬੜਾ ਅਹਿਮ ਮਤਾ ਆਇਆ ਹੈ ਕਿ ਕੇਂਦਰ ਸਰਕਾਰ ਨੇ ਪੰਜਾਬ ਦੇ ਵਿਚ 50 ਕਿਲੋਮੀਟਰ ਵਿਚ ਆਪਣਾ ਰਾਜ ਕਾਇਮ ਕਰ ਲਿਆ, ਪੰਜਾਬ ਦੇ ਹੱਕਾਂ ਉਤੇ ਡਾਕਾ ਵੱਜਿਆ ਹੈ। ਲੰਮੇ ਅਰਸੇ ਤੋਂ ਜਦੋਂ ਦੀ ਅਜ਼ਾਦੀ ਆਈ ਹੈ, ਰਾਜਾਂ ਦੇ ਵੱਧ ਅਧਿਕਾਰਾਂ ਦੀ ਗੱਲ ਸ਼੍ਰੋਮਣੀ ਅਕਾਲੀ ਦਲ ਕਰਦਾ ਰਿਹਾ, ਜਿਸ ਸਮੇਂ ਵੋਟਾਂ ਲੈਣੀਆਂ ਹੁੰਦੀਆਂ ਹਨ, ਜਿਸ ਸਮੇਂ ਇਲੈਕਸ਼ਨ ਵਿਚ ਜਾਣਾ ਹੁੰਦਾ ਹੈ ਉਸ ਸਮੇਂ ਰਾਜਾਂ ਦੇ ਵੱਧ ਅਧਿਕਾਰਾਂ ਦੀ ਗੱਲ ਆਉਦੀ ਹੈ ਪਰ ਮੈਂ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਜੀ ਨੂੰ ਬੜਾ ਸਪੱਸ਼ਟ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਸਾਬਕਾ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਆਏ ਨਹੀਂ ਹਨ। ਕਿਉਕਿ ਜਦੋਂ ਸਾਢੇ ਚਾਰ ਸਾਲ ਤੱਕ ਉਹ ਪੰਜਾਬ ਦੀ ਵਿਧਾਨ ਸਭਾ ਵਿਚ ਸੀ.ਐਮ.ਸਾਹਿਬ ਦੀ ਚੇਅਰ ਉਤੇ ਆ ਕੇ ਬੈਠਦੇ ਹੁੰਦੇ ਸੀ ਤਾਂ ਹਮੇਸ਼ਾਂ ਇੱਕੋ ਹੀ ਗੱਲ ਕਰਦੇ ਹੁੰਦੇ ਸੀ, ਜਦੋਂ ਦੇਸ਼ ਦੇ ਪ੍ਰਧਾਨ ਮੰਤਰੀ ਸਾਹਿਬ ਕੋਲ ਜਾਂਦੇ ਸੀ, ਦੇਸ਼ ਦੇ ਹੋਮ ਮਨਿਸਟਰ ਸਾਹਿਬ ਕੋਲ ਜਾਂਦੇ ਸੀ, ਉਹ ਜਾਂਦੇ ਹੁੰਦੇ ਖੇਤੀ ਬਿਲਾਂ ਨੂੰ ਲੈ ਕੇ ਸੀ, ਜਾਂਦੇ ਹੁੰਦੇ ਸੀ ਕਿਸੇ ਮਾਮਲੇ ਨੂੰ ਲੈ ਕੇ, ਪਰ ਬਾਹਰ ਆ ਕੇ ਪ੍ਰੈਸ ਕੋਲ ਕੀ ਕਹਿੰਦੇ ਸੀ

12.00 / ਬ.ਕ. / ਬ.ਸ.

ਕਿ ਪੰਜਾਬ ਦੀ ਇੰਟਰਨਲ ਸਕਿਉਰਿਟੀ ਨੂੰ ਖਤਰਾ ਹੈ, ਪੰਜਾਬ ਵਿੱਚ ਡ੍ਰੋਨ ਆ ਰਹੇ ਹਨ ਅਤੇ ਉਹ 15 ਕਿਲੋਮੀਟਰ ਤੋਂ ਵੱਧ ਦਾਇਰੇ ਵਿੱਚ ਆ ਰਹੇ ਹਨ। ਇਹ ਗੱਲਾਂ ਕਾਂਗਰਸ ਪਾਰਟੀ ਦੇ ਸਾਬਕਾ ਮੁੱਖ ਮੰਤਰੀ ਕੈਪਟਨ ਸਾਹਿਬ ਕਰਦੇ ਹੁੰਦੇ ਸਨ। ਅੱਜ ਮੈਂ ਸਮਝਦਾ ਹਾਂ ਕਿ ਸੀ.ਐਮ ਚੰਨੀ ਸਾਹਿਬ ਉਨ੍ਹਾਂ ਦੇ ਖਿਲਾਫ ਇਕ ਮਤਾ ਲੈ ਕੇ ਆਉਣ ਕਿਉਂਕਿ ਉਨ੍ਹਾਂ ਨੇ ਅਜਿਹੀਆਂ ਗੱਲਾਂ ਪੰਜਾਬ ਵਿੱਚ ਆ ਕੇ ਕੀਤੀਆਂ ਲੇਕਿਨ ਅਫਸੋਸ ਚੰਨੀ ਸਾਹਿਬ ਵੀ ਜਦੋਂ ਗਏ ਹਨ ਕਿ ਮੈਂ policy sake ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਮਿਲ ਕੇ ਆਵਾਂਗਾ, ਜਦੋਂ ਉਹ ਮਿਲ ਕੇ ਆਏ ਹਨ, ਦੇਸ਼ ਦੇ ਹੋਮ ਮਨਿਸਟਰ ਸਾਹਿਬ ਨੂੰ ਮਿਲ ਕੇ ਆਏ ਹਨ, ਇੱਥੇ ਆਉਣ ਤੋਂ ਬਾਅਦ ਸੀ.ਐਮ ਸਾਹਿਬ ਨੇ ਕੀ ਕਿਹਾ ਹੈ ਕਿ ਪੰਜਾਬ ਵਿੱਚ ਡ੍ਰੋਨ ਆ ਰਹੇ ਹਨ।

**ਮੁੱਖ ਮੰਤਰੀ (ਬੈਠੇ ਬੈਠੇ)** : ਨਹੀਂ, ਨਹੀਂ ।

**ਸਰਦਾਰ ਹਰਪਾਲ ਸਿੰਘ ਚੀਮਾ** : ਸੀ.ਐਮ ਸਾਹਿਬ ਰਿਪਲਾਈ ਦੇ ਦਿਓ। You are the Leader of the House. ਮੰਨ ਲਓ ਗੱਲ, ਤੁਸੀਂ ਕਿਹਾ ਸੀ। ਜਿਹੜੀ ਬੋਲੀ ਸਾਬਕਾ ਮੁੱਖ ਮੰਤਰੀ ਕੈਪਟਨ ਸਾਹਿਬ ਬੋਲਦੇ ਸੀ,

ਉਹੀ ਬੋਲੀ ਚੰਨੀ ਸਾਹਿਬ ਨੇ ਬੋਲੀ ਸੀ, ਇਹ ਸਮਝ ਨਹੀਂ ਆਉਂਦੀ। ਇਹ ਸਭ ਨੂੰ ਹੁਣ ਪਤਾ ਲੱਗ ਗਿਆ ਹੈ ਕਿ ਕੈਪਟਨ ਸਾਹਿਬ ਦੇ ਸਾਬਕਾ ਪਾਕਿਸਤਾਨ ਦੇ ਮਿੱਤਰ ਕਾਰਨ ਡੀਲ ਸੀ, ਘਪਲੇ ਕੀਤੇ ਹੋਏ ਸੀ ਅਤੇ ਈ.ਡੀ ਤੋਂ ਬਚਣ ਲਈ ਡੀਲ ਸੀ। ਹੁਣ ਮੁੱਖ ਮੰਤਰੀ, ਚੰਨੀ ਸਾਹਿਬ ਵੀ ਦੱਸ ਦੇਣ ਕਿ ਇਨ੍ਹਾਂ ਦੀ ਦੇਸ਼ ਦੇ ਪ੍ਰਧਾਨ ਮੰਤਰੀ ਨਾਲ ਕੀ ਡੀਲ ਹੋਈ ਹੈ, ਦੇਸ਼ ਦੇ ਹੋਮ ਮਨਿਸਟਰ ਨਾਲ ਕੀ ਹੋਈ ਹੈ? ਜਦੋਂ ਇਹ ਮਿਲ ਕੇ ਆਏ ਹਨ, ਉਸ ਤੋਂ ਥੋੜ੍ਹੇ ਦਿਨਾਂ ਬਾਅਦ ਦਾਇਰਾ ਵਧਾ ਦਿੱਤਾ ਗਿਆ। ਸਪੀਕਰ ਸਾਹਿਬ, ਮਾਨਯੋਗ ਡਿਪਟੀ ਸੀ.ਐਮ ਸਾਹਿਬ ਬੈਠੇ ਹਨ, ਇਸ ਤੋਂ ਪਹਿਲਾਂ ਇਹ ਜੇਲ੍ਹਾਂ ਮੰਤਰੀ ਸਨ। ਉਸ ਵਕਤ ਇਨ੍ਹਾਂ ਨੇ ਪੰਜਾਬ ਵਿੱਚ ਬੀ.ਐਸ.ਐਫ ਦੇ ਹਵਾਲੇ ਪੰਜਾਬ ਦੀਆਂ ਜੇਲ੍ਹਾਂ ਦੀ ਸੁਰੱਖਿਆ ਕੀਤੀ ਸੀ। ਇਨ੍ਹਾਂ ਨੂੰ ਖੁਦ ਪੰਜਾਬ ਪੁਲਿਸ ਤੇ ਵਿਸ਼ਵਾਸ ਨਹੀਂ ਹੈ। ਇਨ੍ਹਾਂ ਨੇ ਖੁਦ ਬੀ.ਐਸ.ਐਫ ਨੂੰ ਪੰਜਾਬ ਵਿੱਚ ਲਿਆਂਦਾ ਸੀ। ਚੰਨੀ ਸਾਹਿਬ ਨੇ ਖੁਦ ਇਹ ਦਾਇਰਾ ਵਧਾਉਣ ਲਈ ਕੇਂਦਰ ਸਰਕਾਰ ਦੀ ਮਦਦ ਕੀਤੀ ਹੈ, ਕੇਂਦਰ ਸਰਕਾਰ ਨਾਲ ਡੀਲ ਕੀਤੀ ਹੈ ਅਤੇ ਉਸ ਡੀਲ ਬਾਰੇ ਇਸ ਹਾਊਸ ਵਿੱਚ ਦੱਸਣਾ ਚਾਹੀਦਾ ਹੈ। ਪੁਰਾਣੇ ਮੁੱਖ ਮੰਤਰੀ ਸਾਹਿਬ ਨੂੰ ਵੀ ਇਸ ਬਾਰੇ ਪਤਾ ਸੀ, ਕੈਪਟਨ ਸਾਹਿਬ ਦੀ ਤੁਸੀਂ ਸਾਰੇ ਬੜੀ ਤਾਰੀਫ਼ ਕਰਦੇ ਹੁੰਦੇ ਸੀ। ਸਿੱਧੂ ਸਾਹਿਬ (ਸਰਦਾਰ ਨਵਜੋਤ ਸਿੰਘ ਸਿੱਧੂ) ਵੀ ਤਾਰੀਫ ਕਰਦੇ ਹੁੰਦੇ ਸੀ, ਇਹ ਢਾਈ ਸਾਲ ਮਨਿਸਟਰ ਰਹੇ ਹਨ। ਸਾਢੇ ਚਾਰ ਸਾਲ ਬਾਅਦ ਇਨ੍ਹਾਂ ਨੂੰ ਸਾਰੇ ਮਾਮਲਿਆਂ ਦੀ ਯਾਦ ਆਈ ਹੈ। ਚੰਨੀ ਸਾਹਿਬ ਮੁਕਰ ਰਹੇ ਹਨ। ਇਨ੍ਹਾਂ ਨੇ ਟਵੀਟ ਕੀਤਾ ਹੈ, "..further asked the Home Minister, Shri Amit Shah to seal the international border with Punjab to curb trafficking of drugs and weapons. I hope that the Home Minister will take action in this matter immediately." ਇਸ ਟਵੀਟ ਬਾਰੇ ਪੰਜਾਬ ਦੇ ਮੁੱਖ ਮੰਤਰੀ ਦੋ ਮਿੰਟ ਪਹਿਲਾਂ ** ** ਬੋਲ ਕੇ ਹਟੇ ਹਨ।

**ਮਾਨਯੋਗ ਸਪੀਕਰ** : ਚੀਮਾ ਜੀ, ਇਕ ਮਿੰਟ। ਮੇਰੀ ਗੱਲ ਸੁਣੋ, you are a lawyer. ਗੱਲਾਂ ਨੂੰ ਨਾ ਉਲਝਾਓ। ਪੰਜਾਬੀਆਂ ਦਾ consistent stand ਰਿਹਾ ਹੈ ਕਿ ਬੀ.ਐਸ.ਐਫ ਆਪਣੀ ਡਿਊਟੀ ਨਿਭਾਵੇ। ਇਹ ਹਮੇਸ਼ਾ ਰਿਹਾ ਹੈ। ਸੀ.ਐਮ ਸਾਹਿਬ ਨੇ ਇਹ ਗੱਲ ਕਹੀ ਹੈ ਕਿ ਬੀ.ਐਸ.ਐਫ ਆਪਣੀ ਡਿਊਟੀ ਨਿਭਾਵੇ। ਬੀ.ਐਸ.ਐਫ ਆਪਣੀ ਡਿਊਟੀ ਨਿਭਾਵੇ ਅਤੇ ਬੀ.ਐਸ.ਐਫ ਦਾ ਦਾਇਰਾ ਵਧਾਇਆ ਜਾਵੇ, ਇਹ ਦੋ ਅੱਡ ਅੱਡ ਗੱਲਾਂ ਹਨ। ਇਨ੍ਹਾਂ ਨੂੰ ਰਲਾਓ ਨਾ। You are a lawyer.

---

* Expunged as ordered by the Hon'ble Speaker.

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਤੁਸੀਂ ** ** ਅਸੀਂ ਪੰਜਾਬ ਦੇ ਸੀ.ਐਮ ਸਾਹਿਬ ਨੂੰ ਪੁੱਛਣਾ ਚਾਹੁੰਦੇ ਹਾਂ। ਸੀ.ਐਮ ਸਾਹਿਬ ਨੇ ਟਵੀਟ ਨਹੀਂ ਕੀਤਾ? ਸੀ.ਐਮ ਸਾਹਿਬ ਵਲੋਂ ਹਾਊਸ ਨੂੰ ** ** ਕਰਨ ਦਾ ਯਤਨ ਕੀਤਾ ਗਿਆ ਹੈ, ਅਸੀਂ ਉਸ ਦੀ ਐਕਸਪਲੇਨੇਸ਼ਨ ਮੰਗਣੀ ਹੈ। ਟਵੀਟ ਦਿਖਾਇਆ ਗਿਆ ਹੈ ਕਿ ਦਾਇਰਾ ਵਧਾਉਣ ਦੀ ਮੰਗ ਪੰਜਾਬ ਦੇ ਸੀ.ਐਮ ਸਾਹਿਬ ਨੇ ਕੀਤੀ ਹੈ। ਕਾਂਗਰਸ ਪਾਰਟੀ ਨੇ ਲਗਾਤਾਰ ਇਹੀ ਮੰਗ ਕੀਤੀ ਹੈ। ਸੋ, ਕਾਂਗਰਸ ਪਾਰਟੀ ਦਾ ਲੋਕਾਂ ਦੇ ਸਾਮ੍ਹਣੇ ਚਿਹਰਾ ਨੰਗਾ ਹੋਇਆ ਹੈ। ਸੀ.ਐਮ ਸਾਹਿਬ ਇਸ ਬਾਰੇ ਕਲੈਰੀਫਿਕੇਸ਼ਨ ਦੇਣ ਕਿ ਅਜਿਹਾ ਕਿਹੜਾ ਸਮਝੌਤਾ ਮੋਦੀ ਸਾਹਿਬ ਨਾਲ ਕੀਤਾ ਹੈ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਹਾਂ ਜੀ, ਚੰਦੂਮਾਜਰਾ ਜੀ, ਤੁਸੀਂ ਬੋਲੋ।(ਵਿਘਨ, ਸ਼ੋਰ) ਅਮਨ ਅਰੋੜਾ ਜੀ, ਤੁਸੀਂ ਬੈਠ ਜਾਓ। (ਵਿਘਨ, ਸ਼ੋਰ) ਚੰਦੂਮਾਜਰਾ ਜੀ, ਇਕ ਮਿੰਟ। ਚੀਮਾ ਜੀ, ਕਹਿ ਲਓ ਕੀ ਕਹਿਣਾ ਹੈ।

12.05 / ਕ.ਕ. / ਬ.ਸ.

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਅੱਜ ਚੰਨੀ ਸਾਹਿਬ ਦੀ ਜਿਹੜੀ ਸਰਕਾਰ ਹੈ, ਇਹ ਅੱਜ ਮਗਰਮੱਛ ਦੇ ਹੰਝੂ ਵਹਾ ਰਹੀ ਹੈ। ਇਹ ਜਿਹੜਾ ਸਾਰਾ ਐਕਟ ਪਾਸ ਕਰਵਾਇਆ ਗਿਆ ਹੈ, ਜਿਹੜਾ ਬੀ.ਐਸ.ਐਫ. ਦਾ ਦਾਇਰਾ ਪੰਜਾਬ ਵਿੱਚ ਵਧਾਇਆ ਗਿਆ ਹੈ, ਇਹ ਦਾਇਰਾ ਜੋ 15 ਕਿਲੋਮੀਟਰ ਤੋਂ ਵਧਾ ਕੇ 50 ਕਿਲੋਮੀਟਰ ਤੱਕ ਕੀਤਾ ਗਿਆ ਹੈ, ਇਸ ਵਿੱਚ ਚੰਨੀ ਸਾਹਿਬ ਦੀ ਕਾਂਗਰਸ ਪਾਰਟੀ ਦੀ ਸਰਕਾਰ ਦੀ, ਕੈਪਟਨ ਸਾਹਿਬ ਦੀ ਅਹਿਮ ਭੂਮਿਕਾ ਰਹੀ ਹੈ। ਇਹ ਖੁਦ ਜਾ ਕੇ ਵਧਵਾਇਆ ਗਿਆ ਹੈ। ਹੁਣ ਪੰਜਾਬ ਦੇ ਲੋਕਾਂ ਦੇ ਸੈਂਟੀਮੈਂਟਸ ਦੇਖਦੇ ਹੋਏ ਇਸ ਤਰ੍ਹਾਂ ਦੀ ਡਰਾਮੇਬਾਜ਼ੀ ਕਰ ਰਹੇ ਹਨ। ਕਿਉਂਕਿ ਪਹਿਲਾਂ ਡਰਾਮੇਬਾਜ਼ੀ ਕੀਤੀ, ਉਦੋਂ ਤਿੰਨ ਕਾਲੇ ਖੇਤੀ ਕਾਨੂੰਨ ਆਏ ਸੀ.....

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ) (ਬੈਠੇ-ਬੈਠੇ):** ਇਹ ਝੂਠ ਬੋਲੀ ਜਾ ਰਹੇ ਹਨ। (ਵਿਘਨ)(ਸ਼ੋਰ)

**ਸਰਦਾਰ ਹਰਪਾਲ ਸਿੰਘ ਚੀਮਾ:** ਕੋਈ ਗੱਲ ਨਹੀਂ, ਤੁਸੀਂ ਬੋਲ ਲੈਣਾ। ਸੱਚ ਤੁਹਾਡੇ ਇਕੱਲਿਆਂ ਦੇ ਹੀ ਪੱਲੇ ਹੈ? (ਵਿਘਨ) ਜਦੋਂ ਤਿੰਨ ਕਾਲੇ ਕਾਨੂੰਨ ਆਏ ਸੀ। ਉਦੋਂ ਕਾਲੇ ਕਾਨੂੰਨਾਂ ਤੇ ਅਕਾਲੀ ਦਲ ਦਸਤਖਤ ਕਰਕੇ ਆ ਗਿਆ। ਜਦੋਂ ਪੰਜਾਬ ਦੇ ਲੋਕਾਂ ਨੇ ਉਨ੍ਹਾਂ ਨੂੰ ਘੇਰ ਲਿਆ ਤਾਂ ਫਿਰ ਉਨ੍ਹਾਂ ਨੇ ਸਪੋਰਟ ਵਿਦਡਰਾਅ ਕਰ ਲਈ। ਉਹੀ ਕੰਮ ਅਤੇ ਉਸੇ ਪੈਟਰਨ ਦੇ ਉਤੇ ਅੱਜ ਕਾਂਗਰਸ ਪਾਰਟੀ ਕਰ ਰਹੀ ਹੈ। (ਵਿਘਨ)(ਸ਼ੋਰ)

* Expunged as ordered by the Hon'ble Speaker.

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ (ਸਨੌਰ):** ਸਪੀਕਰ ਸਾਹਿਬ, ਸਮਾਂ ਦੇਣ ਲਈ ਧੰਨਵਾਦ ਜੀ। ਸਪੀਕਰ ਸਾਹਿਬ, ਮੈਂ ਪਹਿਲਾਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਆਲ ਪਾਰਟੀ ਮੀਟਿੰਗ ਦੇ ਵਿੱਚ ਜਿਹੜੀ ਸਹਿਮਤੀ ਬਣੀ ਸੀ, ਉਸ ਅਧੀਨ ਇਹ ਮਤਾ ਆਇਆ । ਅਸੀਂ ਇਸ ਮਤੇ ਦਾ ਸਵਾਗਤ ਕਰਦੇ ਹਾਂ। ਠੀਕ ਹੈ, ਇਹ ਸਾਂਝੀ ਰਾਏ ਹੈ, ਆਪਣਾ ਸਾਰਿਆਂ ਦਾ ਸਾਂਝਾ ਰੋਸ ਹੈ। ਕੇਂਦਰ ਸਰਕਾਰ ਅਤੇ ਦੇਸ਼ ਦੇ ਸਾਹਮਣੇ ਇਹ ਗੱਲ ਆਉਣੀ ਚਾਹੀਦੀ ਹੈ ਕਿ ਪੰਜਾਬ ਇਸ ਮੁੱਦੇ ਤੇ ਕੀ ਚਾਹੁੰਦਾ ਹੈ। ਅਸੀਂ ਮਤੇ ਦਾ ਸਵਾਗਤ ਕਰਦੇ ਹਾਂ ਪਰ ਪ੍ਰੈਕਟੀਕਲ ਰੂਪ ਵਿੱਚ ਬੀ.ਐਸ.ਐਫ. ਦਾ ਦਾਇਰਾ ਵਧਾਉਣ ਤੋਂ ਕਿਵੇਂ ਰੋਕਿਆ ਜਾਵੇ, ਮੈਂ ਸਮਝਦਾ ਹਾਂ ਕਿ ਉਸ ਦੇ ਲਈ ਵੀ ਆਪਣੀ ਪਲਾਨਿੰਗ, ਜਿਹੜਾ ਸਰਕਾਰ ਦਾ ਮਾਈਂਡ ਹੈ, ਉਹ ਸਰਕਾਰ ਨੂੰ ਦੱਸਣਾ ਚਾਹੀਦਾ ਹੈ। ਇਹ ਇਕੱਲਾ ਬੀ.ਐਸ.ਐਫ. ਦਾ ਮੁੱਦਾ ਹੀ ਨਹੀਂ ਹੈ। ਸਗੋਂ ਮੂਲ ਰੂਪ ਵਿੱਚ ਇਹ ਮੁੱਦਾ ਸੰਘੀ ਢਾਂਚੇ ਦਾ, ਸੂਬਿਆਂ ਦੇ ਅਧਿਕਾਰ ਖੇਤਰ ਵਿੱਚ ਕੇਂਦਰ ਦੀ ਦਖ਼ਲ ਅੰਦਾਜ਼ੀ ਦਾ ਹੈ, ਫੈਡਰਲ ਸਟ੍ਰਕਚਰ ਦਾ ਹੈ। ਆਪਾਂ ਸਭ ਨੂੰ ਇਸ ’ਤੇ ਸੰਜੀਦਗੀ ਦਿਖਾਉਣੀ ਪੈਣੀ ਹੈ। ਆਪਣਾ ਨਜ਼ਰੀਆ ਸਾਰੇ ਹਾਊਸ ਨੂੰ, ਖਾਸ ਤੌਰ ’ਤੇ ਸਰਕਾਰੀ ਸੱਤਾ ਧਿਰ ਨੂੰ ਸਾਫ ਤੇ ਸਪੱਸ਼ਟ ਕਰਨਾ ਪੈਣਾ ਹੈ ਕਿਉਂਕਿ ਕੇਂਦਰ ਦੇ ਹੋਮ ਮਨਿਸਟਰ ਸਾਹਿਬ ਨੇ ਪੰਜਾਬ ਪੁਲਿਸ ਦੀ ਬੜੀ ਪ੍ਰਸ਼ੰਸਾ ਕੀਤੀ ਹੈ, ਆਪਾਂ ਸਾਰੇ ਵੀ ਪ੍ਰਸ਼ੰਸਾ ਕਰਦੇ ਹਾਂ ਕਿ ਪੰਜਾਬ ਪੁਲਿਸ ਸਿਰਫ ਦੇਸ਼ ਦੀ ਹੀ ਨਹੀਂ, ਸਗੋਂ ਦੁਨੀਆਂ ਦੀ ਬਿਹਤਰੀਨ ਪੁਲਿਸ ਹੈ ਪਰ ਕਾਂਗਰਸ ਦਾ ਨਜ਼ਰੀਆ ਸਪਸ਼ੱਟ ਹੋਣਾ ਚਾਹੀਦਾ ਹੈ। ਜਿੰਨੀ ਦੇਰ ਤੱਕ ਤੁਸੀਂ ਸੰਘੀ ਢਾਂਚੇ ਦੇ ਮੁੱਦੇ ’ਤੇ ਆਪਣਾ ਨਜ਼ਰੀਆ ਸਪੱਸ਼ਟ ਨਹੀਂ ਕਰਦੇ, ਉਨੀ ਦੇਰ ਤੱਕ ਆਪਣੀ ਸੰਜੀਦਗੀ ਤੇ ਸੀਰੀਅਸਨੈਸ ਇਸ ਮਾਮਲੇ ਤੇ ਜਾਣੀ ਨਹੀਂ। ਤੁਹਾਨੂੰ ਸਪਸ਼ੱਟ ਕਰਨਾ ਪੈਣਾ ਹੈ ਕਿ ਸੰਨ 1969 ਵਿੱਚ ਪੰਜਾਬ ਵਿੱਚ ਅਤੇ ਬੰਗਾਲ ਵਿੱਚ ਸੀ.ਆਰ.ਪੀ.ਐਫ. without the consent of State Government ਦਾਖ਼ਲ ਹੋਈ ਸੀ, ਜਿਹੜੀ ਕਿ ਨਹੀਂ ਹੋ ਸਕਦੀ ਸੀ। ਉਹ ਲਾਅ ਐਂਡ ਆਰਡਰ ਦੇ ਵਿੱਚ ਸਿੱਧੇ ਤੌਰ ਤੇ ਇੰਟਰਫੀਅਰੈਂਸ ਸੀ। ਉਸ ਦੇ ਬਾਰੇ ਤੁਹਾਡਾ ਕੀ ਨਜ਼ਰੀਆ ਹੈ?

ਦੂਸਰੀ ਗੱਲ, ਜਦੋਂ ਦਾ ਸੰਵਿਧਾਨ ਲਾਗੂ ਹੋਇਆ ਹੈ, ਸੂਬਿਆਂ ਦੇ ਅਧਿਕਾਰ ਖੇਤਰ ਕਦੇ ਵਧੇ ਹੀ ਨਹੀਂ ਹਨ। ਇਹ ਘਟਦੇ ਹੀ ਚਲੇ ਗਏ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜੇ ਆਪਾਂ ਡੇਟ ਵਾਈਜ਼ ਦੇਖੀਏ ਤਾਂ ਸਾਲ 1959 ਦੇ ਵਿੱਚ ਸੀ.ਪੀ.ਆਈ. ਦੀ ਪਹਿਲੀ ਨਾਨ ਕਾਂਗਰਸ ਗੌਰਮਿੰਟ Nambodri Pad ਦੀ ਸੀ, ਉਹ ਮੈਜਾਰਿਟੀ ਗੌਰਮਿੰਟ ਸੀ। ਉਹ ਰਾਤੋਂ-ਰਾਤ ਤੋੜ ਦਿੱਤੀ ਗਈ। ਉਸ ਸਰਕਾਰ ਨੂੰ ਮੈਜਾਰਿਟੀ ਪਰੂਵ ਕਰਨ ਦਾ ਮੌਕਾ ਨਹੀਂ ਦਿੱਤਾ ਗਿਆ , ਉਹ ਬਿਨਾਂ ਕਿਸੇ ਐਲੀਗੇਸ਼ਨ ਤੋਂ ਹੀ ਤੋੜ ਦਿੱਤੀ ਗਈ। ਉਹ ਬਹੁਤ ਵੱਡੀ ਦਖ਼ਲ ਅੰਦਾਜ਼ੀ ਸੀ। ਇਨ੍ਹਾਂ ਸਾਰੀਆਂ ਗੱਲਾਂ ਤੇ ਗੌਰ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਇੱਥੋਂ ਤੱਕ ਕਿ ਜਿਹੜਾ ਸਭ ਤੋਂ ਵੱਡਾ ਹਮਲਾ ਸੰਘੀ ਢਾਂਚੇ ਦੇ ਉਤੇ ਸਿੱਧੇ ਰੂਪ ਵਿੱਚ ਹੋਇਆ, ਐਮਰਜੰਸੀ ਦੇ ਦਿਨਾਂ ਦੌਰਾਨ, ਅੱਜ ਆਪਾਂ ਨੂੰ ਉਸ ਦਾ ਖਮਿਆਜ਼ਾ ਭੁਗਤਣਾ ਪੈ ਰਿਹਾ ਹੈ। ਐਜੂਕੇਸ਼ਨ ਪਹਿਲਾਂ ਸਟੇਟ ਸਬਜੈਕਟ ਹੋਇਆ ਕਰਦਾ ਸੀ। ਉਸ ਸਮੇਂ ਦੀ ਸ਼੍ਰੀਮਤੀ ਇੰਦਰਾ ਗਾਂਧੀ ਜੀ ਦੀ ਸਰਕਾਰ ਉਸ ਸਟੇਟ ਸਬਜੈਕਟ ਨੂੰ ਚੁੱਕ ਕੇ ਕੰਨਕਰੈਂਟ ਲਿਸਟ ਵਿੱਚ ਲੈ ਗਏ। ਉਸ ਦਾ ਖਮਿਆਜ਼ਾ ਅੱਜ ਪੰਜਾਬ ਨੂੰ ਭੁਗਤਣਾ ਪੈ ਰਿਹਾ ਹੈ ਕਿ ਸਾਡੀ ਮਾਂ-ਬੋਲੀ ਪੰਜਾਬੀ ਨੂੰ, ਖੇਤਰੀ ਭਾਸ਼ਾਵਾਂ ਨੂੰ ਜਿਹੜੀ ਸੀ.ਬੀ.ਐਸ.ਈ. ਦੀ ਮੇਜਰ ਭਾਸ਼ਾਵਾਂ ਦੀ ਲਿਸਟ ਹੈ, ਉਸ ਦੇ ਵਿਚੋਂ ਹਟਾ ਦਿੱਤਾ ਗਿਆ ਹੈ। ਸੋ, ਇਨ੍ਹਾਂ ਚੀਜ਼ਾਂ ਤੇ ਸਰਕਾਰ ਨੂੰ ਆਪਣਾ ਨਜ਼ਰੀਆ ਸਪੱਸ਼ਟ ਕਰਨਾ ਪੈਣਾ ਹੈ। ਸਾਲ 2011 ਦੀ ਗੱਲ ਹੋਈ, ਜਿਹੜੇ ਉਸ ਸਮੇਂ ਦੇ ਸਟੈਂਡਿੰਗ ਕਮੇਟੀ ਦੇ ਚੇਅਰਮੈਨ ਸੀ, ਉਨ੍ਹਾਂ ਨੇ ਸਟੈਂਡ ਲੈ ਲਿਆ ਸੀ। ਪਰ ਉਸ ਸਮੇਂ ਦੀ ਸਰਕਾਰ ਦੀ ਜਿਹੜੀ ਨੀਤੀ ਸੀ, ਉਸ ਨੂੰ ਵੀ ਆਪਾਂ ਨੂੰ ਨਿੰਦਣਾ ਪੈਣਾ ਹੈ।

ਸਪੀਕਰ ਸਾਹਿਬ, ਦੂਜੀ ਗੱਲ, ਜਿਹੜੀਆਂ ਮੇਰੀਆਂ ਕਲੈਰੀਫਿਕੇਸ਼ਨਜ਼ ਹਨ, ਉਹ ਇਹ ਹਨ ਕਿ ਇਹ ਬੀ.ਐਸ.ਐਫ. ਵਾਲਾ ਮਸਲਾ ਕਾਫ਼ੀ ਦੇਰ ਦਾ ਆ ਚੁੱਕਾ ਹੈ, ਇਹ ਫੈਸਲਾ ਹੋਏ ਨੂੰ ਇੱਕ ਮਹੀਨੇ ਤੋਂ ਉਪਰ ਦਾ ਸਮਾਂ ਹੋ ਚੱਲਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਹੁਣ ਤੱਕ ਕੇਂਦਰ ਸਰਕਾਰ ਦੇ ਕਿਸ ਮੰਚ ਦੇ ਉਪਰ, ਕਿਸ ਪਲੈਟਫਾਰਮ ਦੇ ਉਤੇ, ਕਿਸ ਵਿਅਕਤੀ ਦੇ ਕੋਲ ਜਾ ਕੇ ਇਸ ਮਸਲੇ ਨੂੰ ਟੇਕਅੱਪ ਕੀਤਾ ਹੈ ਅਤੇ ਕੀ ਕਿਹਾ ਹੈ? ਇਹ ਵੀ ਦੱਸਿਆ ਜਾਵੇ ਕਿ ਉਨ੍ਹਾਂ ਦਾ ਜਵਾਬ ਕੀ ਸੀ? ਇਸ ਬਾਰੇ ਸਦਨ ਨੂੰ ਜਾਣਕਾਰੀ ਦੇਣੀ ਚਾਹੀਦੀ ਹੈ। ਸਰ, ਕੇਵਲ ਇਹੀ ਨਹੀਂ। ਅੱਜ ਕਸ਼ਮੀਰ ਦੇ ਜੋ ਹਾਲਾਤ ਹਨ, ਜੋ ਅੱਜ ਕਸ਼ਮੀਰ ਜਲ਼ ਰਿਹਾ ਹੈ। ਉਸ ਸਮੇਂ ਸ਼੍ਰੀ ਸ਼ੇਖ ਅਬਦੁੱਲਾ ਨੂੰ ਬਦਲ ਕੇ ਜੀ.ਐਮ. ਸ਼ਾਹ ਨੂੰ ਜਿਸ ਢੰਗ ਨਾਲ ਬਣਾਇਆ ਗਿਆ, ਸਾਡੇ ਦੇਸ਼ ਦਾ ਉਹ ਹਿੱਸਾ ਤਕਲੀਫ ਝੱਲ ਰਿਹਾ ਹੈ, ਸਾਡੇ ਦੇਸ਼ ਦੀ ਸਰਹੱਦ ਵਿੱਚ ਜੋ ਅੱਤਵਾਦੀ ਆਏ ਹਨ ਤਾਂ ਉਹ ਸੂਬਿਆਂ ਦੇ ਅਧਿਕਾਰ ਖੇਤਰ ਵਿੱਚ ਦਖ਼ਲ ਅੰਦਾਜ਼ੀ ਕਰਨ ਕਰਕੇ ਆਏ ਹਨ। ਮੇਰੇ ਕਹਿਣ ਤੋਂ ਭਾਵ ਹੈ ਕਿ ਬਹੁਤ ਸਾਰੀਆਂ ਗੱਲਾਂ ਹਨ। ਮੈਂ ਹੋਰ ਸਮਾਂ ਨਾ ਲੈਂਦਾ ਹੋਇਆ, ਮੁੱਖ ਮੰਤਰੀ ਸਾਹਿਬ ਨੂੰ ਸਿਰਫ ਤੇ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਸੰਘੀ ਢਾਂਚੇ ਦੇ ਉਤੇ ਜਿੰਨੀ ਦੇਰ ਤੱਕ ਪੰਜਾਬ ਸਰਕਾਰ ਅਤੀਤ ਵਿੱਚ ਕੀਤੀਆਂ ਹੋਈਆਂ ਗਲਤੀਆਂ ਨੂੰ ਨਹੀਂ ਸੁਧਾਰਦੀ, ਤੁਸੀਂ ਦੇਖੋ, ਭਾਵੇਂ ਐਨ.ਆਈ.ਏ. ਹੈ, ਐਨ.ਆਈ.ਏ. ਦੇ ਮੁੱਦੇ ਤੇ ਜਿਸ ਦਿਨ ਸ਼੍ਰੀ ਕੰਵਰ ਸੰਧੂ ਸਾਹਿਬ ਬੋਲ ਰਹੇ ਸੀ, ਉਸ ਦਿਨ ਲੋਕ ਸਭਾ ਵਿੱਚ ਜਿਹੜੀ ਅਮੈਂਡਮੈਂਟ ਆਈ ਸੀ, ਉਸ ਤੇ ਵੀ ਅਕਾਲੀ ਦਲ ਨੇ ਵਿਰੋਧ ਕੀਤਾ ਸੀ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਲਿਖੀ ਹੋਈ ਚਿੱਠੀ ਰਿਕਾਰਡ ਦਾ ਹਿੱਸਾ ਹੈ। ਇਹ ਚਿੱਠੀ ਉਸ ਦੇ ਵਿਰੋਧ ਵਿੱਚ ਲਿਖੀ ਗਈ ਸੀ, ਜਦੋਂ ਅਕਾਲੀਆਂ ਨੇ ਸੰਘੀ ਢਾਂਚੇ

ਦੀ ਗੱਲ ਕੀਤੀ ਸੀ, ਸੂਬਿਆਂ ਦੇ ਵੱਧ ਅਧਿਕਾਰਾਂ ਦੀ ਗੱਲ ਕੀਤੀ ਸੀ, ਉਦੋਂ ਉਨ੍ਹਾਂ ਨੂੰ ਵੱਖਵਾਦੀ ਕਹਿ ਕੇ ਭੰਡਿਆ ਗਿਆ ਸੀ। ਮੈਂ ਸਮਝਦਾ ਹਾਂ ਕਿ ਅੱਜ ਸਾਰਾ ਦੇਸ਼ ਉਸੇ ਗੱਲ ਤੇ ਆ ਕੇ ਖੜ੍ਹਾ ਹੈ।

12.10 / ਹ.ਸ./ਰ.ਕ.

ਕੇਵਲ ਐਨ.ਆਈ.ਏ. ਹੀ ਨਹੀਂ, ਸਗੋਂ ਸਾਨੂੰ ਯੂ.ਏ.ਪੀ.ਏ., ਐਨ.ਐਸ.ਏ. ਤੇ ਟਾਡਾ ਤੇ ਵੀ ਆਪਣਾ ਨਜ਼ਰੀਆ ਸਪੱਸ਼ਟ ਕਰਨਾ ਪੈਣਾ ਹੈ ਤਾਂ ਹੀ ਆਪਣੀ ਸੰਜੀਦਗੀ ਜਾਵੇਗੀ ਅਤੇ ਤਾਂ ਹੀ ਅੱਜ ਦਾ ਮਤਾ ਕਿਸੇ ਨਾ ਕਿਸੇ ਰੂਪ ਵਿਚ ਆਪਣਾ ਰੋਸ ਦਰਜ ਕਰਵਾ ਸਕੇਗਾ। ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਮੁੱਦੇ ਤੇ ਸੁਪਰੀਮ ਕੋਰਟ ਵਿਚ ਜਾਣਾ ਹੈ ਜਾਂ ਕਿੱਥੇ ਜਾਣਾ ਹੈ। ਇਹ ਅੱਜ ਆਪਣਾ ਐਕਸ਼ਨ ਪਲਾਨ ਦੱਸਣ ਕਿ ਕਰਨਾ ਕੀ ਹੈ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਚੰਦੂਮਾਜਰਾ ਜੀ ਨੇ ਕਾਂਗਰਸ ਤੇ ਬੜੇ ਸਵਾਲ ਖੜ੍ਹੇ ਕੀਤੇ, ਚਲੋ ਜਦੋਂ ਕਾਂਗਰਸ ਪਾਰਟੀ ਕੇਂਦਰ ਵਿਚ ਸੀ ਤਾਂ ਉਹ ਇਹ ਕਾਨੂੰਨ ਲੈ ਕੇ ਆਈ ਪਰ ਚੰਦੂਮਾਜਰਾ ਜੀ ਝੂਠ ਬੋਲ ਰਹੇ ਹਨ। ਜਿਵੇਂ ਸ਼੍ਰੀ ਕੰਵਰ ਸੰਧੂ ਜੀ ਨੇ ਕਿਹਾ ਹੈ ਕਿ ਜਦੋਂ ਕੇਂਦਰ ਸਰਕਾਰ ਇਹ ਕਾਨੂੰਨ ਲੈ ਕੇ ਆਈ ਤਾਂ ਉਸ ਸਮੇਂ ਗੁਜਰਾਤ ਦੀ ਮੋਦੀ ਸਰਕਾਰ ਨੇ ਇਨ੍ਹਾਂ ਕਾਨੂੰਨਾਂ ਦੀ ਵਿਰੋਧਤਾ ਕੀਤੀ ਪਰ ਸ਼੍ਰੋਮਣੀ ਅਕਾਲੀ ਦਲ ਨੇ ਇਸ ਦੀ ਕੋਈ ਵਿਰੋਧਤਾ ਨਹੀਂ ਕੀਤੀ। ਤੁਸੀਂ ਝੂਠ ਨਾ ਬੋਲੋ। ਇਨ੍ਹਾਂ ਨੇ ਕੋਈ ਵਿਰੋਧਤਾ ਨਹੀਂ ਕੀਤੀ।

**ਰਾਣਾ ਗੁਰਮੀਤ ਸਿੰਘ ਸੋਢੀ:** ਸਪੀਕਰ ਸਾਹਿਬ, ਮੇਰੇ ਕਈ ਕੁਲੀਗਜ਼ ਨੇ ਇਸ ਮਤੇ ਤੇ ਆਪਣੀ ਗੱਲ ਰੱਖੀ ਹੈ। ਇਹ ਜਿਹੜੀ 50 ਕਿਲੋਮੀਟਰ ਵਾਲੀ ਗੱਲ ਹੈ, ਇਹ ਪੰਜਾਬ ਵਾਸਤੇ ਵਾਕਿਆ ਹੀ ਬੜਾ ਅਹਿਮ ਅਤੇ ਸੰਜੀਦਾ ਮਸਲਾ ਹੈ ਪਰ ਮੈਂ ਵਿਰੋਧੀ ਧਿਰ ਦੇ ਨੇਤਾ ਵੱਲੋਂ ਜਿਹੜਾ ਇਹ ਐਲੀਗੇਸ਼ਨ ਲਗਾਇਆ ਗਿਆ ਹੈ ਕਿ ਪੰਜਾਬ ਦੇ ਮੁੱਖ ਮੰਤਰੀ ਦੇਸ਼ ਦੇ ਗ੍ਰਹਿ ਮੰਤਰੀ ਨੂੰ ਮਿਲੇ ਅਤੇ ਮਿਲਣ ਤੋਂ ਬਾਅਦ ਉਨ੍ਹਾਂ ਨੇ ਟਵੀਟ ਕੀਤਾ।ਇਹ ਇਸ ਦੀ ਮਿਸਇੰਟਰਪ੍ਰੀਟੇਸ਼ਨ ਕਰ ਰਹੇ ਹਨ।ਮੈਂ ਉਨ੍ਹਾਂ ਦਾ ਟਵੀਟ ਧਿਆਨ ਨਾਲ ਪੜਿਆ ਹੈ, ਉਸ ਵਿਚ ਲਿਖਿਆ ਹੈ ਕਿ ਪੰਜਾਬ ਦਾ ਜਿਹੜਾ ਪਾਕਿਸਤਾਨ ਨਾਲ ਲਗਦਾ ਬਾਰਡਰ ਹੈ, ਉਥੇ ਸਕਿਓਰਿਟੀ ਟਾਈਟ ਕੀਤੀ ਜਾਵੇ ਤਾਂ ਕਿ ਬਾਰਡਰ ਪਾਰੋਂ ਹਥਿਆਰ ਜਾਂ ਬੰਬ ਵਗੈਰਾ ਸਾਡੇ ਵਾਲੇ ਪਾਸੇ ਨਾ ਆਉਣ ਕਿਉਂਕਿ ਇਸ ਨਾਲ ਸਾਡੀ ਸ਼ਾਂਤੀ ਭੰਗ ਹੋ ਸਕਦੀ ਹੈ। ਉਨ੍ਹਾਂ ਨੇ ਕਦੇ ਵੀ ਆਪਣੇ ਟਵੀਟ ਦੇ ਵਿਚ ਇਹ ਗੱਲ ਨਹੀਂ ਕਹੀ ਕਿ ਇਸ ਦਾ ਏਰੀਆ 15 ਕਿਲੋਮੀਟਰ ਤੋਂ ਵਧਾ ਕੇ 50 ਕਿਲੋਮੀਟਰ ਤੱਕ ਲਿਆਂਦਾ ਜਾਵੇ।ਸੋ, ਚੀਮਾ ਸਾਹਿਬ, ਤੁਸੀਂ ਇਹ ਗਲਤ ਇੰਟਰਪ੍ਰਿਟੇਸ਼ਨ ਕਰ ਰਹੇ ਹੋ। This is not acceptable. (ਵਿਘਨ..ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹੁਣ ਤੁਸੀਂ ਬੈਠ ਜਾਓ। ਹੁਣ ਬਹੁਤ ਹੋ ਗਿਆ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਜੇ ਤੁਸੀਂ ਕਹੋ ਤਾਂ ਮੈਂ ਇਸ ਮਤੇ ਤੇ ਪਹਿਲਾਂ ਬੋਲ ਲਵਾਂ ਜੀ।

**ਮਾਨਯੋਗ ਸਪੀਕਰ:** ਨਹੀਂ ਜੀ, ਤੁਸੀਂ ਬਾਅਦ ਵਿਚ ਇਕੱਠੇ ਹੀ ਜਵਾਬ ਦੇ ਦੇਣਾ ਜੀ।

**ਮੁੱਖ ਮੰਤਰੀ:** ਠੀਕ ਹੈ ਜੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

"ਕਿ ਪੰਜਾਬ ਸ਼ਹੀਦਾਂ ਅਤੇ ਸੂਰਬੀਰਾਂ ਦੀ ਧਰਤੀ ਹੈ। ਦੇਸ਼ ਦੀ ਅਜ਼ਾਦੀ ਦੀ ਜੰਗ ਵਿੱਚ ਅਤੇ ਉਸ ਤੋਂ ਬਾਅਦ 1962, 1965, 1971 ਅਤੇ 1999 ਦੀਆਂ ਜੰਗਾਂ ਵਿੱਚ ਪੰਜਾਬੀਆਂ ਨੇ ਬੇਮਿਸਾਲ ਕੁਰਬਾਨੀਆਂ ਦਿੱਤੀਆਂ ਹਨ। ਦੇਸ਼ ਵਿੱਚ ਸਭ ਤੋਂ ਵੱਧ "Gallantry Awards" ਪੰਜਾਬੀਆਂ ਨੂੰ ਮਿਲੇ ਹਨ। ਪੰਜਾਬ ਪੁਲਿਸ ਦੁਨੀਆਂ ਵਿੱਚ ਅਜਿਹੀ ਬੇਮਿਸਾਲ ਦੇਸ਼ ਭਗਤ ਪੁਲਿਸ ਫੋਰਸ ਹੈ ਜਿਸਨੇ ਹਮੇਸ਼ਾ ਸਾਹਸ ਅਤੇ ਹੌਸਲੇ ਨਾਲ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਬਰਕਰਾਰ ਰੱਖਣ ਲਈ ਆਪਣਾ ਯੋਗਦਾਨ ਪਾਇਆ ਹੈ। ਭਾਰਤ ਦੇ ਸੰਵਿਧਾਨ ਅਨੁਸਾਰ ਕਾਨੂੰਨ ਵਿਵਸਥਾ ਬਣਾ ਕੇ ਰੱਖਣਾ ਰਾਜ ਸਰਕਾਰ ਦੀ ਜ਼ਿੰਮੇਵਾਰੀ ਹੈ ਅਤੇ ਪੰਜਾਬ ਸਰਕਾਰ ਇਸ ਮੰਤਵ ਲਈ ਪੂਰੀ ਤਰ੍ਹਾਂ ਸਮਰੱਥ ਹੈ। ਕੇਂਦਰ ਸਰਕਾਰ ਵੱਲੋਂ ਬੀ.ਐਸ.ਐਫ.ਦਾ ਅਧਿਕਾਰ ਖੇਤਰ 15 ਕਿਲੋਮੀਟਰ ਤੋਂ ਵਧਾ ਕੇ 50 ਕਿਲੋਮੀਟਰ ਕਰਨ ਦਾ ਫੈਸਲਾ ਪੰਜਾਬ ਦੇ ਲੋਕਾਂ ਅਤੇ ਪੰਜਾਬ ਦੀ ਪੁਲਿਸ ਤੇ ਬੇਇਤਬਾਰੀ ਦਾ ਪ੍ਰਗਟਾਵਾ ਹੈ। ਇਹ ਉਨ੍ਹਾਂ ਦਾ ਅਪਮਾਨ ਵੀ ਹੈ। ਕੇਂਦਰ ਸਰਕਾਰ ਨੂੰ ਐਨਾ ਵੱਡਾ ਫ਼ੈਸਲਾ ਲੈਣ ਤੋਂ ਪਹਿਲਾਂ ਪੰਜਾਬ ਸਰਕਾਰ ਨਾਲ ਵਿਚਾਰ-ਵਟਾਂਦਰਾ ਕਰਨਾ ਚਾਹੀਦਾ ਸੀ। ਪੰਜਾਬ ਵਿੱਚ ਕਾਨੂੰਨ ਵਿਵਸਥਾ ਦੀ ਸਥਿਤੀ ਮਜ਼ਬੂਤ ਹੈ ਅਤੇ ਬੀ.ਐਸ.ਐਫ. ਦਾ ਅਧਿਕਾਰ ਖੇਤਰ ਵਧਾਉਣ ਦੀ ਕੋਈ ਲੋੜ ਨਹੀਂ ਹੈ। ਇਹ ਭਾਰਤੀ ਸੰਵਿਧਾਨ ਦੇ ਸੰਘੀ ਢਾਂਚੇ ਦੀ ਭਾਵਨਾ ਦੀ ਘੋਰ ਉਲੰਘਣਾ ਹੈ। BSF ਦਾ ਅਧਿਕਾਰ ਖੇਤਰ ਵਧਾਉਣਾ ਇੱਕ ਸੌੜੀ ਰਾਜਨੀਤੀ ਹੈ। ਪੰਜਾਬ ਦੀਆਂ ਸਾਰੀਆਂ ਰਾਜਨੀਤਿਕ ਪਾਰਟੀਆਂ ਨੇ ਸਰਬ-ਸੰਮਤੀ ਨਾਲ ਕੇਂਦਰ ਸਰਕਾਰ ਦੀ ਇਸ ਕਾਰਵਾਈ ਦੀ ਨਿਖੇਧੀ ਕੀਤੀ ਹੈ ਅਤੇ ਕੇਂਦਰ ਸਰਕਾਰ ਤੋਂ ਮੰਗ ਕੀਤੀ ਕਿ ਉਹ ਮਿਤੀ 11-10-2021 ਨੂੰ ਗ੍ਰਹਿ ਮੰਤਰਾਲੇ ਵੱਲੋਂ ਜਾਰੀ ਕੀਤੀ ਨੋਟੀਫਿਕੇਸ਼ਨ ਨੂੰ ਤੁਰੰਤ ਵਾਪਿਸ ਲਵੇ। ਇਸ ਲਈ, ਇਹ ਸਦਨ ਸਰਬ-ਸੰਮਤੀ ਨਾਲ ਬੀ.ਐਸ.ਐਫ. ਦਾ ਅਧਿਕਾਰ ਖੇਤਰ ਵਧਾਉਣ ਸੰਬੰਧੀ

ਕੇਂਦਰ ਸਰਕਾਰ ਦੀ ਨੋਟੀਫਿਕੇਸ਼ਨ ਨੂੰ ਰੱਦ ਕਰਨ ਲਈ ਮਤਾ ਪਕਾਉਂਦਾ ਹੈ ਅਤੇ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਕੇਂਦਰ ਸਰਕਾਰ ਨਾਲ ਮਾਮਲਾ ਉਠਾਵੇ ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ। )

**ਮਾਨਯੋਗ ਸਪੀਕਰ:** ਤੁਸੀਂ ਗੱਲ ਸੁਣਦੇ ਨਹੀਂ, ਫਾਰਮਜ਼ ਲਾਅਜ਼ ਤੇ ਵੀ ਬੋਲਣਾ ਹੈ, ਇਸ ਤੇ ਵੀ ਬੋਲਣਾ ਹੈ।(ਵਿਘਨ..ਸ਼ੋਰ) ਪਹਿਲਾਂ ਮੇਰੀ ਗੱਲ ਪੂਰੀ ਹੋ ਲੈਣ ਦਿਓ।ਮੁੱਖ ਮੰਤਰੀ ਜੀ ਨੇ ਦਿਨ ਵਿਚ ਦਸ ਵਾਰ ਨਹੀਂ ਬੋਲਣਾ, ਇਕ ਵਾਰ ਬੋਲਣਾ ਹੈ। ਉਹ ਤੁਹਾਡੇ ਹਰ ਸਵਾਲ ਦਾ ਜਵਾਬ ਦੇਣਗੇ। (ਵਿਘਨ..ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਮਾਨਯੋਗ ਸਪੀਕਰ ਸਾਹਿਬ ਨੂੰ ਮੁੱਖ ਮੰਤਰੀ ਜੀ ਤੋਂ ਬੀ.ਐਸ.ਐਫ. ਵਾਲੇ ਮਤੇ ਤੇ ਹੁਣੇ ਜਵਾਬ ਦਿਵਾਉਣ ਦੀ ਮੰਗ ਕਰ ਰਹੇ ਸਨ।)

**ਮੁੱਖ ਮੰਤਰੀ:** ਸਪੀਕਰ ਸਾਹਿਬ, ਜੇਕਰ ਤੁਹਾਡੀ ਇਜਾਜ਼ਤ ਹੋਵੇ ਤਾਂ ਮੈਂ ਇਸ ਮਤੇ ਤੇ ਪਹਿਲਾਂ ਹੀ ਗੱਲ ਕਰ ਲਵਾਂ।

**ਮਾਨਯੋਗ ਸਪੀਕਰ:** ਮੈਂ ਤਾਂ ਚਾਹੁੰਦਾ ਸੀ ਕਿ ਤੁਸੀਂ ਸਾਰਿਆਂ ਦਾ ਇਕੱਠਾ ਹੀ ਜਵਾਬ ਦੇ ਦਿਓ ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਨੂੰ ਇਸ ਮਤੇ ਦਾ ਜਵਾਬ ਦੇ ਲੈਣ ਦਿਓ।

**ਮਾਨਯੋਗ ਸਪੀਕਰ:** ਠੀਕ ਹੈ ਜੀ, ਜਵਾਬ ਦੇ ਦਿਓ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਤੁਹਾਡੇ ਹੁਕਮ ਨਾਲ ਤਾਂ ਮੈਂ ਬਾਅਦ ਵਿਚ ਹੀ ਜਵਾਬ ਦੇਣਾ ਸੀ ਪਰ ਹੁਣ ਮੈਂ ਜਵਾਬ ਦੇ ਹੀ ਦਿੰਦਾ ਹਾਂ। ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਸਾਰਿਆਂ ਨੇ ਇਹ ਮਤਾ ਸਰਬਸੰਮਤੀ ਨਾਲ ਪਾਸ ਕੀਤਾ ਹੈ। ਇਸ ਵਿਚ ਕੁੱਝ ਗੱਲਾਂ ਮੈਂ ਕਰਨੀਆਂ ਚਾਹੁੰਦਾ ਹਾਂ ਕਿ ਅੱਜ ਇੱਥੇ ਤੱਕ ਨੌਬਤ ਕਿਉਂ ਆਈ ਹੈ ਕਿ

12.15 / ਅ.ਕ./ਰ.ਕ.

ਕੇਂਦਰ ਸਰਕਾਰ ਨੇ 50 ਕਿਲੋਮੀਟਰ ਤੱਕ ਦਾ ਦਾਇਰਾ ਲਿਆਂਦਾ। ਮੇਰਾ ਮੱਥਾ ਉਦੋਂ ਹੀ ਠਣਕ ਗਿਆ ਸੀ ਜਦੋਂ ਜੰਮੂ ਕਸ਼ਮੀਰ ਦੇ ਵਿੱਚ ਧਾਰਾ 370 ਤੋੜੀ ਗਈ ਸੀ। ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਜਿਵੇਂ ਕਿ

ਚੰਦੂਮਾਜਰਾ ਸਾਹਿਬ ਨੇ ਕਿਹਾ ਹੈ ਕਿ ਇਹ ਫੈਡਰਲ ਸਿਸਟਮ ਦਾ ਰਾਜਾਂ ਨੂੰ ਵੱਧ ਅਧਿਕਾਰ ਦੇਣ ਦੇ ਸਮਰਥਕ ਰਹੇ ਹਨ। ਇਨ੍ਹਾਂ ਨੇ ਸ੍ਰੀ ਅਨੰਦਪੁਰ ਸਾਹਿਬ ਦਾ ਮਤਾ ਵੀ ਲਿਆਂਦਾ ਸੀ। ਹਰ ਗੱਲ ਵਿੱਚ ਇਨ੍ਹਾਂ ਦੀ ਰਾਜਨੀਤਕ ਸੋਚ ਰਹੀ ਹੈ। ਇਹ ਲੋਕ ਹਰ ਗੱਲ ਨੂੰ ਰਾਜਨੀਤਕ ਸ਼ੀਸ਼ੇ ਵਿੱਚ ਦੇਖਦੇ ਹਨ। ਜਦੋਂ ਇਹ ਸਰਕਾਰ ਤੋਂ ਬਾਹਰ ਹੁੰਦੇ ਹਨ ਤਾਂ ਇਨ੍ਹਾਂ ਨੂੰ ਰਾਜਾਂ ਦੇ ਵੱਧ ਅਧਿਕਾਰ ਯਾਦ ਆਉਂਦੇ ਹਨ। ਫਿਰ ਇਨ੍ਹਾਂ ਨੂੰ ਚੰਡੀਗੜ੍ਹ ਵੀ ਯਾਦ ਆਉਂਦਾ ਹੈ। ਫਿਰ ਇਨ੍ਹਾਂ ਨੂੰ ਪੰਜਾਬ ਦੇ ਜਿਹੜੇ ਪੰਜਾਬੀ ਬੋਲਦੇ ਏਰੀਏ ਬਾਹਰ ਚਲੇ ਗਏ, ਉਹ ਵੀ ਬਹੁਤ ਯਾਦ ਆਉਂਦੇ ਹਨ। ਫਿਰ ਇਹ ਲੋਕਾਂ ਦੀਆਂ ਭਾਵਨਾਵਾਂ ਨੂੰ ਭੜਕਾਉਂਦੇ ਹਨ। ਇਹ ਸ੍ਰੀ ਆਨੰਦਪੁਰ ਸਾਹਿਬ ਦਾ ਮਤਾ ਲਿਆਏ। ਰਿਜ਼ਲਟ ਇਹ ਹੋਇਆ ਕਿ ਪੰਜਾਬ ਦੇ ਵਿੱਚ ਅੱਤਵਾਦ ਆਇਆ। ਹਜ਼ਾਰਾ ਨਹੀਂ, ਲੱਖਾਂ ਹੀ ਲੋਕ ਪ੍ਰਭਾਵਿਤ ਹੋਏ। ਇਨ੍ਹਾਂ ਨੇ ਦੇਸ਼ ਦੇ ਵਿੱਚ ਅੱਤਵਾਦ ਲਿਆ ਕੇ ਪੰਜਾਬ ਦੀ ਨੌਜਵਾਨੀ ਦਾ ਘਾਣ ਕੀਤਾ। ਇਨ੍ਹਾਂ ਨੇ ਪੰਜਾਬ ਦੀ ਅਰਥ-ਵਿਵਸਥਾ ਵਿਗਾੜੀ। ਇਨ੍ਹਾਂ ਨੇ ਜੋ ਪੰਜਾਬ ਦੇ ਹਾਲਾਤ ਕੀਤੇ ਉਹ ਤੁਸੀਂ ਤੇ ਸਾਰੇ ਆਪਾਂ ਜਾਣਦੇ ਹਾਂ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ.....

**ਮੁੱਖ ਮੰਤਰੀ:** ਇੱਕ ਮਿੰਟ ਹੁਣ ਇਸ ਤਰ੍ਹਾਂ ਨਾ ਕਰੋ। ਜੇਕਰ ਮੈਂ ਬੈਠ ਕੇ ਤੁਹਾਨੂੰ ਸੁਣਦਾ ਰਿਹਾ ਹਾਂ ਤਾਂ ਤੁਸੀਂ ਵੀ ਹੁਣ ਸੁਣ ਲਓ। ਥੋੜਾ ਜਿਹਾ ਮਾਦਾ ਰੱਖੋ। ਜੋ ਪੰਜਾਬ ਨੂੰ ਤੁਸੀਂ ਲੁੱਟਿਆ, ਕੁੱਟਿਆ ਉਸ ਦੀ ਗੱਲ ਤਾਂ ਕਰ ਲੈਣ ਦਿਓ। ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ 1973 ਵਿੱਚ ਮਤਾ ਲਿਆਂਦਾ ਉਦੋਂ ਕਿਹਾ ਸੀ ਕਿ ਜਿਹੜਾ ਇਹ ਸੂਬਾ ਹੈ, ਉਸ ਦੇ ਵਿੱਚ ਸ੍ਰੀ ਅਨੰਦਪੁਰ ਸਾਹਿਬ ਦਾ ਮਤਾ ਲਿਆਂਦਾ ਉਸ ਦੇ ਵਿੱਚ ਖੁਦਮੁਖਤਿਆਰੀ ਦੀ ਗੱਲ ਕੀਤੀ। ਲੇਕਿਨ 1977 ਵਿੱਚ ਇਨ੍ਹਾਂ ਦਾ ਰਾਜ ਆ ਗਿਆ। ਜਨਤਾ ਪਾਰਟੀ ਦੀ ਸਰਕਾਰ ਬਣ ਗਈ। ਉਥੇ ਇਹ ਪਲਟ ਗਏ। 1978 ਦੇ ਵਿੱਚ ਇਨ੍ਹਾਂ ਨੇ ਕਿਹਾ ਹੈ ਕਿ ਖੁਦਮੁਖਤਿਆਰੀ ਨਹੀਂ ਸਾਨੂੰ ਵੱਧ ਅਧਿਕਾਰ ਦੇ ਦਿਓ, ਇਹ ਉਥੇ ਪਲਟ ਗਏ, ਕਿਉਂਕਿ ਰਾਜ ਆ ਗਿਆ ਸੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਇੱਕ ਪੁਆਇੰਟ ਆਫ ਆਰਡਰ ਹੈ ਜੀ। ਕਲੈਰੀਫਿਕੇਸ਼ਨ ਚਾਹੀਦੀ ਸੀ।

**ਮਾਨਯੋਗ ਸਪੀਕਰ:** ਤੁਸੀਂ ਬੋਲੇ, ਕੋਈ ਨਹੀਂ ਬੋਲਿਆ। ਜੇਕਰ ਕਲੈਰੀਫਿਕੇਸ਼ਨਾਂ ਸ਼ੁਰੂ ਹੋ ਗਈਆਂ ਤਾਂ ਫਿਰ ਮੁਸ਼ਕਲ ਹੋ ਜਾਣਾ ਹੈ। ਬੈਠ ਜਾਓ, ਬੈਠ ਜਾਓ, ਸੀ.ਐਮ ਸਾਹਿਬ ਨੂੰ ਬੋਲ ਲੈਣ ਦਿਓ।

**ਮੁੱਖ ਮੰਤਰੀ:** ਇਸ ਤਰ੍ਹਾਂ ਨਾ ਕਰੋ। ਮੈਨੂੰ ਬੋਲ ਲੈਣ ਦਿਓ। ਬਾਅਦ ਵਿੱਚ ਜਿੰਨਾ ਮਰਜ਼ੀ ਬੋਲ ਲਿਓ। ਮੈਂ ਤੁਹਾਡੀ ਵਾਰੀ ਨਹੀਂ ਬੋਲਿਆ। ਉਸ ਤੋਂ ਬਾਅਦ ਸ਼੍ਰੋਮਣੀ ਅਕਾਲੀ ਦਲ ਨੇ ਬੀ.ਐਸ.ਪੀ ਦੇ ਨਾਲ ਸਮਝੌਤਾ ਕੀਤਾ ਲੇਕਿਨ ਜਦ ਵੀ ਇਹ ਬੀ.ਐਸ.ਪੀ ਦੇ ਨਾਲ ਸਮਝੋਤਾ ਕਰਦੇ ਹਨ, ਉਨ੍ਹਾਂ ਲੋਕਾਂ ਨੂੰ .....

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਪਵਨ ਕੁਮਾਰ ਟੀਨੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮੁੱਖ ਮੰਤਰੀ:** ਇਸ ਤਰ੍ਹਾਂ ਨਾ ਕਰੋ। ਮੈਨੂੰ ਭੂਮਿਕਾ ਬੰਨਣ ਦਿਓ। ਹੁਣ ਤੜਫੋ ਨਾ, ਜਦੋਂ ਤੁਸੀਂ ਬੋਲਦੇ ਸੀ, ਮੈਂ ਨਹੀਂ ਬੋਲਿਆ। ਮੈਂ ਤੁਹਾਡਾ ਅੱਜ ਤੱਕ ਦਾ ਕਿਰਦਾਰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਅੱਜ ਤੱਕ ਪੰਜਾਬ ਦੇ ਨਾਲ ਕੀਤਾ ਕੀ ਹੈ। ਕਿਸ ਤਰ੍ਹਾਂ ਪੰਜਾਬ ਦਾ ਤੁਸੀਂ ਨੁਕਸਾਨ ਕੀਤਾ ਹੈ।

12.20 / ਤ.ਸ./ਮ.ਸ਼

ਇਨ੍ਹਾਂ ਨੇ ਬੀ.ਐਸ.ਪੀ. ਨਾਲ ਸਮਝੌਤਾ ਕੀਤਾ। ਵੋਟਾਂ ਜਿੱਤ ਗਏ। ਉਸ ਤੋਂ ਬਾਅਦ ਜਦੋਂ ਅਡਵਾਨੀ ਦੀ ਸਰਕਾਰ ਆਈ ਤਾਂ ਇਨ੍ਹਾਂ ਨੇ ਬੀ.ਐਸ.ਪੀ. ਨੂੰ ਛੱਡ ਦਿੱਤਾ। ਬੀ.ਜੇ.ਪੀ. ਤਾਂ ਪੰਜਾਬ ਵਿੱਚ ਐਂਟਰ ਹੀ ਨਹੀਂ ਸੀ ਕਰ ਸਕਦੀ। ਆਰ.ਐਸ.ਐਸ. ਪੰਜਾਬ ਵਿੱਚ ਐਂਟਰ ਹੀ ਨਹੀਂ ਸੀ ਕਰ ਸਕਦੀ, ਜੇਕਰ ਇਹ ਲੋਕ ਉਨ੍ਹਾਂ ਦਾ ਸਾਥ ਨਾ ਦਿੰਦੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ।)

**ਮੁੱਖ ਮੰਤਰੀ** : ਇਸ ਤਰ੍ਹਾਂ ਨਾ ਕਰੋ। ਹੁਣ ਸੁਣ ਲਵੋ। ਉਸ ਤੋਂ ਬਾਅਦ ਇਨ੍ਹਾਂ ਨੇ ਬੀ.ਜੇ.ਪੀ. ਅਤੇ ਆਰ.ਐਸ.ਐਸ. ਨੂੰ ਪੰਜਾਬ ਵਿੱਚ ਐਂਟਰ ਕਰਵਾਇਆ। ਪੰਜਾਬ ਵਿੱਚ ਕੋਈ ਵੀ ਆਰ.ਆਰ.ਐਸ. ਦੀ ਗੱਲ ਨਹੀਂ ਸੀ।ਆਰ.ਐਸ.ਐਸ. ਪੰਜਾਬ ਦੀ ਦੁਸ਼ਮਣ ਜਮਾਤ ਹੈ। ਤੁਸੀਂ ਉਨ੍ਹਾਂ ਨੂੰ ਪੰਜਾਬ ਵਿੱਚ ਲੈ ਕੇ ਆਏ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਹੁਣ ਸੁਣ ਲਉ। ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜ ਜਿਹੜਾ 50 ਕਿਲੋਮੀਟਰ ਦਾ ਦਾਇਰਾ ਵਧਾਇਆ ਹੈ....... ਜਦੋਂ ਜੰਮੂ ਕਸ਼ਮੀਰ ਦੇ ਨਾਲ ਅਨਿਆਂ ਹੋਇਆ, ਜੰਮੂ ਕਸ਼ਮੀਰ ਦੀ ਧਾਰਾ ਤੋੜ ਕੇ ਸਟੇਟ ਨੂੰ ਖਤਮ ਕਰਕੇ ਜਦੋਂ ਆਰ.ਆਰ.ਐਸ., ਬੀ.ਜੇ.ਪੀ. ਅਤੇ ਅਕਾਲੀ ਦਲ ਦੀ ਸਰਕਾਰ ਨੇ ਇਕੱਠੇ ਤੌਰ ਤੇ ਰਾਜ ਦੇ ਅਧਿਕਾਰ ਖੋਹੇ ਉਦੋਂ ਅਕਾਲੀ ਦਲ ਕਿੱਥੇ ਸੀ? (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)ਉਦੋਂ **** ਕਿੱਥੇ ਸੀ?

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ।)

**ਮੁੱਖ ਮੰਤਰੀ** : ਜਦੋਂ ਪਾਰਲੀਮੈਂਟ ਵਿੱਚ ਇਹ ਸਭ ਕੁਝ ਹੋ ਰਿਹਾ ਸੀ, ਜਦੋਂ ਪਾਰਲੀਮੈਂਟ ਵਿੱਚ ਰਾਜਾਂ ਦੇ ਅਧਿਕਾਰੀ ਖੋਹੇ ਜਾ ਰਹੇ ਸਨ, ਚੰਦੂਮਾਜਰਾ ਜੀ, ਜਿਸ ਦੀ ਤੁਸੀਂ ਗੱਲ ਕਰ ਰਹੇ ਹੋ, ਸ਼ਾਇਦ ਤੁਹਾਡੀ ਸੁਖਬੀਰ ਹੋਰੀਂ ਮੰਨਦੇ ਨਹੀਂ। ਤੁਸੀਂ ਹੁਣ ਬੈਠ ਜਾਉ। (ਵਿਘਨ) (ਸ਼ੋਰ) ਇਸ ਤਰ੍ਹਾਂ ਨਾ ਕਰੋ ਹੁਣ।

**ਮਾਨਯੋਗ ਸਪੀਕਰ** : ਇੱਕ ਮਿੰਟ ਮੇਰੀ ਗੱਲ ਸੁਣੋ। ਢਿੱਲੋਂ ਜੀ, ਤੁਹਾਡੇ ਸਾਰੇ ਸਪੀਕਰ ਬੋਲੇ, ਕਿਸੇ ਨੇ ਇੰਟਰੱਪਸ਼ਨ ਨਹੀਂ ਕੀਤੀ। (ਵਿਘਨ) ਨਹੀਂ ਜੀ। ਹੁਣ ਲੀਡਰ ਆਫ ਦੀ ਹਾਊਸ ਬੋਲ ਰਹੇ ਹਨ, ਆਰਾਮ ਨਾਲ ਸੁਣ ਲਉ। ਚੰਦੂਮਾਜਰਾ ਜੀ, ਜਦੋਂ ਤੁਸੀਂ ਬੋਲੇ ਹੋ ਤਾਂ ਕੋਈ ਨਹੀਂ ਉਠਿਆ। ਹੁਣ ਸੀ.ਐਮ. ਸਾਹਿਬ ਨੂੰ ਬੋਲਣ ਦਿਉ। ਬੈਠੋ, ਬੈਠੋ। ਸੀ.ਐਮ. ਸਾਹਿਬ ਬੋਲੋ ਤੁਸੀਂ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਰਸਤਾ ਤਿਆਰ ਕੀਤਾ ਗਿਆ ਹੈ, ਇਹ ਇੱਕ ਦਿਨ ਵਿੱਚ ਨਹੀਂ ਹੋਇਆ। ਇਹ ਜਿਹੜੇ ਮੇਰੇ ਵੀਰ ਬੈਠੇ ਹਨ, ਜਿਹੜੇ ਸ਼੍ਰੋਮਣੀ ਅਕਾਲੀ ਦਲ ਦੀ ਨੁਮਾਇੰਦਗੀ ਕਰ ਰਹੇ ਹਨ, ਖਾਸ ਤੌਰ ਤੇ **** ਪਰਕਾਸ਼ ਸਿੰਘ ਬਾਦਲ ਵਿੱਚ ਫਿਰ ਵੀ ਮਾੜੀ ਮੋਟੀ ਹਲੀਮੀ ਸੀ। ਉਹ ਗੁੱਝੀ ਮਾਰ ਮਾਰਦੇ ਸਨ। ਉਨ੍ਹਾਂ ਨੇ ਵੀ ਬਹੁਤ ਮਾਰਾਂ ਮਾਰੀਆਂ ਹਨ, ਪੰਜਾਬ ਨੂੰ ਬਰਬਾਦ ਕੀਤਾ ਹੈ ਲੇਕਿਨ **** ਨੇ ਜਦੋਂ ਜੰਮੂ ਅਤੇ ਕਸ਼ਮੀਰ ਦੇ ਅਧਿਕਾਰ ਖੋਹੇ ਗਏ, ਪਾਰਲੀਮੈਂਟ ਵਿੱਚੋਂ ਬਾਹਰ ਨਿਕਲ ਕੇ ਪ੍ਰੈਸ ਨੂੰ ਬੋਲਿਆ ਕਿ ਬੜਾ ਅੱਛਾ ਹੋਇਆ ਹੈ। ਇਨ੍ਹਾਂ ਨੇ ਕਦੇ ਕਿਹਾ ਕਿ ਤੁਸੀਂ ਗਲਤ ਕਰ ਰਹੇ ਹੋ? ਮੈਂ ਆਰ.ਟੀ.ਆਈ. ਰਾਹੀਂ ਜਾਣਕਾਰੀ ਕਢਵਾਈ ਹੈ ਕਿ ਜਦੋਂ ਰਾਜ ਦੇ ਅਧਿਕਾਰ ਖੋਹੇ ਗਏ ਤਾਂ ਕੀ **** ਨੇ ਵੋਟ ਉਲਟ ਪਾਈ ਸੀ। ਨਹੀਂ ਪਾਈ ਜੀ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਬੀ.ਜੇ.ਪੀ. ਦੇ ਹੱਕ ਵਿੱਚ ਪਾਈ ਹੈ। ਇਹ ਲੋਕ ਸਾਰੇ ਪੰਜਾਬ ਨੂੰ ਆਰ.ਐਸ.ਐਸ. ਅਤੇ ਬੀ.ਜੇ.ਪੀ. ਦੇ ਹੱਥਾਂ ਵਿੱਚ ਦੇਣ ਵਾਲੇ ਹਨ। ਇਨ੍ਹਾਂ ਨੇ ਪੰਜਾਬ ਨੂੰ ਉਨ੍ਹਾਂ ਦੇ ਹੱਥਾਂ ਵਿੱਚ ਦਿੱਤਾ ਹੈ। ਨਹੀਂ ਤਾਂ ਉਨ੍ਹਾਂ ਦੀ ਜੁਅਰਤ ਹੀ ਨਹੀਂ ਸੀ ਪੈ ਸਕਦੀ। ਉਨ੍ਹਾਂ ਦੀ ਜੁਅੱਰਤ ਨਹੀਂ ਸੀ ਕਿ ਪੰਜਾਬ ਤੇ ਹੱਥ ਪਾ ਸਕਦੇ ਅਤੇ ਜੰਮੂ ਕਸ਼ਮੀਰ ਤੇ ਹੱਥ ਨਹੀਂ ਪਾ ਸਕਦੇ ਸਨ। ਉਨ੍ਹਾਂ ਨੂੰ ਵਿਸ਼ਵਾਸ ਸੀ ਕਿ **** ਅਤੇ ਅਕਾਲੀ ਦਲ ਸਿੱਖਾਂ ਦੀ ਨੁਮਾਇੰਦਾ ਜਮਾਤ ਹੈ। ਹੁਣ ਸਿੱਖ ਇਨ੍ਹਾਂ ਦੇ ਨਾਲ ਨਹੀਂ ਹਨ। ਉਨ੍ਹਾਂ ਨੇ ਸੋਚਿਆ ਕਿ ਪੂਰਾ ਅਕਾਲੀ ਦਲ ਸਾਡੇ ਨਾਲ ਹੈ, ਅਸੀਂ ਪੰਜਾਬ ਨੂੰ ਜਿਸ ਤਰ੍ਹਾਂ ਮਰਜ਼ੀ ਲੁੱਟ ਲਈਏ, ਜਿਸ ਤਰ੍ਹਾਂ ਮਰਜ਼ੀ ਕੁੱਟ ਲਈਏ, ਜਿਵੇਂ ਮਰਜ਼ੀ ਤੋੜ ਲਈਏ, ਜਿਵੇਂ ਮਰਜ਼ੀ ਜੰਮੂ ਕਸ਼ਮੀਰ ਦੇ ਅਧਿਕਾਰ ਖੋਹ ਲਈਏ ਅਤੇ ਰਾਜਾਂ ਨੂੰ ਕਮਜ਼ੋਰ ਕਰ ਦੇਈਏ, ਸ਼੍ਰੋਮਣੀ ਅਕਾਲੀ ਦਲ ਅਤੇ ਸਿੱਖ ਸਾਡੇ ਨਾਲ ਹਨ। ਤੁਸੀਂ ਉਨ੍ਹਾਂ ਲਈ ਰਸਤਾ ਬਣਾਇਆ ਹੈ। ਤੁਸੀਂ ਇਸ ਲਈ ਜ਼ਿੰਮੇਵਾਰ ਹੋ। ਤੁਸੀਂ ਪੰਜਾਬ ਨੂੰ ਤੋੜਨ ਵਾਸਤੇ ਜ਼ਿੰਮੇਵਾਰ ਹੋ, ਆਰ.ਐਸ.ਐਸ ਅਤੇ

ਬੀ.ਜੇ.ਪੀ. ਦਾ ਕਬਜ਼ਾ ਕਰਵਾਉਣ ਵਾਸਤੇ ਜ਼ਿੰਮੇਵਾਰ ਹੋ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) (ਵਿਘਨ) (ਸ਼ੋਰ)ਜਦੋਂ ਜਦੋਂ ਵੀ ਅਕਾਲੀ ਦਲ ਦਾ ਰਾਜ ਆਇਆ, ਜਦੋਂ ਜਦੋਂ ਵੀ ਬੀ.ਜੇ.ਪੀ. ਨੇ ਕੋਈ ਸਾਜ਼ਿਸ਼ ਕੀਤੀ ਹੈ, ਜਦੋਂ ਵੀ ਦੇਸ਼ ਨੇ ਸੂਬੇ ਦੇ ਖਿਲਾਫ ਸਾਜ਼ਿਸ਼ ਕੀਤੀ ਹੈ, ਇਹ ਉਨ੍ਹਾਂ ਦੇ ਪੱਕੇ ਭਾਈਵਾਲ ਰਹੇ ਹਨ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

12.25 / ਮਹਿਕ/ਮ.ਸ਼.

ਇਹ ਸ਼੍ਰੋਮਣੀ ਅਕਾਲੀ ਦਲ ਪੰਜਾਬ ਦੀ **** ਪਾਰਟੀ ਹੈ, ਇਨ੍ਹਾਂ ਨੇ ਹਮੇਸ਼ਾ ਪੰਜਾਬ ਨੂੰ ਖਰਾਬ ਕੀਤਾ ਹੈ। (ਵਿਘਨ,ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ, ਸ਼੍ਰੀ ਪਵਨ ਕੁਮਾਰ ਟੀਨੂ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਸ਼੍ਰੀ ਐਨ.ਕੇ. ਸ਼ਰਮਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮੁੱਖ ਮੰਤਰੀ:** ਸਪੀਕਰ ਸਾਹਿਬ, ਅਜੇ ਤਾਂ ਮੈਂ ਇਹੀ ਦੱਸਿਆ ਹੈ, ਇਸ ਤੋਂ ਬਾਅਦ ਤਾਂ ਅਜੇ ਖੇਤੀ ਮੁੱਦੇ ਤੇ ਸਾਡੇ ਪ੍ਰਧਾਨ ਜੀ ਨੇ ਬੋਲਣਾ ਹੈ, ਉਹ ਤੁਹਾਨੂੰ ਦੱਸਣਗੇ ਕਿ ਤੁਸੀਂ ਖੇਤੀ ਵਿੱਚ ਕਿਵੇਂ ਪੰਜਾਬ ਨੂੰ ਲੁਟਾਇਆ ਹੈ। ਪਹਿਲਾਂ ਮੈਂ ਤੁਹਾਡੀ ਇਹ ਗੱਲ ਪੂਰੀ ਕਰ ਲਵਾਂ। (ਵਿਘਨ, ਸ਼ੋਰ) ਇਸ ਤਰ੍ਹਾਂ ਨਾ ਕਰੋ, ਹੁਣ ਸੁਣੋ ਮੈਨੂੰ, ਮੈਂ ਤੁਹਾਡੀ ਪੂਰੀ ਤਸੱਲੀ ਕਰਵਾ ਦਿਆਂਗਾ ਕਿ ਤੁਸੀਂ ਕਿਸ ਤਰ੍ਹਾਂ ਪੰਜਾਬ ਨੂੰ ਲੁੱਟਦੇ ਹੋ। ਬੈਠੋ, ਬੈਠੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮੁੱਖ ਮੰਤਰੀ:** ਇੱਕ ਮਿੰਟ ਜੀ, ਬਾਅਦ ਵਿੱਚ ਜਿੰਨਾ ਮਰਜ਼ੀ ਬੋਲ ਲੈਣਾ। ਹੁਣ ਮੈਨੂੰ ਬੋਲ ਲੈਣ ਦਿਓ। (ਵਿਘਨ, ਸ਼ੋਰ) ਰੌਲਾ ਨਾ ਕਰੋ, ਸੁਣੋ। (ਵਿਘਨ)

**ਮਾਨਯੋਗ ਸਪੀਕਰ:** ਬੈਠ ਜਾਓ, ਬੈਠ ਜਾਓ, ਬੈਠ ਜਾਓ। ਮੁੱਖ ਮੰਤਰੀ ਜੀ ਬੋਲੋ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਮੈਨੂੰ ਕਹਿੰਦੇ ਕਿ ਤੁਸੀਂ ਪ੍ਰਾਈਮ ਮਨਿਸਟਰ ਨੂੰ ਮਿਲਣ ਗਏ। ਜਦੋਂ ਕੋਈ ਮੁੱਖ ਮੰਤਰੀ ਬਣਦਾ ਹੈ ਤਾਂ ਇਹ ਕੰਸਟੀਟਿਊਸ਼ਨਲ ਬੰਦਿਸ਼ ਹੈ। ਅਸੀਂ ਇੱਕ ਦੇਸ਼ ਵਿੱਚ ਕੰਮ ਕਰ ਰਹੇ ਹਾਂ। ਮੈਨੂੰ courtesy call ਕਰਕੇ ਜਾਣਾ ਪਿਆ ਔਰ ਮੈਂ ਉਨ੍ਹਾਂ ਕੋਲ ਗਿਆ। ਮੈਂ ਹੋਮ ਮਨਿਸਟਰ ਕੋਲ ਵੀ ਗਿਆ ਔਰ ਮੈਂ ਉਨ੍ਹਾਂ ਨੂੰ ਦੋ ਚਿੱਠੀਆਂ ਦਿੱਤੀਆਂ ਜਿਸ ਵਿੱਚ ਕਿਹਾ ਗਿਆ ਕਿ ਸਾਡਾ ਕੌਰੀਡੌਰ ਖੋਲੋ ਅਤੇ

ਦੂਸਰੀ ਚਿੱਠੀ ਦਿੱਤੀ ਕਿ ਖੇਤੀ ਦੇ ਕਾਨੂੰਨ ਬੰਦ ਕਰੋ। ਮੈਂ ਇਸ ਵਿੱਚ ਕੀ ਗਲਤ ਕੀਤਾ? ਇਹ (ਸ਼੍ਰੋਮਣੀ ਦਲ ਵੱਲ ਇਸ਼ਾਰਾ) ਤਾਂ ਇਵੇਂ ਹੀ ਕਿਆਸ ਲਗਾਈ ਜਾ ਰਹੇ ਹਨ ਕਿ ਤੁਸੀਂ ਕੁਝ ਹੋਰ ਕਹਿ ਕੇ ਆਏ ਹੋ। ਤੁਸੀਂ ਆਪਣੇ ਵੱਲੋਂ ਰਾਜਨੀਤਿਕ ਸੋਚ ਕਿਉਂ ਬਣਾਉਂਦੇ ਹੋ? ਮੈਂ ਬਾਅਦ ਵਿੱਚ ਬਾਹਰ ਆ ਕੇ ਕਿਹਾ ਕਿ ਪੰਜਾਬ ਦੀ ਜਿਹੜੀ ਸਰਹੱਦ ਹੈ ਉਹ ਸੀਲ ਹੋਣੀ ਚਾਹੀਦੀ ਹੈ। ਹਰ ਮੁੱਖ ਮੰਤਰੀ ਕਹਿੰਦਾ ਹੈ। ਮੈਂ ਇਹ ਇਸ ਲਈ ਕਿਹਾ ਕਿਉਂਕਿ ਮੇਰੇ ਪੰਜਾਬ ਨੂੰ ਜਿਹੜੇ ਮੇਰੇ ਵੀਰ ਸਾਹਮਣੇ ਬੈਠੇ ਹਨ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਮੈਂ ਨਾਮ ਨਹੀਂ ਲੈਂਦਾ ਹਾਂ, ਇਨ੍ਹਾਂ ਨੇ ਪੰਜਾਬ ਨੂੰ ਨਸ਼ਿਆਂ ਵਿੱਚ ਡੋਬਿਆ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਨ੍ਹਾਂ ਨੇ ਪੰਜਾਬ ਦੀ ਬਹੁਤ ਬੁਰੀ ਹਾਲਤ ਕੀਤੀ, ਇਨ੍ਹਾਂ ਨੇ ਪੰਜਾਬ ਦੀ ਨੌਜਵਾਨੀ ਦਾ ਘਾਣ ਕੀਤਾ ਤੇ ਇਸ ਕਰਕੇ ਮੈਂ ਕਿਹਾ ਕਿ ਪੰਜਾਬ ਦੀਆਂ ਸਰਹੱਦਾਂ ਸੀਲ ਕਰੋ। (ਵਿਘਨ, ਸ਼ੋਰ) ਸਰਹੱਦਾਂ ਸੀਲ ਕਿਉਂ ਨਹੀਂ ਕਰਨੀਆਂ ਹਨ ? (ਵਿਘਨ) ਤੁਸੀਂ ਕੀ ਚਾਹੁੰਦੇ ਹੋ? ਤੁਸੀਂ ਚਾਹੁੰਦੇ ਹੋ ਕਿ ਨਸ਼ਾ ਆਈ ਜਾਵੇ ਤੇ **** ਦੇ ਨਾਮ ਤੇ ਵਿਕੀ ਜਾਵੇ। ਇਹ ਹੁਣ ਨਹੀਂ ਹੋਣਾ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) (ਵਿਘਨ, ਸ਼ੋਰ) ਉਨ੍ਹਾਂ ਨੂੰ ਪੰਜ ਕਿਲੋਮੀਟਰ ਦਿੱਤੇ ਹੋਏ ਹਨ, ਪੰਜ ਕਿਲੋਮੀਟਰ ਵਿੱਚ ਰਹਿ ਕੇ ਸਰਹੱਦਾਂ ਸੀਲ ਕਰਨੀਆਂ ਉਨ੍ਹਾਂ ਦੀ ਡਿਊਟੀ ਹੈ, they are duty bound. ਬਤੌਰ ਮੁੱਖ ਮੰਤਰੀ ਮੇਰਾ ਕਹਿਣਾ ਫਰਜ਼ ਬਣਦਾ ਹੈ ਕਿ ਸਰਹੱਦਾਂ ਸੀਲ ਕਰੋ ਤੇ ਜੇ ਮੈਂ ਇਹ ਟਵੀਟ ਕੀਤਾ ਹੈ ਤਾਂ ਕੁਝ ਗਲਤ ਨਹੀਂ ਕੀਤਾ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਹਰਪਾਲ ਸਿੰਘ ਚੀਮਾ ਅਤੇ ਸ਼੍ਰੀ ਅਮਨ ਅਰੋੜਾ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ, ਸ਼੍ਰੀ ਪਵਨ ਕੁਮਾਰ ਟੀਨੂ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਸ਼੍ਰੀ ਐਨ. ਕੇ. ਸ਼ਰਮਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮੁੱਖ ਮੰਤਰੀ:** ਸੁਣੋ, ਸੁਣੋ, ਆਮ ਆਦਮੀ ਪਾਰਟੀ ਵਾਲਿਓ ਸੁਣੋ। ਬੈਠੋ, ਸੁਣੋ।

**ਮਾਨਯੋਗ ਸਪੀਕਰ:** ਬੈਠ ਜਾਓ, ਬੈਠ ਜਾਓ। ਬੋਲੋ ਸੀ.ਐਮ. ਸਾਹਿਬ। (ਵਿਘਨ, ਸ਼ੋਰ)

**ਮੁੱਖ ਮੰਤਰੀ:** ਬੈਠੋ, ਬੈਠੋ, ਬੈਠੋ।

**ਮਾਨਯੋਗ ਸਪੀਕਰ:** ਚੇਅਰ ਦੀ ਇਜਾਜ਼ਤ ਤੋਂ ਬਿਨਾਂ ਜੋ ਕੁਝ ਕਿਹਾ ਜਾਂਦਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ। (ਵਿਘਨ, ਸ਼ੋਰ) ਛੱਡ ਦਿਓ ਮੇਰੇ ਵੀਰੋ, ਖੋਲ੍ਹੋ ਆਪਣੀ ਅਕਲ।

**ਮਾਨਯੋਗ ਸਪੀਕਰ:** ਸੁਣ ਲਓ, ਸੁਣ ਲਓ।

**ਮੁੱਖ ਮੰਤਰੀ:** ਸੁਣੋ, ਸੁਣੋ, ਦੇਖੀ ਚੱਲ ਰੰਗਲਿਆ ਰੰਗ ਕਰਤਾਰ ਦੇ। ਬੈਠੋ।

**ਮਾਨਯੋਗ ਸਪੀਕਰ:** ਹੁਣ ਇਹ ਪਰੇਸ਼ਾਨ ਹੋ ਗਏ ਹਨ। ਬੈਠੋ, ਬੈਠੋ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਅਸੀਂ ਪੰਜਾਬ ਦੀਆਂ ਸਾਰੀਆਂ ਪਾਰਟੀਆਂ ਨੂੰ ਬੁਲਾਇਆ। (ਵਿਘਨ, ਸ਼ੋਰ) ਸੁਣੋ, ਸੁਣੋ, ਬੈਠ ਕੇ ਸੁਣੋ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਕੰਵਰ ਸੰਧੂ, ਸਰਦਾਰ ਪਿਰਮਲ ਸਿੰਘ ਧੌਲਾ, ਸ਼੍ਰੀਮਤੀ ਰੁਪਿੰਦਰ ਕੌਰ ਰੂਬੀ, ਸਰਦਾਰ ਜਗਦੇਵ ਸਿੰਘ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ ਅਤੇ ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਮੈਂਬਰ ਸਰਕਾਰੀ ਮਤੇ ਤੇ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵਜੋਂ ** ** ਨਾਅਰੇ ਲਗਾਉਂਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਮੁੱਖ ਮੰਤਰੀ:** ਇਹ ਹੁਣ ਸੁਣ ਨਹੀਂ ਪਾ ਰਹੇ ਹਨ। ਇਨ੍ਹਾਂ ਨੂੰ ਡਰਾਮਾ ਕਰ ਲੈਣ ਦਿਓ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ।

12.30 / ਸ.ਸ./ਸ਼.ਜ.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸਦਨ ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਹਾਜ਼ਰ ਮੈਂਬਰ ਸਰਕਾਰੀ ਮਤੇ ਤੇ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਆਪਣੀਆਂ ਸੀਟਾਂ ਤੇ ਜਾਓ (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰਾਂ ਵੱਲ ਇਸ਼ਾਰਾ)। ਸੀ.ਐਮ. ਸਾਹਿਬ, ਇੱਕ ਲਾਈਨ ਵਿੱਚ ਕਨਕਲੂਡ ਕਰੋ। ਸੀ.ਐਮ. ਸਾਹਿਬ, ਕਨਕਲੂਡ ਕਰੋ, ਅੱਗੇ ਚੱਲੀਏ, ਕਨਕਲੂਡ ਕਰੋ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਿਹਾ (ਵਿਘਨ..ਸ਼ੋਰ) ਇੱਕ ਮਿੰਟ, ਮੈਂ ਇਨ੍ਹਾਂ ਨੂੰ ਕਿਹਾ (ਵਿਘਨ..ਸ਼ੋਰ)। ਉਹੋ ਤੁਸੀਂ ਹੁਣ ਤਾਂ ਰੋਣ ਹੀ ਲੱਗ ਗਏ ਯਾਰ (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)। ਤੁਸੀਂ ਗੱਲ ਸੁਣੋ। (ਵਿਘਨ..ਸ਼ੋਰ)

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਸਪੀਕਰ ਸਾਹਿਬ, ਇੱਕ ਮਿੰਟ ਜੀ।

**ਮਾਨਯੋਗ ਸਪੀਕਰ:** ਹਾਂ ਜੀ। (ਵਿਘਨ..ਸ਼ੋਰ) ਸੀ.ਐਮ. ਸਾਹਿਬ, ਸੀ.ਐਮ. ਸਾਹਿਬ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਿਹਾ ਸੀ। ਇੱਕ ਮਿੰਟ ਸੁਣੋ (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਤੁਸੀਂ ਪੀ.ਐਮ. ਕੋਲ ਚੱਲੋ। ਇਹ ਮੁੱਕਰ ਗਏ, ਇਹ ਮੁੱਕਰ ਗਏ। ਇੱਕ ਮਿੰਟ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਮੈਂਬਰ ਸਾਹਿਬਾਨ, ਪਲੀਜ਼ ਤੁਸੀਂ ਸੀਟਾਂ ਤੇ ਜਾਓ।

------

## WALK-OUT

(ਇਸ ਸਮੇਂ ਸ਼੍ਰੀਮਤੀ ਰੁਪਿੰਦਰ ਕੌਰ ਰੂਬੀ, ਸਰਦਾਰ ਜਗਦੇਵ ਸਿੰਘ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ, ਸ਼੍ਰੀ ਕੰਵਰ ਸੰਧੂ, ਸਰਦਾਰ ਪਿਰਮਲ ਸਿੰਘ ਧੌਲਾ ਅਤੇ ਸਰਦਾਰ ਨਾਜ਼ਰ ਸਿੰਘ ਮਾਨਸ਼ਾਹੀਆ ਨੂੰ ਛੱਡ ਕੇ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਆਮ ਆਦਮੀ ਪਾਰਟੀ ਦੇ ਮੈਂਬਰ ਸਰਕਾਰੀ ਮਤੇ ਤੇ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚੋਂ ** ਨਾਅਰੇ ਲਗਾਉਂਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

------

**ਮਾਨਯੋਗ ਸਪੀਕਰ:** ਤੁਸੀਂ ਜ਼ਿਆਦਤੀ ਕਰ ਰਹੇ ਹੋ, ਤੁਸੀਂ ਜ਼ਿਆਦਤੀ ਕਰ ਰਹੇ ਹੋ (ਸ਼੍ਰੋਮਣੀ ਅਕਾਲੀ ਦਲ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰਾਂ ਵੱਲ ਇਸ਼ਾਰਾ)। ਤੁਸੀਂ ਜ਼ਿਆਦਤੀ ਕਰ ਰਹੇ ਹੋ, ਤੁਹਾਡੀ ਪਾਰਟੀ ਦਾ ਵਿਊ ਆਇਆ ਹੈ। ਮਜੀਠੀਆ ਸਾਹਿਬ ਬੋਲੇ ਸਨ ਅਤੇ ਹੁਣ ਤੁਸੀਂ ਲੀਡਰ ਆਫ ਦਿ ਹਾਊਸ ਨੂੰ ਸੁਣ ਨਹੀਂ ਰਹੇ। (ਵਿਘਨ..ਸ਼ੋਰ) ਤੁਸੀਂ ਨਹੀਂ ਸੁਣਦੇ। ਸੀ.ਐਮ. ਸਾਹਿਬ, ਸੀ.ਐਮ. ਸਾਹਿਬ, ਕਨਕਲੂਡ ਕਰ ਦੇਵੋ। ਯਾਰ ਇਨ੍ਹਾਂ ਨੂੰ ਬੁਲਾਓ। ਸੀ.ਐਮ. ਸਾਹਿਬ, ਕਨਕਲੂਡ ਕਰੋ, ਅੱਗੇ ਚੱਲੀਏ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਫਿਰ ਬੇਨਤੀ ਕਰਨਾ ਚਾਹੁੰਦਾ ਹਾਂ। ਇਹ ਦੇਖੋ ਜੀ, ਇਹ ਨਾਲ ਨੂੰ ਹੋ ਗਏ ਹਨ ਤਾਂ ਕਿ ਆਵਾਜ਼ ਨਾ ਸੁਣੇ (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ)। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਤੁਸੀਂ ਸਾਡੇ ਨਾਲ ਪ੍ਰਾਈਮ ਮਨਿਸਟਰ ਪਾਸ ਚੱਲੋ ਲੇਕਿਨ ਇਹ ਗਏ ਨਹੀਂ। ਇਸ ਕਰਕੇ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਮੈਂ ਫਿਰ ਬੋਲ ਲਵਾਂਗਾ। ਹੁਣ ਪਹਿਲਾਂ ਬਿਲ ਲੈ ਲਵੋ।

12.35 / ਮ.ਰ./ਸ਼.ਜ.

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਰਕਾਰੀ ਮਤੇ ਤੇ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਕਾਫੀ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਜੇਕਰ ਹਾਊਸ ਦੀ ਸਹਿਮਤੀ ਹੋਵੇ ਤਾਂ ਪਾਵਰ ਸੈਕਟਰ ’ਤੇ ਵਾਈਟ ਪੇਪਰ ਵਾਲਾ ਮਾਮਲਾ ਬਾਅਦ ਵਿੱਚ ਟੇਕਅੱਪ ਕਰ ਲਿਆ ਜਾਵੇ ਪਹਿਲਾਂ ਖੇਤੀਬਾੜੀ ਤੇ ਸਰਕਾਰੀ ਮਤਾ ਅਤੇ ਬਿਲ ਤੇ ਵਿਚਾਰ ਕਰ ਲਿਆ ਜਾਵੇ। ਸਹਿਮਤੀ ਅਨੁਸਾਰ ਖੇਤੀਬਾੜੀ ਮੰਤਰੀ ਜੀ ਮਤਾ ਪੇਸ਼ ਕਰਨ। ਸਰਦਾਰ ਰਣਦੀਪ ਸਿੰਘ ਨਾਭਾ ਜੀ।

## OFFICIAL RESOLUTION

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ (ਸਰਦਾਰ ਰਣਦੀਪ ਸਿੰਘ ਨਾਭਾ) :** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰੈਜ਼ੋਲਿਊਸ਼ਨ ਪੇਸ਼ ਕਰਦਾ ਹਾਂ ਕਿ ਜਿਹੜੇ ਤਿੰਨ ਕਾਲੇ ਕਾਨੂੰਨ ਕੇਂਦਰ ਦੀ ਸਰਕਾਰ ਵੱਲੋਂ ਪੰਜਾਬ ਉੱਤੇ ਥੋਪੇ ਗਏ ਹਨ........(ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਇੱਕ ਮਿੰਟ ਰਣਦੀਪ ਜੀ। ਖੇਤੀਬਾੜੀ ਦਾ ਮਤਾ ਆ ਗਿਆ ਹੈ (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ।) ਉਸ ਵਿੱਚ ਹਿੱਸਾ ਲਓ, ਕੋਈ ਜ਼ਿਆਦਤੀ ਨਾ ਕਰੋ। ਮੇਰੀ ਗੱਲ ਸੁਣ ਲਓ। ਵਡਾਲਾ ਜੀ, ਮੇਰੀ ਗੱਲ ਸੁਣ ਲਓ। (ਵਿਘਨ, ਸ਼ੋਰ) ਇਹ ਉਹ ਮਤਾ ਸੀ, ਇੱਕ ਮਿੰਟ ਗੱਲ ਸੁਣ ਲਓ। ਇੱਕ ਮਿੰਟ ਗੱਲ ਸੁਣੋ ਤਾਂ ਸਹੀ। ਜੇ ਸਾਰੇ ਬੋਲੋਗੇ ਤਾਂ ਗੱਲ ਨਹੀਂ ਬਣਨੀ। ਮੈਂ ਵਡਾਲਾ ਜੀ ਨਾਲ ਗੱਲ ਕਰ ਰਿਹਾ ਹਾਂ, ਮੈਨੂੰ ਗੱਲ ਕਰ ਲੈਣ ਦਿਓ। ਵਡਾਲਾ ਜੀ, ਇਹ ਉਹ ਮਤਾ ਸੀ, ਜਿਸ ਉੱਤੇ ਆਲ ਪਾਰਟੀ ਮੀਟਿੰਗ ਹੋ ਚੁੱਕੀ ਸੀ, ਸਾਰੀਆਂ ਪਾਰਟੀਆਂ ਦਾ ਵਿਊ ਆ ਚੁੱਕਾ ਸੀ।ਸਾਰੀਆਂ

ਪਾਰਟੀਆਂ ਦੇ ਵਿਊ ਮੁਤਾਬਿਕ ਮਤਾ ਆਇਆ ਹੈ। ਉਸ ਮਤੇ ਨੇ ਸਿਰਫ ਪਾਸ ਹੋਣਾ ਸੀ। (ਵਿਘਨ, ਸ਼ੋਰ) ਇੱਕ ਮਿੰਟ ਗੱਲ ਸੁਣੋ। ਸਾਰੇ ਨਾ ਬੋਲੋ। ਜੇਕਰ ਸਾਰੇ ਮਿਹਣੋ-ਮਿਹਣੀ ਹੋਵਾਂਗੇ ਤਾਂ ਗੱਲ ਨਹੀਂ ਬਣਨੀ। ਮਿਹਣੋ-ਮਿਹਣੀ ਤਾਂ ਅਸੀਂ ਭਾਵੇਂ ਤਿੰਨ ਦਿਨ ਹੋਈ ਜਾਈਏ, ਗੱਲ ਨਹੀਂ ਬਣਨੀ ਪਰੰਤੂ ਅੱਜ ਦਾ ਖਸੂਸੀ ਸੈਸ਼ਨ ਫਾਰਮਜ਼ ਲਾਅਜ਼ ਤੇ ਰੱਖਿਆ ਸੀ, ਫਾਰਮਜ਼ ਲਾਅਜ਼ ਆ ਗਏ ਹਨ, ਇਸ 'ਤੇ ਤੁਸੀਂ ਬਹੁਤ ਕੁਝ ਕਹਿ ਲਿਆ ਹੈ। ਸਾਰੀਆਂ ਪਾਰਟੀਆਂ ਦੇ ਵਿਊ ਆਲਰੇਡੀ ਆ ਚੁੱਕੇ ਸਨ ਪਰੰਤੂ ਅੱਜ ਅਸੀਂ ਫਿਰ ਵੀ ਲੈ ਲਿਆ ਹੈ। ਪਹਿਲਾਂ ਮੇਰੀ ਗੱਲ ਸੁਣ ਲਓ। ਜਿੱਥੋਂ ਤੱਕ ਕਲੈਰੀਫਿਕੇਸ਼ਨ ਹੈ, ਦੇਖੋ ਜਦੋਂ ਆਪਾਂ ਬੋਲਦੇ ਹਾਂ ਤਾਂ ਬਹੁਤ ਕੁਝ ਜਜ਼ਬਾਤਾਂ ਵਿੱਚ ਆ ਕੇ ਕਹਿ ਜਾਂਦੇ ਹਾਂ। ਲੇਕਿਨ ਥੋੜ੍ਹਾ ਜਿਹਾ ਆਪਾਂ ਨੂੰ ਵੀ ਸੁਣ ਲੈਣਾ ਚਾਹੀਦਾ ਹੈ। (ਵਿਘਨ, ਸ਼ੋਰ) ਜੇ ਲੀਡਰ ਆਫ ਦਿ ਹਾਊਸ ਬੋਲ ਰਹੇ ਹਨ ਤਾਂ ਸੁਣ ਲੈਣਾ ਚਾਹੀਦਾ ਹੈ ਪਰੰਤੂ ਤੁਸੀਂ ਨਹੀਂ ਸੁਣਿਆ। (ਵਿਘਨ, ਸ਼ੋਰ) ਮੈਨੂੰ ਤੁਹਾਡੇ ਨਾਲ ਗਿਲਾ ਹੈ। ਤੁਸੀਂ ਬੋਲੇ ਤੁਹਾਨੂੰ ਕਿਸੇ ਨੇ ਇੰਟਰਪੱਟ ਨਹੀਂ ਕੀਤਾ। ਲੇਕਿਨ ਤੁਸੀਂ ਇੰਟਰਪੱਸ਼ਨ ਕਰ ਰਹੇ ਹੋ। ਹੁਣ ਫਾਰਮਜ਼ ਲਾਅਜ਼ ਤੇ ਮਤਾ ਆ ਰਿਹਾ ਹੈ। ਕ੍ਰਿਪਾ ਕਰਕੇ ਆਪਣੀਆਂ-ਆਪਣੀਆਂ ਸੀਟਾਂ ਤੇ ਜਾਓ। ਇਸ ਮਤੇ ਵਿੱਚ ਹਿੱਸਾ ਲਓ। ਰਣਦੀਪ ਸਿੰਘ ਨਾਭਾ ਜੀ। (ਵਿਘਨ, ਸ਼ੋਰ)

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ:** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ। ਜਿਹੜੇ ਤਿੰਨ ਕਾਲੇ ਕਾਨੂੰਨ ਕੇਂਦਰ ਦੀ ਸਰਕਾਰ ਨੇ ਪੰਜਾਬ ਉੱਤੇ ਥੋਪੇ ਹਨ, ਉਸ ਦੇ ਅਧੀਨ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ ਅਤੇ ਨਾਲ ਹੀ ਇਹ ਬਿਲ ਪੇਸ਼ ਕਰਨ ਦੀ ਇਜਾਜ਼ਤ ਦਿੱਤੀ ਹੈ ਔਰ ਤੁਹਾਡੇ ਮਾਧਿਅਮ ਮੈਂ ਚਾਹਾਂਗਾ ਕਿ ਪੰਜਾਬ ਵਿਸ਼ੇਸ਼ ਤੌਰ 'ਤੇ ਐਗਰੇਰੀਅਨ ਸਟੇਟ ਹੈ। (ਵਿਘਨ, ਸ਼ੋਰ)

## WALK OUT

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਰਕਾਰੀ ਮਤੇ ਤੇ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚੋਂ ** ** ਨਾਅਰੇ ਲਗਾਉਂਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

---

## OFFICIAL RESOLUTION (*Resumption*)

**ਮਾਨਯੋਗ ਸਪੀਕਰ:** ਨਾਭਾ ਜੀ, ਪਹਿਲਾਂ ਮਤਾ ਪੇਸ਼ ਕਰੋ ਜੀ।ਤੁਸੀਂ ਮਤਾ ਪੇਸ਼ ਕਰੋ ਜੀ।ਤੁਸੀਂ ਮਤਾ ਪੜ੍ਹਨਾ ਹੁੰਦਾ ਹੈ। ਮਤਾ ਪੜ੍ਹੋ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ:** ਸਪੀਕਰ ਸਾਹਿਬ, ਮੈਂ ਮਤਾ ਪੇਸ਼ ਕਰਦਾ ਹਾਂ। ਮੈਂ ਮਤੇ ਪੜ੍ਹਨ ਹੀ ਲੱਗਿਆ ਹਾਂ ਜੀ।

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਸਪੀਕਰ ਸਾਹਿਬ, ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਜਿਹੜੇ ਖੇਤੀ ਦੇ ਕਾਨੂੰਨ, ਪੰਜਾਬ ਦੇ ਹੱਕਾਂ ਦੇ ਕਾਨੂੰਨ, ਜਿਨ੍ਹਾਂ ਨੇ ਸ਼ਹਾਦਤਾਂ ਦਿੱਤੀਆਂ, ਜੋ ਗਰਮੀ-ਸਰਦੀ ਵਿੱਚ ਦਿੱਲੀ ਵਿਖੇ ਬੈਠੇ ਸਨ, ਇਹ ਜਿਹੜੇ ਜਾ ਰਹੇ ਹਨ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਅਤੇ ਜਿਹੜੇ ਪਹਿਲਾਂ ਚਲੇ ਗਏ ਹਨ (ਆਮ ਆਦਮੀ ਪਾਰਟੀ ਨੂੰ ਸੰਬੋਧਿਤ) ਕੀ ਇਹ ਪੰਜਾਬ ਦੇ ਕਿਸਾਨਾਂ ਨਾਲ ਹਨ ਜਾਂ ਮੋਦੀ ਸਰਕਾਰ ਨਾਲ ਹਨ। ਇਹ ਪੰਜਾਬ ਦੇ ਕਿਸਾਨਾਂ ਨੂੰ ਦੱਸਣ। ਇਸ ਤੋਂ ਇਲਾਵਾ ਮੈਂ ਤੁਹਾਨੂੰ ਕੱਲ੍ਹ ਜਿਹੜੀ ਫਿਰੋਜ਼ਪੁਰ ਵਿਖੇ ਘਟਨਾ ਹੋਈ ਹੈ, ਉਸ ਬਾਰੇ ਵੀ ਦੱਸਣਾ ਚਾਹੁੰਦਾ ਹਾਂ। ਉਥੋਂ ਦੇ ਐਕਸ-ਐਮ.ਐਲ.ਏ. ਦੀ ਗੱਡੀ ਅੱਗੇ ਜਿਵੇਂ ਲਖੀਮਪੁਰ ਖੇੜੀ ਦੇ ਵਿੱਚ ਕਿਸਾਨਾਂ ਨਾਲ ਕੀਤਾ ਸੀ, ਉਸੇ ਤਰ੍ਹਾਂ ਫਿਰੋਜ਼ਪੁਰ ਵਿਖੇ ਵੀ ਵਾਪਰਿਆ ਅਤੇ ਗੋਲੀਆਂ ਵੀ ਚਲਾਈਆਂ ਗਈਆਂ। ਅੱਜ ਇਹ ਗੱਦਾਰ ਬਣਕੇ ਪੰਜਾਬ ਤੋਂ ਬਾਹਰ ਨਿਕਲੇ। (ਇਸ ਸਮੇਂ ਹੱਥ ਵਿੱਚ ਫੜੀਆਂ ਤਸਵੀਰਾਂ ਦਿਖਾਉਂਦੇ ਹੋਏ।) ਇਹ ਕੱਲ੍ਹ ਦੀਆਂ ਤਸਵੀਰਾਂ ਹਨ। ਦੂਸਰੀ ਗੱਲ, ਜਦੋਂ ਲਖੀਮਪੁਰ ਗਏ ਸਨ ਤਾਂ ਕਹਿੰਦੇ ਸੀ ਕਿ ਉਥੋਂ ਦੇ ਮਨਿਸਟਰ ਅਤੇ ਉਸ ਦੇ ਮੁੰਡੇ ਨੂੰ ਅਰੈਸਟ ਕਰੋ, ਇੱਦਾਂ ਹੀ ਅਸੀਂ ਇਨ੍ਹਾਂ ਉੱਤੇ ਐਕਸ਼ਨ ਲਵਾਂਗੇ। ਇਸ ਤੋਂ ਇਲਾਵਾ ਜਿਹੜੇ ਬੰਦਿਆਂ ਨੇ ਉਥੇ ਗੁੰਡਾਗਰਦੀ ਕੀਤੀ ਹੈ, ਉਸ 'ਤੇ ਵੀ ਐਕਸ਼ਨ ਲਵਾਂਗੇ।

12.40 / ਗ.ਕ./ਅ.ਗ.

ਰਿਕਾਰਡਿੰਗ ਵੀ ਆਈ ਹੈ। ਉਸ ਤੇ ਵੀ ਅਸੀਂ ਫੈਸਲਾ ਕਰਾਂਗੇ। ਜਿੱਥੇ ਇਹ ਭੜਕਾ ਰਹੇ ਹਨ। ਅੱਜ ਹਾਊਸ ਅਤੇ ਆਪ ਵਾਲਿਓ ਤੁਸੀਂ ਵੀ ਸਾਰੇ ਸਾਡੇ ਨਾਲ ਰਲ ਕੇ ਕਰੋ। ਇਨ੍ਹਾਂ ਅਕਾਲੀਆਂ ਨੂੰ condemn ਕਰੀਏ। ਇਹ ਅੰਦਰ ਧਿਰਾਂ ਕੁਝ ਹੋਰ ਹਨ ਅਤੇ ਬਾਹਰ ਕੋਈ ਧਿਰਾਂ ਹੋਰ ਹਨ। ਸਪੀਕਰ ਸਾਹਿਬ, ਇਹ ਬਹੁਤ ਵੱਡਾ ਇਸ਼ੂ ਹੈ।

**ਮਾਨਯੋਗ ਸਪੀਕਰ:** ਰੰਧਾਵਾ ਜੀ, ਪਹਿਲਾਂ ਮੈਨੂੰ ਮਤਾ ਕਰ ਲੈਣ ਦਿਓ।

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ) :** ਸਪੀਕਰ ਸਾਹਿਬ, ਮਤਾ ਵੀ ਕਰ ਲਿਓ ਪਹਿਲਾਂ ਇਹ ਤਾਂ ਕਰ ਲਓ ਜੋ ਪੰਜਾਬ ਦੀ ਬਰਬਾਦੀ ਕਰ ਰਹੇ ਹਨ। ਜਿਹੜੇ ਪੰਜਾਬ ਨੂੰ ਭੜਕਾ ਰਹੇ ਹਨ। ਜਿਹੜੇ ਪੰਜਾਬ ਦੀ ਫਿਜ਼ਾ ਨੂੰ ਅੱਗ ਲਗਾ ਰਹੇ ਹਨ। ਜਿਹੜੇ ਹਰ ਥਾਂ ਜਾ ਕੇ ਗੋਲੀਆਂ ਚਲਾ ਰਹੇ ਹਨ। ਇਨ੍ਹਾਂ ਬਾਰੇ ਵੀ ਸਾਨੂੰ ਸੋਚਣਾ ਪੈਣਾ ਹੈ।

**ਮਾਨਯੋਗ ਸਪੀਕਰ:** ਐਗਰੀਕਲਚਰ ਮਨਿਸਟਰ ਸਾਹਿਬ, ਮਤਾ ਪੇਸ਼ ਕਰੋ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ (ਸਰਦਾਰ ਰਣਦੀਪ ਸਿੰਘ ਨਾਭਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

"ਕਿ ਪੰਜਾਬ ਵਿਧਾਨ ਸਭਾ ਦਾ ਇਹ 16ਵਾਂ ਵਿਸ਼ੇਸ਼ ਇਜਲਾਸ ਕੇਂਦਰ ਸਰਕਾਰ ਦੀ ਇਸ ਕਾਰਵਾਈ 'ਤੇ ਆਪਣੀ ਚਿੰਤਾ ਅਤੇ ਨਿਰਾਸ਼ਾ ਦਾ ਪ੍ਰਗਟਾਵਾ ਕਰਦਾ ਹੈ, ਜਿਸ ਨੇ ਆਪਣੀ ਵਿਧਾਨਕ ਸਮਰੱਥਾ ਨੂੰ ਅਣਡਿੱਠਾ ਕਰਦੇ ਹੋਏ, ਰਾਜਾਂ ਦੇ ਅਧਿਕਾਰ ਖੇਤਰ ਵਿੱਚ ਦਖਲ ਦਿੱਤਾ ਅਤੇ ਖੇਤੀਬਾੜੀ ਸਬੰਧੀ 'ਤੇ ਕਾਨੂੰਨ ਬਣਾਇਆ, ਜੋ ਕਿ ਮੂਲ ਰੂਪ ਨਾਲ ਸੰਵਿਧਾਨ ਦੀ ਸੱਤਵੀਂ ਅਨੁਸੂਚੀ ਦੀ ਰਾਜ ਦੀ ਸੂਚੀ (ਸੂਚੀ II) ਵਿੱਚ ਆਉਂਦਾ ਹੈ ਅਤੇ ਤਿੰਨ ਕਾਨੂੰਨ ਲਾਗੂ ਕੀਤੇ : ਕਿਸਾਨ ਉਤਪਾਦ ਵਪਾਰ ਅਤੇ ਵਣਜ (ਪ੍ਰੋਤਸਾਹਨ ਅਤੇ ਸਰਲੀਕਰਣ) ਐਕਟ, 2020; ਮੁੱਲ ਭਰੋਸਾ ਅਤੇ ਖੇਤੀ ਸੇਵਾਵਾਂ 'ਤੇ ਕਿਸਾਨ (ਅਧਿਕਾਰਤਾ ਅਤੇ ਸੁਰੱਖਿਆ) ਸਮਝੌਤਾ ਐਕਟ, 2020; ਅਤੇ ਜ਼ਰੂਰੀ ਵਸਤੂਆਂ (ਸੋਧ) ਐਕਟ, 2020 ।

ਪੰਜਾਬ ਵਿਧਾਨ ਸਭਾ ਉਸ ਸਖਤ ਰਵੱਈਏ ਦੀ ਨਿੰਦਾ ਕਰਦੀ ਹੈ ਜਿਸ ਤਰ੍ਹਾਂ ਨਾਲ ਕੇਂਦਰ ਸਰਕਾਰ ਨੇ 5 ਜੂਨ, 2020 ਨੂੰ ਭਾਈਵਾਲਾਂ (ਜਿਨ੍ਹਾਂ ਨੂੰ ਇਹ ਆਰਡੀਨੈਂਸ ਪ੍ਰਭਾਵਿਤ ਕਰਦੇ ਹਨ) ਜਾਂ ਰਾਜਾਂ (ਜਿਨ੍ਹਾਂ ਦੇ ਅਧਿਕਾਰ ਖੇਤਰ ਵਿੱਚ ਮਾਮਲਾ ਆਉਂਦਾ ਹੈ) ਨਾਲ ਸਲਾਹ ਮਸ਼ਵਰਾ ਕੀਤੇ ਬਿਨਾਂ ਖੇਤੀ ਨਾਲ ਸਬੰਧਿਤ ਤਿੰਨ ਆਰਡੀਨੈਂਸ ਜਾਰੀ ਕੀਤੇ ਸਨ।

ਪੰਜਾਬ ਵਿਧਾਨ ਸਭਾ ਪੁਰਜ਼ੋਰ ਢੰਗ ਨਾਲ ਕੇਂਦਰ ਸਰਕਾਰ ਦੇ ਹੰਕਾਰ ਦੀ ਨਿੰਦਾ ਕਰਦੀ ਹੈ, ਜਿਸ ਤਰ੍ਹਾਂ ਉਸ ਨੇ ਵਿਰੋਧੀ ਧਿਰ ਦੇ ਨਜ਼ਰੀਏ ਨੂੰ ਧਿਆਨ ਵਿੱਚ ਰੱਖੇ ਬਿਨਾਂ, ਸੰਸਦ ਵਿੱਚ ਧੱਕੇ ਨਾਲ ਬਿਲਾਂ ਨੂੰ ਸੰਸਦ ਦੀ ਚੋਣ ਕਮੇਟੀ ਕੋਲ ਸੁਝਾਅ ਭੇਜਦਿਆਂ ਵਿਵਾਦਪੂਰਨ ਆਰਡੀਨੈਂਸਾਂ ਦੀ ਥਾਂ ਲੈਣ ਵਾਲੇ ਤਿੰਨ ਐਕਟਾਂ ਨੂੰ ਲਾਗੂ ਕੀਤਾ ਹੈ।

ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਤੌਰ ਤੇ ਬੁਲਾਇਆ ਗਿਆ ਇਜਲਾਸ ਚਿੰਤਾ ਪ੍ਰਗਟ ਕਰਦਾ ਹੈ ਕਿ ਰਾਜ ਸਭਾ ਵਿੱਚ ਵਿਵਾਦਪੂਰਨ ਬਿੱਲਾਂ ਦੇ ਪਾਸ ਹੋਣ ਸਮੇਂ, ਵਿਰੋਧੀ ਧਿਰ ਦੀ ਗਿਣਤੀ ਦੇ ਆਧਾਰ 'ਤੇ ਵੰਡ ਦੀ ਮੰਗ ਨੂੰ ਸਵੀਕਾਰ ਨਹੀਂ ਕੀਤਾ ਗਿਆ ਸੀ।

ਪੰਜਾਬ ਵਿਧਾਨ ਸਭਾ ਕੇਂਦਰ ਸਰਕਾਰ ਵਲੋਂ ਖੇਤੀਬਾੜੀ ਅਤੇ ਇਸ ਨਾਲ ਸਬੰਧਿਤ ਮਾਮਲਿਆਂ ਤੇ ਤਿੰਨ ਵਿਵਾਦਤ ਕਾਨੂੰਨਾਂ ਨੂੰ ਲਾਗੂ ਕਰਨ ਲਈ ਸਮਵਰਤੀ ਸੂਚੀ ਦੇ ਇੰਦਰਾਜ 33 ਦੀ ਵਰਤੋਂ ਦੀ ਨਿਖੇਧੀ ਅਤੇ ਨਿੰਦਾ ਕਰਦੀ ਹੈ। ਇਹ ਸਦਨ ਇੱਕ ਵਾਰ ਫਿਰ ਇਸ ਗੱਲ ਤੇ ਜ਼ੋਰ ਦਿੰਦਾ ਹੈ ਕਿ ਖੇਤੀਬਾੜੀ ਅਤੇ ਖੇਤੀਬਾੜੀ ਨਾਲ

ਸਬੰਧਿਤ ਕੋਈ ਵੀ ਗਤੀਵਿਧੀ ਜਿਸ ਵਿੱਚ ਖੇਤੀਬਾੜੀ ਉਤਪਾਦ ਦਾ ਮੰਡੀਕਰਨ ਅਤੇ ਭੰਡਾਰਨ ਸ਼ਾਮਲ ਹੈ, ਰਾਜ ਦਾ ਵਿਸ਼ਾ ਹੈ। ਸਮਵਰਤੀ ਸੂਚੀ ਦਾ ਇੰਦਰਾਜ 33 ਵਪਾਰ ਅਤੇ ਵਣਜ ਨਾਲ ਸਬੰਧਿਤ ਹੈ ਅਤੇ ਖੇਤੀਬਾੜੀ ਨਾ ਤਾਂ ਵਪਾਰ ਅਤੇ ਨਾ ਹੀ ਵਣਜ ਹੈ। ਕਿਸਾਨ ਨਾ ਤਾਂ ਵਪਾਰੀ ਹੈ ਅਤੇ ਨਾ ਹੀ ਵਪਾਰਕ ਗਤੀਵਿਧੀਆਂ ਵਿੱਚ ਸ਼ਾਮਲ ਹੈ । ਉਹ ਸਿਰਫ ਇੱਕ ਕਾਸ਼ਤਕਾਰ/ਉਤਪਾਦਕ/ਉਪਜਾਉਣ ਵਾਲਾ ਹੈ ਜੋ ਆਪਣੀ ਉਪਜ ਨੂੰ ਘੱਟੋ-ਘੱਟ ਸਮਰਥਨ ਮੁੱਲ 'ਤੇ ਜਾਂ ਵਪਾਰੀ ਦੁਆਰਾ ਨਿਰਧਾਰਤ ਕੀਮਤ ਤੇ ਈ.ਪੀ.ਐਮ.ਸੀ. ਮੰਡੀ ਵਿੱਚ ਵੇਚਣ ਲਈ ਲਿਆਉਂਦਾ ਹੈ।

ਪੰਜਾਬ ਵਿਧਾਨ ਸਭਾ ਨੇ ਕੇਂਦਰ ਸਰਕਾਰ ਵੱਲੋਂ ਸਮਵਰਤੀ ਸੂਚੀ ਦੇ ਇੰਦਰਾਜ 33(ਬੀ) ਵਿੱਚ ਖਾਧ-ਪਦਾਰਥ ਸ਼ਬਦ ਨੂੰ ਖੇਤੀਬਾੜੀ ਸਮੱਗਰੀ (ਖੇਤੀ ਉਤਪਾਦ) ਦੇ ਬਰਾਬਰ ਹੋਣ ਦੀ ਗਲਤ ਵਿਆਖਿਆ ਕਰਕੇ ਸੰਸਦ ਨੂੰ ਗੁੰਮਰਾਹ ਕਰਨ ਦੇ ਕੰਮ ਦੀ ਨਿਖੇਧੀ ਕੀਤੀ ਹੈ ਅਤੇ ਇਸ ਤਰ੍ਹਾਂ ਕੇਂਦਰ ਸਰਕਾਰ ਨੇ ਬੇਈਮਾਨੀ ਕਰਦੇ ਹੋਏ ਅਸਿੱਧੇ ਤੌਰ 'ਤੇ ਉਹ ਪ੍ਰਾਪਤ ਕਰਨ ਦਾ ਯਤਨ ਕੀਤਾ ਹੈ ਜੋ ਇਹ ਸਿੱਧੇ ਤੌਰ ਤੇ ਨਹੀਂ ਕਰ ਸਕੀ, ਜਿਸ ਤੇ ਪ੍ਰਸ਼ਨ ਉੱਠਦੇ ਹਨ।

ਪੰਜਾਬ ਵਿਧਾਨ ਸਭਾ ਕੇਂਦਰ ਸਰਕਾਰ ਨੂੰ ਯਾਦ ਦਿਵਾਉਂਦੀ ਹੈ ਕਿ ਏ.ਪੀ.ਐਮ.ਸੀ. ਐਕਟਾਂ ਦੀ ਸੰਵਿਧਾਨਕ ਵੈਧਤਾ ਅਤੇ ਮਨਜ਼ੂਰੀ ਹੈ। ਇਹ ਰਾਜ ਦੇ ਕਾਨੂੰਨ ਹਨ ਜੋ ਇਸ ਧਾਰਨਾ ਅਧੀਨ ਤਿਆਰ ਕੀਤੇ ਗਏ ਹਨ ਕਿ ਖੇਤੀਬਾੜੀ ਅਤੇ ਖੇਤੀਬਾੜੀ ਮੰਡੀਕਰਣ ਰਾਜ ਦਾ ਵਿਸ਼ਾ ਹੈ। ਏ.ਪੀ.ਐਮ.ਸੀ. ਐਕਟਾਂ ਦੇ ਅਧੀਨ ਸਥਾਪਿਤ ਕੀਤੀਆਂ ਗਈਆਂ ਨਿਯੰਤ੍ਰਿਤ ਮੰਡੀਆਂ ਦੀ ਇੱਕ ਕਾਨੂੰਨੀ ਬੁਨਿਆਦ, ਬੁਨਿਆਦੀ ਢਾਂਚਾ ਅਤੇ ਇੱਕ ਵਪਾਰੀ ਜਾਂ ਸਰਕਾਰੀ ਖਰੀਦ ਏਜੰਸੀ ਦੁਆਰਾ ਕੀਤੀ ਗਈ ਹਰੇਕ ਖਰੀਦ ਨੂੰ ਦਸਤਾਵੇਜ਼ੀ ਰੂਪ ਨਾਲ ਦਰਜ ਕਰਨ ਲਈ ਇੱਕ ਸੁਚੱਜੀ ਪਰਿਭਾਸ਼ਿਤ ਵਿਧੀ ਹੈ। ਦੂਜੇ ਪਾਸੇ ਗੈਰ-ਨਿਯੰਤ੍ਰਿਤ ਬਾਜ਼ਾਰ ਬਿਨਾਂ ਕਿਸੇ ਬੁਨਿਆਦੀ ਢਾਂਚੇ, ਬਿਨਾਂ ਕਿਸੇ ਸੰਸਥਾਗਤ ਸਹਾਇਤਾ ਅਤੇ ਬਿਨਾਂ ਕਿਸੇ ਜਵਾਬਦੇਹੀ ਦੇ ਬਣਾਉਟੀ ਵਪਾਰਕ ਕੇਂਦਰਾਂ ਦੇ ਸਮਾਨ ਹਨ।

ਪੰਜਾਬ ਵਿਧਾਨ ਸਭਾ ਕਿਸਾਨ ਹਿਤੈਸ਼ੀ ਨਿਯੰਤ੍ਰਿਤ ਮੰਡੀਆਂ (ਏ.ਪੀ.ਐਮ.ਸੀ. ਮੰਡੀਆਂ) ਨੂੰ ਯੋਜਨਾਬੱਧ ਢੰਗ ਨਾਲ ਖਤਮ ਕਰਨ ਅਤੇ ਇਨ੍ਹਾਂ ਨੂੰ ਵਪਾਰੀ ਪੱਖੀ ਅਨਿਯਮਿਤ ਮੰਡੀਆਂ ਨਾਲ ਤਬਦੀਲ ਕਰਨ ਦੇ ਉਦੇਸ਼ ਨਾਲ ਕੇਂਦਰ ਸਰਕਾਰ ਦੇ ਯਤਨਾਂ ਦੀ ਸਖਤ ਨਿਖੇਧੀ ਅਤੇ ਨਿੰਦਾ ਕਰਦੀ ਹੈ। ਪੰਜਾਬ ਵਿਧਾਨ ਸਭਾ ਵਪਾਰੀਆਂ ਅਤੇ ਕਾਰਪੋਰੇਸ਼ਨਾਂ ਨੂੰ ਮਾਰਕੀਟ ਫੀਸ, ਪੇਂਡੂ ਵਿਕਾਸ ਫੀਸ ਆਦਿ ਦਾ ਭੁਗਤਾਨ ਕੀਤੇ ਬਿਨਾਂ ਗੈਰ-ਨਿਯੰਤ੍ਰਿਤ ਮੰਡੀਆਂ ਤੋਂ ਖਰੀਦ ਕਰਨ ਦੀ ਆਗਿਆ ਦੇਣ ਅਤੇ ਇਸ ਤਰ੍ਹਾਂ ਨਿਯੰਤ੍ਰਿਤ ਮੰਡੀਆਂ ਦੇ ਮੁਕਾਬਲੇ ਗੈਰ-ਨਿਯੰਤ੍ਰਿਤ ਮੰਡੀਆਂ ਨੂੰ ਨਾਜਾਇਜ਼ ਫਾਇਦਾ ਪਹੁੰਚਾਉਣ ਲਈ ਦਿੱਤੀਆਂ ਗਈਆਂ ਅਨੁਚਿਤ ਰਿਆਇਤਾਂ 'ਤੇ

ਚਿੰਤਾ ਪ੍ਰਗਟ ਕਰਦੀ ਹੈ। ਇਸ ਨਾਲ ਆਖਰ ਏ.ਪੀ.ਐਮ.ਸੀ. ਮੰਡੀਆਂ ਤੋਂ ਵਪਾਰ ਦੇ ਨਿੱਜੀ ਮੰਡੀਆਂ ਦੇ ਹੱਥ ਵਿੱਚ ਚਲੇ ਜਾਣ ਦੇ ਨਾਲ-ਨਾਲ ਜਿੱਥੇ ਰਾਜ ਸਰਕਾਰ ਨੂੰ ਵਿੱਤੀ ਨੁਕਸਾਨ ਹੋਵੇਗਾ ਉੱਥੇ ਹੀ ਪੇਂਡੂ ਵਿਕਾਸ 'ਤੇ ਮਾੜਾ ਅਸਰ ਪਵੇਗਾ।

ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਇਜਲਾਸ ਕੇਂਦਰ ਸਰਕਾਰ ਨੂੰ ਯਾਦ ਕਰਵਾਉਂਦਾ ਹੈ ਕਿ 86% ਕਿਸਾਨਾਂ ਕੋਲ ਥੋੜ੍ਹੀ ਜਿਹੀ ਜ਼ਮੀਨ ਹੈ ਜੋ ਹੋਰ ਪੇਂਡੂ ਕਿਰਤ-ਬਲ ਜਿਵੇਂ ਕਿ ਤਰਖਾਣ, ਜੁਲਾਹੇ, ਮਿਸਤਰੀ ਅਤੇ ਗੈਰ-ਹੁਨਰਮੰਦ ਮਜ਼ਦੂਰਾਂ ਨਾਲ ਮਿਲ ਕੇ ਪੇਂਡੂ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਬਣਾਉਂਦੇ ਹਨ। ਕੇਂਦਰ ਸਰਕਾਰ ਇਨ੍ਹਾਂ ਵਿਵਾਦਗ੍ਰਸਤ ਕਾਨੂੰਨਾਂ ਰਾਹੀਂ ਉਨ੍ਹਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਅਤੇ ਕਿੱਤਿਆਂ ਤੋਂ ਬੇਦਖਲ ਕਰਕੇ ਕਾਰਪੋਰੇਟ ਰੂਪੀ ਬਘਿਆੜਾਂ ਦੇ ਰਹਿਮੋ-ਕਰਮ 'ਤੇ ਛੱਡਣ ਦਾ ਰਾਹ ਪੱਧਰਾ ਕਰ ਰਹੀ ਹੈ। ਇਨ੍ਹਾਂ ਕਾਨੂੰਨਾਂ ਨੂੰ ਇੱਕ ਨਜ਼ਰ ਪੜ੍ਹਨ ਨਾਲ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਵੱਡੇ ਪੱਧਰ ਤੇ ਕਾਰਪੋਰੇਸ਼ਨਾਂ ਦੇ ਹੱਕ ਵਿੱਚ ਹਨ ਅਤੇ ਛੋਟੇ ਅਤੇ ਸੀਮਾਂਤ ਕਿਸਾਨਾਂ ਦੇ ਹਿੱਤਾਂ ਲਈ ਨੁਕਸਾਨਦੇਹ ਹਨ। ਪੰਜਾਬ ਵਿਧਾਨ ਸਭਾ ਪੇਂਡੂ ਗਰੀਬਾਂ ਵਿਰੁੱਧ ਇਸ ਸਾਜ਼ਿਸ਼ ਦਾ ਪੱਖ ਨਹੀਂ ਪੂਰ ਸਕਦੀ; ਸਗੋਂ ਇਹ ਤਿੰਨ ਗੈਰ-ਸੰਵਿਧਾਨਿਕ ਕਾਨੂੰਨਾਂ ਨੂੰ ਰੱਦ ਕਰਨ ਲਈ ਕਿਸਾਨਾਂ ਅਤੇ ਪੇਂਡੂ ਜਨ-ਸ਼ਕਤੀ ਦਾ ਇਸ ਸੰਘਰਸ਼ ਵਿੱਚ ਪੂਰਾ ਸਮਰਥਨ ਕਰਨ ਦਾ ਸੰਕਲਪ ਕਰਦੀ ਹੈ।

ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਇਜਲਾਸ ਸੰਸਦ ਵਿੱਚ ਇੱਕ ਵਿਸ਼ੇਸ਼ ਕਾਨੂੰਨ ਬਣਾਉਣ ਦੀ ਮੰਗ ਕਰਦਾ ਹੈ, ਜੋ ਕਿ ਗਰੀਬ ਅਤੇ ਛੋਟੇ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰੇ ਤਾਂ ਜੋ ਉਨ੍ਹਾਂ ਨੂੰ ਕਾਰਪੋਰੇਟ ਮਗਰਮੱਛਾਂ ਦੇ ਭਵਿੱਖੀ ਸੋਸ਼ਣ ਤੋਂ ਬਚਾਇਆ ਜਾ ਸਕੇ ਜੋ ਵਾਢੀ ਦੇ ਸੀਜ਼ਨ ਦੌਰਾਨ ਫਸਲਾਂ ਦੀ ਖਰੀਦ ਘੱਟੋ-ਘੱਟ ਸਮਰਥਨ ਮੁੱਲ ਤੋਂ ਘੱਟ ਕੀਮਤ ’ਤੇ ਕਰ ਕੇ, ਇਸ ਨੂੰ ਸਟੋਰ ਕਰਕੇ ਉੱਚ ਕੀਮਤਾਂ ’ਤੇ ਖਪਤਕਾਰਾਂ ਨੂੰ ਵੇਚ ਸਕਦੇ ਹਨ। ਸੁਝਾਏ ਗਏ ਵਿਸ਼ੇਸ਼ ਕਾਨੂੰਨ ਵਿੱਚ ਕਿਸਾਨਾਂ ਨੂੰ ਕਾਨੂੰਨੀ ਗਾਰੰਟੀ ਪ੍ਰਦਾਨ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਦੀ ਉਪਜ ਦੀ ਖਰੀਦ ਘੱਟੋ-ਘੱਟ ਸਮਰਥਨ ਮੁੱਲ ਤੋਂ ਘੱਟ ਕੀਮਤ ’ਤੇ ਨਹੀਂ ਕੀਤੀ ਜਾਵੇਗੀ ਅਤੇ ਘੱਟੋ-ਘੱਟ ਸਮਰਥਨ ਮੁੱਲ ਤੋਂ ਘੱਟ ਕੀਮਤ ’ਤੇ ਖੇਤੀ ਉਪਜ ਦੀ ਖਰੀਦ ਦੰਡਯੋਗ ਅਪਰਾਧ ਹੋਵੇਗਾ। ਪੰਜਾਬ ਵਿਧਾਨ ਸਭਾ ਮੰਗ ਕਰਦੀ ਹੈ ਕਿ ਸਾਰੀਆਂ ਫਸਲਾਂ ਲਈ ਘੱਟੋ-ਘੱਟ ਸਮਰਥਨ ਮੁੱਲ ’ਤੇ ਖਰੀਦ ਲਾਜ਼ਮੀ ਹੋਣੀ ਚਾਹੀਦੀ ਹੈ ਅਤੇ ਘੱਟੋ-ਘੱਟ ਸਮਰਥਨ ਮੁੱਲ ਦੀ ਗਣਨਾ ਵਿਆਪਕ ਲਾਗਤਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਕੀਤੀ ਜਾਣੀ ਚਾਹੀਦੀ ਹੈ।

ਉਪਰੋਕਤ ਦੇ ਮੱਦੇਨਜ਼ਰ, 11 ਨਵੰਬਰ 2021 ਨੂੰ ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਇਜਲਾਸ, ਮਾਨਯੋਗ ਖੇਤੀਬਾੜੀ ਮੰਤਰੀ, ਪੰਜਾਬ ਵੱਲੋਂ ਪੇਸ਼ ਕੀਤੇ ਗਏ ਅਤੇ ਸਦਨ ਵੱਲੋਂ ਪਾਸ ਕੀਤੇ ਗਏ ਮਤੇ ਰਾਹੀਂ,

ਇੱਕ ਵਾਰ ਫਿਰ ਤਿੰਨ ਵਿਵਾਦਗ੍ਰਸਤ ਕਾਨੂੰਨਾਂ ਨੂੰ ਰੱਦ ਕਰਦਾ ਹੈ ਅਤੇ ਕੇਂਦਰ ਸਰਕਾਰ ਵੱਲੋਂ ਬਿਨਾਂ ਕਿਸੇ ਸਮਰੱਥਾ ਦੇ, ਰਾਜਾਂ ਦੇ ਅਧਿਕਾਰ ਖੇਤਰ ਵਿੱਚ ਗਲਤ ਢੰਗ ਨਾਲ ਦਖਲ ਦਿੰਦਿਆਂ, ਖੇਤੀਬਾੜੀ ਰਾਜ ਦਾ ਵਿਸ਼ਾ ਹੋਣ ਦੇ ਤੱਥ ਨੂੰ ਨਜ਼ਰਅੰਦਾਜ਼ ਕਰਦਿਆਂ ਅਤੇ ਸੂਚੀ III ਦੇ ਇੰਦਰਾਜ 33 ਦੀ ਗਲਤ ਵਿਆਖਿਆ ਕਰਦਿਆਂ ਲਾਗੂ ਕੀਤੇ, ਇਨ੍ਹਾਂ ਕਾਨੂੰਨਾਂ ਨੂੰ ਰੱਦ ਕਰਨ ਦੀ ਮੰਗ ਕਰਦਾ ਹੈ।

ਪੰਜਾਬ ਵਿਧਾਨ ਸਭਾ ਵੱਲੋਂ ਪਾਸ ਕੀਤੇ ਇਸ ਮਤੇ ਨੂੰ ਮੁੱਖ ਰੱਖਦੇ ਹੋਏ ਕੇਂਦਰ ਸਰਕਾਰ ਦੇ ਖੇਤੀਬਾੜੀ ਨਾਲ ਸਬੰਧਿਤ ਤਿੰਨ ਵਿਵਾਦਗ੍ਰਸਤ ਕਾਨੂੰਨਾਂ ਨੂੰ ਰਾਜ ਅੰਦਰ ਲਾਗੂ ਨਾ ਕਰਨ ਲਈ ਪੰਜਾਬ ਸਰਕਾਰ ਨੂੰ ਹਦਾਇਤ ਜਾਰੀ ਕਰਨ ਲਈ ਇਸ ਪਵਿੱਤਰ ਸਦਨ ਨੂੰ ਬੇਨਤੀ ਕੀਤੀ ਜਾਂਦੀ ਹੈ ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

"ਕਿ ਪੰਜਾਬ ਵਿਧਾਨ ਸਭਾ ਦਾ ਇਹ 16ਵਾਂ ਵਿਸ਼ੇਸ਼ ਇਜਲਾਸ ਕੇਂਦਰ ਸਰਕਾਰ ਦੀ ਇਸ ਕਾਰਵਾਈ 'ਤੇ ਆਪਣੀ ਚਿੰਤਾ ਅਤੇ ਨਿਰਾਸ਼ਾ ਦਾ ਪ੍ਰਗਟਾਵਾ ਕਰਦਾ ਹੈ, ਜਿਸ ਨੇ ਆਪਣੀ ਵਿਧਾਨਕ ਸਮਰੱਥਾ ਨੂੰ ਅਣਡਿੱਠਾ ਕਰਦੇ ਹੋਏ, ਰਾਜਾਂ ਦੇ ਅਧਿਕਾਰ ਖੇਤਰ ਵਿੱਚ ਦਖਲ ਦਿੱਤਾ ਅਤੇ ਖੇਤੀਬਾੜੀ ਸਬੰਧੀ 'ਤੇ ਕਾਨੂੰਨ ਬਣਾਇਆ, ਜੋ ਕਿ ਮੂਲ ਰੂਪ ਨਾਲ ਸੰਵਿਧਾਨ ਦੀ ਸੱਤਵੀਂ ਅਨੁਸੂਚੀ ਦੀ ਰਾਜ ਦੀ ਸੂਚੀ (ਸੂਚੀ II) ਵਿੱਚ ਆਉਂਦਾ ਹੈ ਅਤੇ ਤਿੰਨ ਕਾਨੂੰਨ ਲਾਗੂ ਕੀਤੇ : ਕਿਸਾਨ ਉਤਪਾਦ ਵਪਾਰ ਅਤੇ ਵਣਜ (ਪ੍ਰੋਤਸਾਹਨ ਅਤੇ ਸਰਲੀਕਰਣ) ਐਕਟ, 2020; ਮੁੱਲ ਭਰੋਸਾ ਅਤੇ ਖੇਤੀ ਸੇਵਾਵਾਂ 'ਤੇ ਕਿਸਾਨ (ਅਧਿਕਾਰਤਾ ਅਤੇ ਸੁਰੱਖਿਆ) ਸਮਝੌਤਾ ਐਕਟ, 2020; ਅਤੇ ਜ਼ਰੂਰੀ ਵਸਤੂਆਂ (ਸੋਧ) ਐਕਟ, 2020 ।

ਪੰਜਾਬ ਵਿਧਾਨ ਸਭਾ ਉਸ ਸਖਤ ਰਵੱਈਏ ਦੀ ਨਿੰਦਾ ਕਰਦੀ ਹੈ ਜਿਸ ਤਰ੍ਹਾਂ ਨਾਲ ਕੇਂਦਰ ਸਰਕਾਰ ਨੇ 5 ਜੂਨ, 2020 ਨੂੰ ਭਾਈਵਾਲਾਂ (ਜਿਨ੍ਹਾਂ ਨੂੰ ਇਹ ਆਰਡੀਨੈਂਸ ਪ੍ਰਭਾਵਿਤ ਕਰਦੇ ਹਨ) ਜਾਂ ਰਾਜਾਂ (ਜਿਨ੍ਹਾਂ ਦੇ ਅਧਿਕਾਰ ਖੇਤਰ ਵਿੱਚ ਮਾਮਲਾ ਆਉਂਦਾ ਹੈ) ਨਾਲ ਸਲਾਹ ਮਸ਼ਵਰਾ ਕੀਤੇ ਬਿਨਾਂ ਖੇਤੀ ਨਾਲ ਸਬੰਧਿਤ ਤਿੰਨ ਆਰਡੀਨੈਂਸ ਜਾਰੀ ਕੀਤੇ ਸਨ।

ਪੰਜਾਬ ਵਿਧਾਨ ਸਭਾ ਪੁਰਜ਼ੋਰ ਢੰਗ ਨਾਲ ਕੇਂਦਰ ਸਰਕਾਰ ਦੇ ਹੰਕਾਰ ਦੀ ਨਿੰਦਾ ਕਰਦੀ ਹੈ, ਜਿਸ ਤਰ੍ਹਾਂ ਉਸ ਨੇ ਵਿਰੋਧੀ ਧਿਰ ਦੇ ਨਜ਼ਰੀਏ ਨੂੰ ਧਿਆਨ ਵਿੱਚ ਰੱਖੇ ਬਿਨਾਂ, ਸੰਸਦ ਵਿੱਚ ਧੱਕੇ ਨਾਲ ਬਿਲਾਂ ਨੂੰ ਸੰਸਦ ਦੀ ਚੋਣ ਕਮੇਟੀ ਕੋਲ ਸੁਝਾਅ ਭੇਜਦਿਆਂ ਵਿਵਾਦਪੂਰਨ ਆਰਡੀਨੈਂਸਾਂ ਦੀ ਥਾਂ ਲੈਣ ਵਾਲੇ ਤਿੰਨ ਐਕਟਾਂ ਨੂੰ ਲਾਗੂ ਕੀਤਾ ਹੈ।

ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਤੌਰ ਤੇ ਬੁਲਾਇਆ ਗਿਆ ਇਜਲਾਸ ਚਿੰਤਾ ਪ੍ਰਗਟ ਕਰਦਾ ਹੈ ਕਿ ਰਾਜ ਸਭਾ ਵਿੱਚ ਵਿਵਾਦਪੂਰਨ ਬਿੱਲਾਂ ਦੇ ਪਾਸ ਹੋਣ ਸਮੇਂ, ਵਿਰੋਧੀ ਧਿਰ ਦੀ ਗਿਣਤੀ ਦੇ ਆਧਾਰ ’ਤੇ ਵੰਡ ਦੀ ਮੰਗ ਨੂੰ ਸਵੀਕਾਰ ਨਹੀਂ ਕੀਤਾ ਗਿਆ ਸੀ।

ਪੰਜਾਬ ਵਿਧਾਨ ਸਭਾ ਕੇਂਦਰ ਸਰਕਾਰ ਵਲੋਂ ਖੇਤੀਬਾੜੀ ਅਤੇ ਇਸ ਨਾਲ ਸਬੰਧਿਤ ਮਾਮਲਿਆਂ ਤੇ ਤਿੰਨ ਵਿਵਾਦਤ ਕਾਨੂੰਨਾਂ ਨੂੰ ਲਾਗੂ ਕਰਨ ਲਈ ਸਮਵਰਤੀ ਸੂਚੀ ਦੇ ਇੰਦਰਾਜ 33 ਦੀ ਵਰਤੋਂ ਦੀ ਨਿਖੇਧੀ ਅਤੇ ਨਿੰਦਾ ਕਰਦੀ ਹੈ। ਇਹ ਸਦਨ ਇੱਕ ਵਾਰ ਫਿਰ ਇਸ ਗੱਲ ਤੇ ਜ਼ੋਰ ਦਿੰਦਾ ਹੈ ਕਿ ਖੇਤੀਬਾੜੀ ਅਤੇ ਖੇਤੀਬਾੜੀ ਨਾਲ ਸਬੰਧਿਤ ਕੋਈ ਵੀ ਗਤੀਵਿਧੀ ਜਿਸ ਵਿੱਚ ਖੇਤੀਬਾੜੀ ਉਤਪਾਦ ਦਾ ਮੰਡੀਕਰਨ ਅਤੇ ਭੰਡਾਰਨ ਸ਼ਾਮਲ ਹੈ, ਰਾਜ ਦਾ ਵਿਸ਼ਾ ਹੈ। ਸਮਵਰਤੀ ਸੂਚੀ ਦਾ ਇੰਦਰਾਜ 33 ਵਪਾਰ ਅਤੇ ਵਣਜ ਨਾਲ ਸਬੰਧਿਤ ਹੈ ਅਤੇ ਖੇਤੀਬਾੜੀ ਨਾ ਤਾਂ ਵਪਾਰ ਅਤੇ ਨਾ ਹੀ ਵਣਜ ਹੈ। ਕਿਸਾਨ ਨਾ ਤਾਂ ਵਪਾਰੀ ਹੈ ਅਤੇ ਨਾ ਹੀ ਵਪਾਰਕ ਗਤੀਵਿਧੀਆਂ ਵਿੱਚ ਸ਼ਾਮਲ ਹੈ । ਉਹ ਸਿਰਫ ਇੱਕ ਕਾਸ਼ਤਕਾਰ/ਉਤਪਾਦਕ/ਉਪਜਾਉਣ ਵਾਲਾ ਹੈ ਜੋ ਆਪਣੀ ਉਪਜ ਨੂੰ ਘੱਟੋ-ਘੱਟ ਸਮਰਥਨ ਮੁੱਲ 'ਤੇ ਜਾਂ ਵਪਾਰੀ ਦੁਆਰਾ ਨਿਰਧਾਰਤ ਕੀਮਤ ਤੇ ਈ.ਪੀ.ਐਮ.ਸੀ. ਮੰਡੀ ਵਿੱਚ ਵੇਚਣ ਲਈ ਲਿਆਉਂਦਾ ਹੈ।

ਪੰਜਾਬ ਵਿਧਾਨ ਸਭਾ ਨੇ ਕੇਂਦਰ ਸਰਕਾਰ ਵੱਲੋਂ ਸਮਵਰਤੀ ਸੂਚੀ ਦੇ ਇੰਦਰਾਜ 33(ਬੀ) ਵਿੱਚ ਖਾਧ-ਪਦਾਰਥ ਸ਼ਬਦ ਨੂੰ ਖੇਤੀਬਾੜੀ ਸਮੱਗਰੀ (ਖੇਤੀ ਉਤਪਾਦ) ਦੇ ਬਰਾਬਰ ਹੋਣ ਦੀ ਗਲਤ ਵਿਆਖਿਆ ਕਰਕੇ ਸੰਸਦ ਨੂੰ ਗੁੰਮਰਾਹ ਕਰਨ ਦੇ ਕੰਮ ਦੀ ਨਿਖੇਧੀ ਕੀਤੀ ਹੈ ਅਤੇ ਇਸ ਤਰ੍ਹਾਂ ਕੇਂਦਰ ਸਰਕਾਰ ਨੇ ਬੇਈਮਾਨੀ ਕਰਦੇ ਹੋਏ ਅਸਿੱਧੇ ਤੌਰ 'ਤੇ ਉਹ ਪ੍ਰਾਪਤ ਕਰਨ ਦਾ ਯਤਨ ਕੀਤਾ ਹੈ ਜੋ ਇਹ ਸਿੱਧੇ ਤੌਰ ਤੇ ਨਹੀਂ ਕਰ ਸਕੀ, ਜਿਸ ਤੇ ਪ੍ਰਸ਼ਨ ਉੱਠਦੇ ਹਨ।

ਪੰਜਾਬ ਵਿਧਾਨ ਸਭਾ ਕੇਂਦਰ ਸਰਕਾਰ ਨੂੰ ਯਾਦ ਦਿਵਾਉਂਦੀ ਹੈ ਕਿ ਏ.ਪੀ.ਐਮ.ਸੀ. ਐਕਟਾਂ ਦੀ ਸੰਵਿਧਾਨਕ ਵੈਧਤਾ ਅਤੇ ਮਨਜ਼ੂਰੀ ਹੈ। ਇਹ ਰਾਜ ਦੇ ਕਾਨੂੰਨ ਹਨ ਜੋ ਇਸ ਧਾਰਨਾ ਅਧੀਨ ਤਿਆਰ ਕੀਤੇ ਗਏ ਹਨ ਕਿ ਖੇਤੀਬਾੜੀ ਅਤੇ ਖੇਤੀਬਾੜੀ ਮੰਡੀਕਰਣ ਰਾਜ ਦਾ ਵਿਸ਼ਾ ਹੈ। ਏ.ਪੀ.ਐਮ.ਸੀ. ਐਕਟਾਂ ਦੇ ਅਧੀਨ ਸਥਾਪਿਤ ਕੀਤੀਆਂ ਗਈਆਂ ਨਿਯੰਤ੍ਰਿਤ ਮੰਡੀਆਂ ਦੀ ਇੱਕ ਕਾਨੂੰਨੀ ਬੁਨਿਆਦ, ਬੁਨਿਆਦੀ ਢਾਂਚਾ ਅਤੇ ਇੱਕ ਵਪਾਰੀ ਜਾਂ ਸਰਕਾਰੀ ਖਰੀਦ ਏਜੰਸੀ ਦੁਆਰਾ ਕੀਤੀ ਗਈ ਹਰੇਕ ਖਰੀਦ ਨੂੰ ਦਸਤਾਵੇਜ਼ੀ ਰੂਪ ਨਾਲ ਦਰਜ ਕਰਨ ਲਈ ਇੱਕ ਸੁਚੱਜੀ ਪਰਿਭਾਸ਼ਿਤ ਵਿਧੀ ਹੈ। ਦੂਜੇ ਪਾਸੇ ਗੈਰ-ਨਿਯੰਤ੍ਰਿਤ ਬਾਜ਼ਾਰ ਬਿਨਾਂ ਕਿਸੇ ਬੁਨਿਆਦੀ ਢਾਂਚੇ, ਬਿਨਾਂ ਕਿਸੇ ਸੰਸਥਾਗਤ ਸਹਾਇਤਾ ਅਤੇ ਬਿਨਾਂ ਕਿਸੇ ਜਵਾਬਦੇਹੀ ਦੇ ਬਣਾਉਟੀ ਵਪਾਰਕ ਕੇਂਦਰਾਂ ਦੇ ਸਮਾਨ ਹਨ।

ਪੰਜਾਬ ਵਿਧਾਨ ਸਭਾ ਕਿਸਾਨ ਹਿਤੈਸ਼ੀ ਨਿਯੰਤ੍ਰਿਤ ਮੰਡੀਆਂ (ਏ.ਪੀ.ਐਮ.ਸੀ. ਮੰਡੀਆਂ) ਨੂੰ ਯੋਜਨਾਬੱਧ ਢੰਗ ਨਾਲ ਖਤਮ ਕਰਨ ਅਤੇ ਇਨ੍ਹਾਂ ਨੂੰ ਵਪਾਰੀ ਪੱਖੀ ਅਨਿਯਮਿਤ ਮੰਡੀਆਂ ਨਾਲ ਤਬਦੀਲ ਕਰਨ ਦੇ ਉਦੇਸ਼ ਨਾਲ ਕੇਂਦਰ ਸਰਕਾਰ ਦੇ ਯਤਨਾਂ ਦੀ ਸਖਤ ਨਿਖੇਧੀ ਅਤੇ ਨਿੰਦਾ ਕਰਦੀ ਹੈ। ਪੰਜਾਬ ਵਿਧਾਨ ਸਭਾ ਵਪਾਰੀਆਂ ਅਤੇ ਕਾਰਪੋਰੇਸ਼ਨਾਂ ਨੂੰ ਮਾਰਕੀਟ ਫੀਸ, ਪੇਂਡੂ ਵਿਕਾਸ ਫੀਸ ਆਦਿ ਦਾ ਭੁਗਤਾਨ ਕੀਤੇ ਬਿਨਾਂ ਗੈਰ-ਨਿਯੰਤ੍ਰਿਤ ਮੰਡੀਆਂ ਤੋਂ ਖਰੀਦ ਕਰਨ ਦੀ ਆਗਿਆ ਦੇਣ ਅਤੇ ਇਸ ਤਰ੍ਹਾਂ ਨਿਯੰਤ੍ਰਿਤ ਮੰਡੀਆਂ ਦੇ ਮੁਕਾਬਲੇ ਗੈਰ-ਨਿਯੰਤ੍ਰਿਤ ਮੰਡੀਆਂ ਨੂੰ ਨਾਜਾਇਜ਼ ਫਾਇਦਾ ਪਹੁੰਚਾਉਣ ਲਈ ਦਿੱਤੀਆਂ ਗਈਆਂ ਅਨੁਚਿਤ ਰਿਆਇਤਾਂ 'ਤੇ ਚਿੰਤਾ ਪ੍ਰਗਟ ਕਰਦੀ ਹੈ। ਇਸ ਨਾਲ ਆਖਰ ਏ.ਪੀ.ਐਮ.ਸੀ. ਮੰਡੀਆਂ ਤੋਂ ਵਪਾਰ ਦੇ ਨਿੱਜੀ ਮੰਡੀਆਂ ਦੇ ਹੱਥ ਵਿੱਚ ਚਲੇ ਜਾਣ ਦੇ ਨਾਲ-ਨਾਲ ਜਿੱਥੇ ਰਾਜ ਸਰਕਾਰ ਨੂੰ ਵਿੱਤੀ ਨੁਕਸਾਨ ਹੋਵੇਗਾ ਉੱਥੇ ਹੀ ਪੇਂਡੂ ਵਿਕਾਸ 'ਤੇ ਮਾੜਾ ਅਸਰ ਪਵੇਗਾ।

ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਇਜਲਾਸ ਕੇਂਦਰ ਸਰਕਾਰ ਨੂੰ ਯਾਦ ਕਰਵਾਉਂਦਾ ਹੈ ਕਿ 86% ਕਿਸਾਨਾਂ ਕੋਲ ਥੋੜ੍ਹੀ ਜਿਹੀ ਜ਼ਮੀਨ ਹੈ ਜੋ ਹੋਰ ਪੇਂਡੂ ਕਿਰਤ-ਬਲ ਜਿਵੇਂ ਕਿ ਤਰਖਾਣ, ਜੁਲਾਹੇ, ਮਿਸਤਰੀ ਅਤੇ ਗੈਰ-ਹੁਨਰਮੰਦ ਮਜ਼ਦੂਰਾਂ ਨਾਲ ਮਿਲ ਕੇ ਪੇਂਡੂ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਬਣਾਉਂਦੇ ਹਨ। ਕੇਂਦਰ ਸਰਕਾਰ ਇਨ੍ਹਾਂ ਵਿਵਾਦਗ੍ਰਸਤ ਕਾਨੂੰਨਾਂ ਰਾਹੀਂ ਉਨ੍ਹਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਅਤੇ ਕਿੱਤਿਆਂ ਤੋਂ ਬੇਦਖਲ ਕਰਕੇ ਕਾਰਪੋਰੇਟ ਰੂਪੀ ਬਘਿਆੜਾਂ ਦੇ ਰਹਿਮੋ-ਕਰਮ 'ਤੇ ਛੱਡਣ ਦਾ ਰਾਹ ਪੱਧਰਾ ਕਰ ਰਹੀ ਹੈ। ਇਨ੍ਹਾਂ ਕਾਨੂੰਨਾਂ ਨੂੰ ਇੱਕ ਨਜ਼ਰ ਪੜ੍ਹਨ ਨਾਲ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਵੱਡੇ ਪੱਧਰ ਤੇ ਕਾਰਪੋਰੇਸ਼ਨਾਂ ਦੇ ਹੱਕ ਵਿੱਚ ਹਨ ਅਤੇ ਛੋਟੇ ਅਤੇ ਸੀਮਾਂਤ ਕਿਸਾਨਾਂ ਦੇ ਹਿੱਤਾਂ ਲਈ ਨੁਕਸਾਨਦੇਹ ਹਨ। ਪੰਜਾਬ ਵਿਧਾਨ ਸਭਾ ਪੇਂਡੂ ਗਰੀਬਾਂ ਵਿਰੁੱਧ ਇਸ ਸਾਜ਼ਿਸ਼ ਦਾ ਪੱਖ ਨਹੀਂ ਪੂਰ ਸਕਦੀ; ਸਗੋਂ ਇਹ ਤਿੰਨ ਗੈਰ-ਸੰਵਿਧਾਨਿਕ ਕਾਨੂੰਨਾਂ ਨੂੰ ਰੱਦ ਕਰਨ ਲਈ ਕਿਸਾਨਾਂ ਅਤੇ ਪੇਂਡੂ ਜਨ-ਸ਼ਕਤੀ ਦਾ ਇਸ ਸੰਘਰਸ਼ ਵਿੱਚ ਪੂਰਾ ਸਮਰਥਨ ਕਰਨ ਦਾ ਸੰਕਲਪ ਕਰਦੀ ਹੈ।

ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਇਜਲਾਸ ਸੰਸਦ ਵਿੱਚ ਇੱਕ ਵਿਸ਼ੇਸ਼ ਕਾਨੂੰਨ ਬਣਾਉਣ ਦੀ ਮੰਗ ਕਰਦਾ ਹੈ, ਜੋ ਕਿ ਗਰੀਬ ਅਤੇ ਛੋਟੇ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰੇ ਤਾਂ ਜੋ ਉਨ੍ਹਾਂ ਨੂੰ ਕਾਰਪੋਰੇਟ ਮਗਰਮੱਛਾਂ ਦੇ ਭਵਿੱਖੀ ਸੋਸ਼ਣ ਤੋਂ ਬਚਾਇਆ ਜਾ ਸਕੇ ਜੋ ਵਾਢੀ ਦੇ ਸੀਜ਼ਨ ਦੌਰਾਨ ਫਸਲਾਂ ਦੀ ਖਰੀਦ ਘੱਟੋ-ਘੱਟ ਸਮਰਥਨ ਮੁੱਲ ਤੋਂ ਘੱਟ ਕੀਮਤ ’ਤੇ ਕਰ ਕੇ, ਇਸ ਨੂੰ ਸਟੋਰ ਕਰਕੇ ਉੱਚ ਕੀਮਤਾਂ ’ਤੇ ਖਪਤਕਾਰਾਂ ਨੂੰ ਵੇਚ ਸਕਦੇ ਹਨ। ਸੁਝਾਏ ਗਏ ਵਿਸ਼ੇਸ਼ ਕਾਨੂੰਨ ਵਿੱਚ ਕਿਸਾਨਾਂ ਨੂੰ ਕਾਨੂੰਨੀ ਗਾਰੰਟੀ ਪ੍ਰਦਾਨ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਦੀ ਉਪਜ ਦੀ ਖਰੀਦ ਘੱਟੋ-ਘੱਟ ਸਮਰਥਨ ਮੁੱਲ ਤੋਂ ਘੱਟ ਕੀਮਤ ’ਤੇ ਨਹੀਂ ਕੀਤੀ ਜਾਵੇਗੀ ਅਤੇ ਘੱਟੋ-ਘੱਟ

ਸਮਰਥਨ ਮੁੱਲ ਤੋਂ ਘੱਟ ਕੀਮਤ ’ਤੇ ਖੇਤੀ ਉਪਜ ਦੀ ਖਰੀਦ ਦੰਡਯੋਗ ਅਪਰਾਧ ਹੋਵੇਗਾ। ਪੰਜਾਬ ਵਿਧਾਨ ਸਭਾ ਮੰਗ ਕਰਦੀ ਹੈ ਕਿ ਸਾਰੀਆਂ ਫਸਲਾਂ ਲਈ ਘੱਟੋ-ਘੱਟ ਸਮਰਥਨ ਮੁੱਲ ’ਤੇ ਖਰੀਦ ਲਾਜ਼ਮੀ ਹੋਣੀ ਚਾਹੀਦੀ ਹੈ ਅਤੇ ਘੱਟੋ-ਘੱਟ ਸਮਰਥਨ ਮੁੱਲ ਦੀ ਗਣਨਾ ਵਿਆਪਕ ਲਾਗਤਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਕੀਤੀ ਜਾਣੀ ਚਾਹੀਦੀ ਹੈ।

ਉਪਰੋਕਤ ਦੇ ਮੱਦੇਨਜ਼ਰ, 11 ਨਵੰਬਰ 2021 ਨੂੰ ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਇਜਲਾਸ, ਮਾਨਯੋਗ ਖੇਤੀਬਾੜੀ ਮੰਤਰੀ, ਪੰਜਾਬ ਵੱਲੋਂ ਪੇਸ਼ ਕੀਤੇ ਗਏ ਅਤੇ ਸਦਨ ਵੱਲੋਂ ਪਾਸ ਕੀਤੇ ਗਏ ਮਤੇ ਰਾਹੀਂ, ਇੱਕ ਵਾਰ ਫਿਰ ਤਿੰਨ ਵਿਵਾਦਗ੍ਰਸਤ ਕਾਨੂੰਨਾਂ ਨੂੰ ਰੱਦ ਕਰਦਾ ਹੈ ਅਤੇ ਕੇਂਦਰ ਸਰਕਾਰ ਵੱਲੋਂ ਬਿਨਾਂ ਕਿਸੇ ਸਮਰੱਥਾ ਦੇ, ਰਾਜਾਂ ਦੇ ਅਧਿਕਾਰ ਖੇਤਰ ਵਿੱਚ ਗਲਤ ਢੰਗ ਨਾਲ ਦਖਲ ਦਿੰਦਿਆਂ, ਖੇਤੀਬਾੜੀ ਰਾਜ ਦਾ ਵਿਸ਼ਾ ਹੋਣ ਦੇ ਤੱਥ ਨੂੰ ਨਜ਼ਰਅੰਦਾਜ਼ ਕਰਦਿਆਂ ਅਤੇ ਸੂਚੀ III ਦੇ ਇੰਦਰਾਜ 33 ਦੀ ਗਲਤ ਵਿਆਖਿਆ ਕਰਦਿਆਂ ਲਾਗੂ ਕੀਤੇ, ਇਨ੍ਹਾਂ ਕਾਨੂੰਨਾਂ ਨੂੰ ਰੱਦ ਕਰਨ ਦੀ ਮੰਗ ਕਰਦਾ ਹੈ।

ਪੰਜਾਬ ਵਿਧਾਨ ਸਭਾ ਵੱਲੋਂ ਪਾਸ ਕੀਤੇ ਇਸ ਮਤੇ ਨੂੰ ਮੁੱਖ ਰੱਖਦੇ ਹੋਏ ਕੇਂਦਰ ਸਰਕਾਰ ਦੇ ਖੇਤੀਬਾੜੀ ਨਾਲ ਸਬੰਧਿਤ ਤਿੰਨ ਵਿਵਾਦਗ੍ਰਸਤ ਕਾਨੂੰਨਾਂ ਨੂੰ ਰਾਜ ਅੰਦਰ ਲਾਗੂ ਨਾ ਕਰਨ ਲਈ ਪੰਜਾਬ ਸਰਕਾਰ ਨੂੰ ਹਦਾਇਤ ਜਾਰੀ ਕਰਨ ਲਈ ਇਸ ਪਵਿੱਤਰ ਸਦਨ ਨੂੰ ਬੇਨਤੀ ਕੀਤੀ ਜਾਂਦੀ ਹੈ ।”

ਬਹਿਸ, ਜੇਕਰ ਕੋਈ ਹੋਵੇ?

12.50 / ਕ.ਕ./ਹ.ਸ.ਟ.

**ਸਰਦਾਰ ਹਰਪ੍ਰਤਾਪ ਸਿੰਘ (ਅਜਨਾਲਾ):** ਧੰਨਵਾਦ, ਸਪੀਕਰ ਸਾਹਿਬ।ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਪਹਿਲਾਂ ਮੈਨਸ਼ਨ ਕਰਾਂਗਾ ਜਿਹੜੇ ਕਾਲੇ ਕਾਨੂੰਨ ਹਨ।ਇੱਕ ਹੈ, The Farmers' Produce Trade and Commerce (Promotion and Facilitation) Act, 2020. ਦੂਜਾ ਹੈ, The Farmers (Empowerment and Protection) Agreement on Price Assurance and Farm Services Act, 2020. ਤੀਜਾ ਹੈ, The Essential Commodities (Amendment) Act, 2020. ਇਨ੍ਹਾਂ ਤਿੰਨ ਕਾਲੇ ਕਾਨੂੰਨਾਂ ਦੀ ਕੀ ਲੋੜ ਸੀ? ਮੈਂ ਸਦਨ ਦੇ ਵਿੱਚ ਖਲ੍ਹੋ ਕੇ ਇੱਕ ਬੇਨਤੀ ਕਰਨ ਲੱਗਾ ਹਾਂ। ਹਰ ਕੋਈ ਨਾ ਕੋਈ ਕਿਸਾਨੀ ਦੇ ਨਾਲ ਜੁੜਿਆ ਹੋਇਆ ਹੈ। ਮੈਂ ਇਨ੍ਹਾਂ ਨੂੰ ਇੰਟਰਪਰੈਟ ਕਰਾਂਗਾ। ਲੇਕਿਨ ਇਸ ਤੋਂ ਪਹਿਲਾਂ ਇੱਕ ਗੱਲ ਜ਼ਰੂਰ ਰੱਖਾਂਗਾ। ਉਸ ਸਮੇਂ ਨੂੰ ਯਾਦ ਕਰਵਾਵਾਂਗਾ ਜਦੋਂ ਗੁਰੂ ਸਾਹਿਬਾਨ, ਗੁਰੂ ਨਾਨਕ ਦੇਵ ਜੀ ਖੇਤੀ ਕਰਦੇ ਰਹੇ ਹਨ। ਕਈ ਸਾਲ ਖੇਤੀ ਕੀਤੀ। ਔਰ ਉਸ ਵੇਲੇ ਇੱਕ ਗੱਲ ਲਿਖੀ ਗਈ: ਉੱਤਮ ਖੇਤੀ,

ਮੱਧਮ ਵਪਾਰ, ਨਖਿੱਧ ਚਾਕਰੀ, ਭੀਖ ਦੁਆਰ। ਮੈਂ ਵੀ ਹੈਰਾਨ ਰਹਿ ਗਿਆ। ਮੈਂ ਡੂੰਘਿਆਈ ਵਿੱਚ ਗਿਆ। ਉਸ ਵੇਲੇ ਕਿਸਾਨੀ ਨੂੰ ਇੱਕ ਨੰਬਰ ਦਾ ਕਿੱਤਾ ਗਿਣਿਆ ਗਿਆ ਸੀ। ਦੂਸਰੇ ਨੰਬਰ ਤੇ ਵਪਾਰ, ਤੀਸਰੇ ਨੰਬਰ ਤੇ ਨੌਕਰੀ ਨੂੰ ਨਖਿੱਧ ਤੇ ਫਿਰ ਭੀਖ ਮੰਗਣੀ। ਅੱਜ ਮੈਂ ਸਦਨ ਦੇ ਵਿੱਚ ਪੁੱਛਣਾ ਚਾਹੁੰਦਾ ਹਾਂ ਕਿ ਖੇਤੀ ਦੇ ਉੱਤੇ ਸਵਾਲੀਆ ਨਿਸ਼ਾਨ ਕਿਉਂ ਲੱਗਾ ਹੈ? ਮੇਰੇ ਬਹੁਤ ਸਤਿਕਾਰਯੋਗ, ਅਜ਼ੀਮ, ਪੜ੍ਹੇ-ਲਿਖੇ ਅਤੇ ਕਾਬਲ ਬਣ ਕੇ ਸਾਰੇ ਇਲੈਕਟਿਡ ਰਿਪਰੈਜ਼ੈਂਟੇਟਿਵ ਇੱਥੇ ਬੈਠੇ ਹਨ। ਕੀ ਅਸੀਂ ਕੋਈ ਹੱਲ ਕੱਢ ਸਕਦੇ ਹਾਂ? ਮੈਂ ਵੀ ਕਿਸਾਨੀ ਬਹੁਤ ਕੀਤੀ ਹੈ। ਕਿਸਾਨ ਦਸਾਂ ਨਹੁੰਆਂ ਦੀ ਕਮਾਈ ਕਰਦੇ ਹਨ। ਜੇ ਸਾਰਿਆਂ ਨਾਲੋਂ ਔਖਾ ਕਿੱਤਾ ਹੈ, ਤਾਂ ਉਹ ਕਿਸਾਨੀ ਹੈ। 50 ਡਿਗਰੀ ਦੇ ਵਿੱਚ ਜਦੋਂ ਝੋਨਾ ਆਉਂਦਾ ਹੈ ਤਾਂ ਕਿਸਾਨ ਇਸ ਵਿੱਚੋਂ ਨਦੀਨ ਕੱਢਦੇ ਹਨ। ਕੋਈ ਗਰਮ ਅਤੇ ਤਪਦੇ ਪਾਣੀ ਵਿੱਚ ਖਲੋ ਨਹੀਂ ਸਕਦਾ ਲੇਕਿਨ ਉਹ ਆਪਣੇ ਹੱਥਾਂ ਨਾਲ ਨਦੀਨ ਕੱਢਦੇ ਹਨ। ਸਿਆਲ ਦੇ ਵਿੱਚ ਜਦੋਂ ਕੋਰਾ ਪੈਂਦਾ ਹੈ, ਕੱਕਰ ਪੈਂਦਾ ਹੈ ਉਦੋਂ ਉਹ ਕਣਕ ਨੂੰ ਪਾਣੀ ਲਾਉਂਦੇ ਹਨ, ਤਾਂ ਕਿਤੇ ਜਾ ਕੇ ਕਣਕ ਦੀ ਪੈਦਾਵਾਰ ਹੁੰਦੀ ਹੈ। ਇਹੋ ਜਿਹਾ ਵਿਅਕਤੀ ਜਿਸ ਨੂੰ ਹਿੰਦੁਸਤਾਨ ਦੀ ਸਰਕਾਰ ਨੇ ਵੰਗਾਰਿਆ ਸੀ। ਇਹ ਕਿਹਾ ਗਿਆ ਸੀ ਕਿ ਤੂੰ ਅੰਨਦਾਤਾ ਹੈ। ਪੰਜਾਬੀਓ, ਗਰੀਨ ਰੈਵੋਨਿਊਸ਼ਨ ਲੈ ਕੇ ਆਓ। ਪੰਜਾਬੀਆਂ ਨੂੰ ਵੰਗਾਰਿਆ ਗਿਆ ਸੀ। ਪੰਜਾਬੀਆਂ ਨੇ ਇਸ ਵੰਗਾਰ ਨੂੰ ਝੱਲਿਆ। ਔਰ ਇਹੋ ਜਿਹੀ ਪੈਦਾਵਾਰ ਕੀਤੀ ਕਿ ਦੁਨੀਆ ਮੰਨ ਗਈ ਕਿ ਜੇ ਕਣਕ ਤੇ ਝੋਨਾ ਕੋਈ ਪੈਦਾ ਕਰ ਸਕਦਾ ਹੈ ਤਾਂ ਉਹ ਪੰਜਾਬ ਹੀ ਕਰ ਸਕਦਾ ਹੈ। ਪੰਜਾਬੀ ਜਿੱਥੇ ਵੀ ਗਏ, ਚਾਹੇ ਉਹ ਯੂ.ਪੀ. ਵਿੱਚ ਗਏ ਹਨ। ਬਿਹਾਰ ਵਿੱਚ ਗਏ ਹਨ। ਅੱਗੇ ਕੈਲੇਫੋਰਨੀਆਂ ਤੱਕ ਚਲੇ ਗਏ, ਕੈਨੇਡਾ ਤੱਕ ਚਲੇ ਗਏ। ਲੇਕਿਨ ਇੱਕ ਚੀਜ਼ ਸਾਬਿਤ ਕਰ ਦਿੱਤੀ ਕਿ ਜੇ ਖੇਤੀ ਕਰਨੀ ਆਉਂਦੀ ਹੈ ਤਾਂ ਪੰਜਾਬੀਆਂ ਨੂੰ ਆਉਂਦੀ ਹੈ।ਇਹੋ ਜਿਹੇ ਵਿਅਕਤੀਆਂ ਨਾਲ ਅੱਜ ਧੱਕਾ ਹੋ ਰਿਹਾ ਹੈ। ਇਹ ਧੱਕਾ ਕੌਣ ਕਰ ਰਿਹਾ ਹੈ? ਇਹ ਸਰਕਾਰ ਕਰ ਰਹੀ ਹੈ। ਇਹ ਕਾਨੂੰਨ ਕੀ ਹਨ। ਬਹੁਤ ਵੱਡੀ ਗੱਲ ਕੀਤੀ ਹੈ ਕਿ ਅਸੀਂ ਕਿਸਾਨਾਂ ਦਾ ਫਾਇਦਾ ਕਰਨ ਲੱਗੇ ਹਾਂ। ਅਸੀਂ ਕਿਸਾਨ ਨੂੰ ਖੁਸ਼ਹਾਲ ਬਣਾਉਣ ਲੱਗੇ ਹਾਂ। ਉਸ ਨੂੰ ਅਸੀਂ ਅਮੀਰ ਬਣਾਉਣ ਲੱਗੇ ਹਾਂ। ਪਹਿਲਾ ਕਾਨੂੰਨ ਹੈ, The Farmers' Produce Trade and Commerce (Promotion and Facilitation) Act, 2020. ਇਹ ਕੀ ਕਹਿ ਰਿਹਾ ਹੈ?They provide for setting-up of a mechanism allowing the farmers to sell their farm produce outside the Agriculture Produce Market Committee (A.P.M.Cs). Any license holder, trader can buy their produce from farmers at mutually agreed prices and he can sell it anywhere. ਇਸ ਦੀ ਕੀ ਲੋੜ ਹੈ? ਮੰਡੀ ਦਾ ਸਿਸਟਮ ਪੰਜਾਬ ਦੇ ਕਿਸਾਨ ਲਈ ਇੱਕ ਨੰਬਰ ਦਾ ਸਿਸਟਮ ਹੈ। ਮੰਡੀ ਲਗਦੀ ਹੈ, ਉਸ ਦੀ ਢੇਰੀ ਆਉਂਦੀ ਹੈ, ਸਾਫ ਹੁੰਦੀ ਹੈ, ਉਸ ਦਾ ਭਾਅ ਲਗਦਾ ਹੈ ਔਰ ਫਿਰ ਰਜਿਸਟਰ ਤੇ ਚੜ੍ਹਦੀ ਹੈ। ਔਰ ਉਹ ਢੇਰੀ ਖਰੀਦੀ ਜਾਂਦੀ ਹੈ। ਇੱਕ ਸਿਸਟਮ ਬਣਿਆ ਹੈ, ਐਗਰੀਕਲਚਰ

ਲਾਅ ਬਣਿਆ ਹੈ। ਮਾਰਕੀਟ ਫੀਸ ਲਗਦੀ ਹੈ। ਉਹ ਕਿਸ ਲਈ ਹੈ? ਉਹ ਮੰਡੀਆਂ ਦੀ ਬਿਹਤਰੀ ਬਣਾਉਣ ਲਈ ਹੈ। ਜਿਹੜੀਆਂ ਲਿੰਕ ਰੋਡਜ਼ ਹਨ, ਜੇ ਪੈਸੇ ਬਚਦੇ ਹਨ ਤਾਂ ਪਿੰਡਾਂ ਦੀ ਕੁਨੈਕਟੀਵਿਟੀ, ਟਰਾਲੀਆਂ ਟਰੈਕਟਰ ਲਿਆਉਣ ਦੇ ਲਈ ਉਹ ਪੈਸਾ ਲਗਦਾ ਹੈ। ਮੰਡੀਆਂ ਨੂੰ ਖਤਮ ਕਰਨ ਦੀ ਕੀ ਲੋੜ ਹੈ? ਇਹ ਕਿਸ ਦੇ ਲਈ ਕਰਨ ਲੱਗੇ ਹਨ? ਇਹ ਕਾਰਪੋਰੇਟ ਹਾਊਸਿਜ਼ ਲਈ ਕਰ ਰਹੇ ਹਨ। ਉੱਥੇ ਕੀ ਹੋਵੇਗਾ, ਉਹ ਕਾਰਪੋਰੇਟ ਘਰਾਣੇ, ਅੱਡਾਨੀ ਵਰਗੇ ਉਨ੍ਹਾਂ ਨੂੰ ਛੋਟ ਹੋਵੇਗੀ। ਕੋਈ ਮਾਰਕੀਟ ਫੀਸ ਨਹੀਂ ਲੱਗੇਗੀ। ਉਹ ਜਿੰਨੀ ਮਰਜ਼ੀ ਪ੍ਰੋਡਿਊਸ ਖਰੀਦ ਲੈਣ।ਔਰ ਸਪੀਕਰ ਸਾਹਿਬ, ਮੈਂ ਅੱਜ ਤੁਹਾਡੇ ਰਾਹੀਂ ਸਾਰੇ ਸਦਨ ਨੂੰ ਇੱਕ ਸੁਨੇਹਾ ਦੇਣ ਲੱਗਾ ਹਾਂ, ਗੈਸ ਅਤੇ ਪੈਟਰੋਲ ਤੋਂ ਬਾਅਦ ਆਉਣ ਵਾਲੇ ਸਮੇਂ ਦੇ ਵਿੱਚ ਸਾਰਿਆਂ ਤੋਂ ਵੱਡੀ ਟਰੇਡ ਜਿਹੜੀ ਹੈ, ਉਨ੍ਹਾਂ ਲੋਕਾਂ ਨੂੰ ਪਤਾ ਹੈ।

12.55 / ਪ.ਸ./ਹ.ਸ.ਟ.

ਆਉਣ ਵਾਲੇ ਸਮੇਂ ਦੇ ਵਿੱਚ ਸਭ ਤੋਂ ਵੱਡੀ ਟਰੇਡ ਐਗਰੀਕਲਚਰਲ ਪ੍ਰੋਡਿਊਸ ਹੋਣੀ ਹੈ। ਫੂਡ ਗ੍ਰੇਨਜ਼ ਜਿਹੜੇ ਹਨ, ਉਨ੍ਹਾਂ ਦੀ ਇੰਨੀ ਮੰਗ ਹੋ ਜਾਣੀ ਹੈ ਕਿ ਲੋਕਾਂ ਨੂੰ ਅਨਾਜ ਨਹੀਂ ਲੱਭਣਾ। ਜਿਸ ਤਰੀਕੇ ਦੇ ਨਾਲ ਸਾਡੀ ਪਾਪੂਲੇਸ਼ਨ ਵੱਧ ਰਹੀ ਹੈ, ਆਉਣ ਵਾਲੇ ਸਮੇਂ ਦੇ ਵਿੱਚ ਫੂਡ ਗਰੇਨਜ਼ ਦੀ ਕਮੀ ਆਉਣੀ ਹੈ। ਸਾਡੀ ਪ੍ਰੋਡਕਸ਼ਨ ਨਹੀਂ ਵੱਧ ਰਹੀ, ਲੋਕ ਵੱਧ ਰਹੇ ਹਨ ਅਤੇ ਐਗਰੀਕਲਚਰਲ ਲੈਂਡ ਘੱਟ ਰਹੀ ਹੈ। ਉਸ ਦੇ ਨਾਲ ਇਸ ਚੀਜ਼ ਨੂੰ ਇੰਨੀ ਐਕਸਪਲਾਇਟੇਸ਼ਨ ਇਸ ਚੀਜ਼ ਨੂੰ ਇਨ੍ਹਾਂ ਲੋਕਾਂ ਨੇ ਕਰਨੀ ਹੈ। ਇਨ੍ਹਾਂ ਨੇ ਕੀ ਬਣਾਇਆ ਸੀ? ਇਨ੍ਹਾਂ ਦਾ ਮਕਸਦ ਕੀ ਸੀ? ਪਠਾਨਕੋਟ, ਗੁਰਦਾਸਪੁਰ, ਅੰਮ੍ਰਿਤਸਰ ਅਤੇ ਫਾਜ਼ਿਲਕਾ ਤੱਕ ਇਨ੍ਹਾਂ ਨੇ ਸਾਈਟਸ ਖਰੀਦ ਲਈਆਂ ਹਨ ਅਤੇ ਜਿਹੜੇ ਡੁਗਰੂ(ਮੋਗੇ) ਦੇ ਵਿੱਚ ਅਡਾਨੀ ਦੇ ਸਾਈਲੋਸ ਬਣੇ ਹਨ, ਉੱਥੇ ਇਨ੍ਹਾਂ ਨੇ ਸ਼ੁਰੂਆਤ ਕਰ ਦਿੱਤੀ। ਉਨ੍ਹਾਂ ਨੇ ਅਨਾਜ ਸਟੋਰ ਕਰਨਾ ਸ਼ੁਰੂ ਕਰ ਦਿੱਤਾ।ਇਨ੍ਹਾਂ ਨੇ ਸਾਰੇ ਪੰਜਾਬ ਦਾ ਅਨਾਜ ਇਕੱਠਾ ਕਰਨਾ ਸੀ ਪਰ ਮੁੜ ਕੇ ਠੰਢ ਪੈ ਗਈ, ਖਲਿਆਰ ਹੋ ਗਈ। ਸਪੀਕਰ ਸਾਹਿਬ, ਤੁਸੀਂ ਜਾ ਕੇ ਵੇਖੋ ਇਨ੍ਹਾਂ ਦੀ ਸੁਵਿਧਾ ਨਹੀ ਡੱਗਰੂ ਸਾਈਲੋਜ ਵਿਖੇ ਸਪੈਸ਼ਲ ਰੇਲਵੇ ਲਾਈਨ ਲੇਅ ਕੀਤੀ ਗਈ ਹੈ ਤਾਂ ਜੋ ਉਹ ਉੱਥੋਂ ਜਦੋਂ ਮਰਜ਼ੀ ਕਣਕ ਕੱਢਣ ਅਤੇ ਕਾਂਡਲਾ ਪੋਰਟ ਤੇ ਲਿਜਾ ਕੇ ਜਿਥੇ ਮਰਜ਼ੀ ਕਣਕ ਭੇਜ ਦੇਣ। ਇਨ੍ਹਾਂ ਦਾ ਅਸਲ ਮਕਸਦ ਕੀ ਹੈ। ਇਨ੍ਹਾਂ ਨੇ ਸਾਰੇ ਪੰਜਾਬ ਦੇ ਬਾਰਡਰਾਂ ਤੇ ਸਾਈਲੋਜ਼ ਬਣਾ ਕੇ ਸਾਰੀ ਕਣਕ ਇਨ੍ਹਾਂ ਨੇ ਸਟੋਰ ਕਰਨੀ ਸੀ ਅਤੇ ਫਿਰ ਇਨ੍ਹਾਂ ਨੇ ਟਰੇਡ ਕਿਸ ਤਰ੍ਹਾਂ ਖੋਲਣੀ ਸੀ, ਪਾਕਿਸਤਾਨ, ਅਫਗਾਨਿਸਤਾਨ, ਤਾਜਿਕਸਤਾਨ, ਇਰਾਨ ਤੱਕ ਇਨ੍ਹਾਂ ਨੇ ਕਣਕ ਭੇਜਣੀ ਸੀ। ਇਹ ਇੱਕ ਬੜੀ ਵੱਡੀ ਸਾਜ਼ਿਸ਼ ਹੈ। ਸਾਨੂੰ ਕਣਕ ਦੀ ਲੋੜ ਨਹੀਂ। ਸਾਨੂੰ ਢਿੱਡ ਨਹੀਂ ਲੱਗੇ।ਮੈਂ ਤੁਹਾਨੂੰ ਕਿਸਾਨ ਦੀ ਹਾਲਤ ਦੱਸ ਦਿੰਦਾ ਹਾਂ।

ਸਪੀਕਰ ਸਾਹਿਬ, ਤੁਸੀਂ ਮੈਨੂੰ ਇਜਾਜ਼ਤ ਦਿਓ। ਮੈਂ ਇੱਕ ਆੜ੍ਹਤੀ ਦੀ ਦੁਕਾਨ ਤੇ ਜਾ ਕੇ ਬੈਠਾ। ਉਹ ਮੈਨੂੰ ਕਹਿਣ ਲੱਗਾ ਐਮ.ਐਲ.ਏ. ਸਾਹਿਬ ਚਾਹ ਪੀ ਲਓ। ਮੇਰੇ ਤੋਂ ਪਹਿਲਾਂ ਇੱਕ ਮੇਰਾ ਬਹੁਤ ਹੀ ਸਤਿਕਾਰਯੋਗ ਸਰਪੰਚ, ਜਿਸ ਨੂੰ ਲਾਹੌਰੀਆ ਕਹਿੰਦੇ ਹਨ, ਉਸ ਦੀ ਮੜਕ ਬੜੀ ਸੀ, ਹਮੇਸ਼ਾ ਬੜੀ ਟੌਹਰ੍ਹ ਦੇ ਨਾਲ ਬੋਲਣਾ, ਉਹ ਉੱਥੇ ਬੈਠਾ ਸੀ। ਮੈਂ ਕਿਹਾ ਕਿ ਤੁਸੀਂ ਪਹਿਲਾਂ ਇਸ ਦੀ ਗੱਲ ਸੁਣ ਲਓ ਅਤੇ ਬਾਅਦ ਵਿੱਚ ਮੈਂ ਚਾਹ ਪੀਵਾਂਗਾ। ਉਹ ਦੁਕਾਨਦਾਰ ਉਸ ਨੂੰ ਪਾਸੇ ਲੈ ਗਿਆ, ਜੇਬ ਵਿੱਚ ਪੈਸੇ ਕੱਢ ਕੇ ਉਸ ਸਰਪੰਚ ਨੂੰ ਦੇ ਦਿੱਤੇ ਅਤੇ ਫਿਰ ਉਹ ਸਰਪੰਚ ਉੱਥੋਂ ਚਲਿਆ ਗਿਆ। ਮੇਰੇ ਕੋਲੋਂ ਰਿਹਾ ਨਹੀਂ ਗਿਆ। ਮੈਂ ਉਸ ਨੂੰ ਪੁੱਛ ਲਿਆ ਕਿ ਇਹ ਕਿਹੜੇ ਕੰਮ ਆਇਆ ਸੀ। ਦੁਕਾਨਦਾਰ ਕਹਿਣ ਲੱਗਿਆ ਕਿ ਇਸ ਦੀ ਧੀ ਰਾਣੀ ਪੇਕੇ ਆਈ ਹੋਈ ਸੀ ਅਤੇ ਉਸ ਨੇ ਸਹੁਰੇ ਜਾਣਾ ਸੀ। 500 ਰੁਪਏ ਘਰ ਵਿੱਚ ਨਹੀਂ ਸੀ। ਉਹ ਮੇਰੇ ਪਾਸੋਂ 500 ਰੁਪਏ ਆਪਣੀ ਧੀ ਰਾਣੀ ਨੂੰ ਦੇਣ ਲਈ ਲੈ ਕੇ ਗਿਆ ਹੈ ਤਾਂ ਕਿ ਉਹ ਆਪਣੇ ਸਹੁਰੇ ਜਾ ਸਕੇ। ਕੀ ਅਸੀਂ ਇਹ ਹੀ ਚੀਜ਼ ਕਿਸਾਨ ਲਈ ਮੰਗਦੇ ਸੀ, ਜਿਸ ਨੇ ਹਰ ਵਿਅਕਤੀ ਦੇ ਮੂੰਹ ਵਿੱਚ ਰੋਟੀ ਪਾਉਣ ਦਾ ਯਤਨ ਕੀਤਾ। ਮੈਂ ਬੜੇ ਦੁੱਖ ਨਾਲ ਇਹ ਕਹਿਣ ਲੱਗਿਆ ਹਾਂ ਕਿ ਇਹ ਮੰਡੀਆਂ ਇਸ ਕਰਕੇ ਖਤਮ ਕਰ ਰਹੇ ਹਨ ਤਾਂ ਜੋ ਉਹ ਜਿੱਥੋਂ ਮਰਜ਼ੀ ਕਣਕ ਖਰੀਦ ਸਕਣ। ਜਿੱਥੋਂ ਮਰਜ਼ੀ ਚਾਵਲ ਖਰੀਦ ਸਕਣ। ਜਿੱਥੋਂ ਮਰਜ਼ੀ ਫੂਡ ਗ੍ਰੇਨਜ਼ ਖਰੀਦ ਕੇ ਜਿੱਥੇ ਮਰਜ਼ੀ ਵੇਚ ਸਕਣ। ਇਹ ਸਿਰਫ਼ ਉਨ੍ਹਾਂ ਕਾਰਪੋਰੇਟ ਘਰਾਣਿਆਂ ਨੂੰ ਫਾਇਦਾ ਦੇਣ ਲਈ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਮੰਡੀਆਂ ਬਿਲਕੁਲ ਐਬੋਲਿਸ਼ ਨਹੀਂ ਹੋਣੀਆਂ ਚਾਹੀਦੀਆਂ। ਇਹ ਕਿਸਾਨ ਲਈ ਬਣੀਆਂ ਹਨ। ਉਹ ਰਹਿਣੀਆਂ ਚਾਹੀਦੀਆਂ ਹਨ। ਜੇ ਮੰਡੀਆਂ ਖਤਮ ਕਰ ਦਿੱਤੀਆਂ ਗਈਆਂ ਤਾਂ ਮਿਨੀਮਮ ਸਪੋਰਟ ਪ੍ਰਾਈਸ, ਜਿਸ ਦੇ ਸਿਰ ਤੇ ਅਸੀਂ ਬਚੇ ਫਿਰਦੇ ਹਾਂ, ਖਤਮ ਕਰ ਦਿੱਤਾ ਜਾਵੇਗਾ। ਸਾਲ 2006 ਦੇ ਵਿੱਚ ਬਿਹਾਰ ਵਿੱਚ ਐਮ.ਐਸ.ਪੀ ਖਤਮ ਕਰ ਦਿੱਤੀ ਗਈ ਸੀ। ਅੱਜ ਤੁਸੀਂ ਆਪ ਦੇਖ ਲਵੋ, ਉੱਥੇ ਕੀ ਹਾਲਾਤ ਹੈ? ਉਹ ਵੀ ਮੈਂ ਦੱਸ ਦਿੰਦਾ ਹਾਂ। ਮੇਰੇ ਕੋਲ ਦੋ ਮਾਲੀ ਹਨ, ਉਹ ਮੇਰੀ ਕੋਠੀ ਦੇ ਗਾਰਡਨ ਦੇ ਵਿੱਚ ਕੰਮ ਕਰਦੇ ਹਨ।ਮੈਂ ਉਸ ਮਾਲੀ ਨੂੰ ਇੱਕ ਦਿਨ ਕਾਗਜ਼ ਦਿੱਤਾ, ਉਹ ਅੰਗਰੇਜ਼ੀ ਵਿੱਚ ਬੋਲਣ ਲੱਗ ਪਿਆ। ਮੈਂ ਮਾਲੀ ਨੂੰ ਪੁੱਛਿਆ ਕਿ ਮਾਲੀ ਸਾਹਿਬ ਕੀ ਤੁਸੀਂ ਅੰਗਰੇਜ਼ੀ ਜਾਣਦੇ ਹੋ ਤਾਂ ਉਸ ਨੇ ਕਿਹਾ ਕਿ ਮੈਂ ਬੀ.ਸੀ.ਏ. ਕਰ ਰੱਖੀ ਹੈ। ਮੈਂ ਹੈਰਾਨ ਰਹਿ ਗਿਆ। ਮੈਂ ਉਸ ਨੂੰ ਪੁੱਛਿਆ ਕਿ ਜੇ ਤੂੰ ਬੀ.ਸੀ.ਏ. ਕੀਤੀ ਹੈ ਤਾਂ ਤੂੰ ਇੱਥੇ ਮਾਲੀ ਦਾ ਕੰਮ ਕਿਉਂ ਕਰ ਰਿਹਾ ਹੈ। ਉਸ ਨੇ ਮੈਨੂੰ ਕਿਹਾ ਕਿ ਮੇਰੇ ਕੋਲ 05 ਏਕੜ ਜ਼ਮੀਨ ਬਿਹਾਰ ਵਿੱਚ ਵੀ ਹੈ, ਲੇਕਿਨ ਮੇਰਾ ਗੁਜ਼ਾਰਾ ਨਹੀਂ ਚਲਦਾ। ਇਸ ਲਈ ਮੈਂ ਇੱਥੇ ਮਾਲੀ ਦਾ ਕੰਮ ਕਰ ਰਿਹਾ ਹਾਂ ਅਤੇ ਉਹ ਬੰਦਾ 25000 ਰੁਪਏ ਪ੍ਰਤੀ ਮਹੀਨਾ ਕਮਾਉਂਦਾ ਹੈ। ਉਹ ਪਤਾ ਨਹੀਂ ਕਿੰਨੇ ਘਰਾਂ ਦੇ ਵਿੱਚ ਕੰਮ ਕਰਦਾ ਹੈ। ਉਸ ਕੋਲ 5 ਕਿੱਲੇ ਜ਼ਮੀਨ ਹੈ, ਸਾਡੇ ਕੋਲ ਤਾਂ 5 ਕਿੱਲੇ ਵੀ ਨਹੀਂ ਹੈ। ਜੇ ਮਿਨੀਮਮ ਸਪੋਰਟ ਪ੍ਰਾਈਸ ਖਤਮ ਹੋ ਗਈ ਤਾਂ ਸਾਨੂੰ ਵੀ ਮਾਲੀ ਬਣਨਾ ਪੈਣਾ ਹੈ।

1.00 / ਜ.ਸ./ਬ.ਸ.

ਮੈਂ ਗੱਲ ਕਰਦਾ ਹਾਂ ਕਿ ਇਹ ਜਿਹੜੇ ਕਾਲੇ ਕਾਨੂੰਨ ਹਨ, ਇਹ ਬਿਲਕੁਲ ਗਲਤ ਹਨ, ਇਹ ਬਿਲਕੁਲ ਹੀ ਦੁੱਖ ਵਾਲੀ ਗੱਲ ਹੈ। ਅੱਗੇ ਗੱਲ ਕਰ ਲਵੋ, The Farmers Empowerment and Protection Agreement on Price Assurance in Farm Services Act allows Farmers to do Contract Farming, Market their produce free. ਇਹ ਕਿਸ ਦੇ ਲਈ ਹੈ? ਕਹਿਣ ਲੱਗੇ ਕਿ ਠੇਕੇਦਾਰ, ਕੰਟਰੈਕਟ ਫਾਰਮਿੰਗ ਦਾ ਮੁੱਲ ਕੌਣ ਤੈਅ ਕਰੇਗਾ, ਕਿਸਾਨ ਨੂੰ ਕਿੱਲੇ ਦਾ ਕੀ ਦਿਆਂਗੇ। ਇਹ ਉਹ ਘਰਾਣੇ ਵਾਲੇ ਤੈਅ ਕਰਨਗੇ।ਇਹ ਲਾਅ ਇਸ ਕੰਮ ਲਈ ਬਣਾਇਆ ਹੈ? ਸਿਫਰ ਇਹ ਉਨ੍ਹਾਂ ਨੂੰ ਮੁਨਾਫਾ ਦੇਣ ਲਈ ਬਣਾ ਰਹੇ ਹਨ, ਇਸ ਚੀਜ਼ ਕੋਈ ਲੋੜ ਨਹੀਂ ਹੈ। ਮੈਂ ਦੁੱਖ ਨਾਲ ਕਹਿ ਰਿਹਾ ਹਾਂ ਕਿ ਇਹ ਜਿਹੜੀ ਕੰਟਰੈਕਟ ਫਾਰਮਿੰਗ ਹੋਵੇਗੀ, ਇਸ ਵਿੱਚ ਜੇ ਕੋਈ ਟਰੇਡਰ, ਜੇ ਕੋਈ ਵਪਾਰੀ, ਚੀਜ਼ ਮੁਕਰਦਾ ਹੈ ਤਾਂ ਉਸ ਨੂੰ ਤੁਸੀਂ ਕਿਸੇ ਪਾਸੇ ਕਿਸੇ ਕੋਰਟ ਵਿਚ ਖੜ੍ਹ ਨਹੀਂ ਸਕਦੇ। ਕਿਥੇ ਜਾਉਗੇ, ਐਸ.ਡੀ.ਐਮ. ਦੀ ਕੋਰਟ ਵਿਚ ਜਾਉਗੇ, ਜਿਥੇ ਮਹੀਨੇ ਲੱਗ ਜਾਣੇ ਹਨ, ਸਾਲ ਵੀ ਲੱਗ ਜਾਣਾ ਹੈ, ਲੇਕਿਨ ਬਣਨਾ ਕੁਝ ਨਹੀਂ ਹੈ।

ਅੱਗੇ ਚੱਲ ਲਵੋ ਕਿ Essential Commodities ਬਿਲ ਹੈ, ਇਹ ਕਾਹਦੇ ਲਈ ਹੈ?It is an Act amendment to the existing Essential Commodities Act. The Law now freezes items such as food-grains, pulses, edible oils and onions for trade except in extra ordinary circumstances. ਇਸ ਦੀ ਲੋੜ ਕੀ ਹੈ? ਇਹ ਲੋੜ ਇਸ ਕਰਕੇ ਲਿਆਂਦੀ ਹੈ ਕਿ ਉਹ ਜਿਹੜੇ ਕਾਰਪੋਰੇਟ ਘਰਾਣੇ ਹਨ, ਉਹ ਜਿੰਨਾ ਮਰਜ਼ੀ ਸਟੋਰ ਕਰ ਲੈਣ। ਅੱਗੇ ਕੀ ਹੁੰਦਾ ਸੀ, ਅਸੈਂਸ਼ੀਅਲ ਕਮਾਡੋਟੀਜ਼ ਦੀਆਂ ਜਿੰਨੀਆਂ ਵੀ ਆਈਟਮਾਂ ਸਨ ਤਾਂ ਕੋਈ ਬੰਦਾ 50 ਕੁਇੰਟਲ ਤੋਂ ਵੱਧ ਸਟੋਰ ਨਹੀਂ ਕਰ ਸਕਦਾ ਸੀ, ਅੱਜ ਉਹੀ ਘਰ ਹਜ਼ਾਰਾਂ ਕੁਇੰਟਲ, ਲੱਖਾਂ ਟਨ ਇਕੱਠੇ ਕਰਕੇ ਉਦੋਂ ਵੇਚਣਗੇ ਜਦੋਂ ਮਾਰਕੀਟ ਵਿਚ ਰੇਟ ਦੁੱਗਣਾ ਹੋ ਜਾਵੇਗਾ, ਉਹ ਜਿਥੇ ਮਰਜ਼ੀ ਵੇਚਣਗੇ। ਇਸ ਦੀ ਲੋੜ ਨਹੀਂ ਹੈ। ਸਪੀਕਰ ਸਾਹਿਬ, ਬੜੇ ਦੁੱਖ ਨਾਲ ਗੱਲ ਕਰ ਰਿਹਾ ਹਾਂ, ਕਾਲੇ ਕਾਨੂੰਨ ਅੱਜ ਕੀ ਬਣ ਗਏ, ਅਸੀਂ ਬਾਰਡਰ ਦੇ ਉਤੇ ਕਾਹਦੇ ਲਈ ਬੈਠੇ ਹਾਂ, ਕੋਈ ਉਨ੍ਹਾਂ ਵੱਲ ਧਿਆਨ ਨਹੀਂ ਦੇ ਰਿਹਾ, ਪੂਰਾ ਇਕ ਸਾਲ ਹੋ ਚਲਿਆ ਹੈ, ਕਿੰਨੇ ਵਿਅਕਤੀ ਇਸ ਜੋਸ਼ ਦੇ ਨਾਲ ਉਥੇ ਬੈਠੇ ਹਨ ਕਿ ਜਾਨਾਂ ਵਾਰ ਦਿਆਂਗੇ ਲੇਕਿਨ ਪੰਜਾਬ ਦੀ ਕਿਸਾਨੀ ਦੇ ਲਈ ਹਰ ਕੁਝ ਦਾਅ ਤੇ ਲਗਾ ਦਿਆਂਗੇ ਲੇਕਿਨ ਕਾਲੇ ਕਾਨੂੰਨ ਰੱਦ ਕਰਵਾਵਾਂਗੇ। ਇਹ ਉਨ੍ਹਾਂ ਦਾ ਫੈਸਲਾ ਹੈ। ਲੇਕਿਨ ਕੋਈ ਉਨ੍ਹਾਂ ਵੱਲ ਇਸ ਵੇਲੇ ਵੇਖ ਨਹੀਂ ਰਿਹਾ, ਕੋਈ ਉਨ੍ਹਾਂ ਵੱਲ ਤੱਕ ਨਹੀਂ ਰਿਹਾ, ਉਹ ਕਿੰਨੀ ਕੁ ਬੈਠੇ ਹਨ, ਮੋਦੀ ਸਾਹਿਬ ਤੁਸੀਂ ਕਦੇ ਵੇਖਿਆ ਹੈ ਲੇਕਿਨ ਜਿਸ ਦਿਨ ਅੰਬਾਨੀ ਦੇ ਘਰ ਪੋਤਰਾ ਹੋਇਆ ਸੀ ਤਾਂ ਤੁਸੀਂ ਅਗਲੇ ਦਿਨ ਹੀ ਉਥੇ ਵਧਾਈ ਦੇਣ ਲਈ

ਪਹੁੰਚ ਗਏ ਸੀ। ਉਹ ਤੁਸੀਂ ਉਨ੍ਹਾਂ ਬੱਚਿਆਂ ਵੱਲ ਵੀ ਵੇਖ ਲਵੋ, ਸਾਡੀਆਂ ਸਤਿਕਾਰਯੋਗ ਮਾਤਾਵਾਂ, ਬੀਬੀਆਂ ਭੈਣਾਂ ਉਹ ਵੀ ਉਥੇ ਬੈਠੀਆਂ ਸਾਥ ਦੇ ਰਹੀਆਂ ਹਨ । ਇਹ ਕੀ ਹੈ? ਮੈਂ ਕਹਿੰਦਾ ਹਾਂ ਕਿ ਇਹ ਇੱਕ ਪੰਜਾਬ ਦੀ ਮਿਸਾਲ ਹੈ ਕਿ ਇਸ ਵੇਲੇ ਹਰ ਵਿਅਕਤੀ ਉਨ੍ਹਾਂ ਦੇ ਨਾਲ ਸਮਰਥਨ ਦੇ ਰਿਹਾ ਹੈ । ਮੈਂ ਸਾਰੇ ਇਸ ਅਜ਼ੀਮ ਹਾਊਸ ਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਕੁਝ ਨਹੀਂ ਕਰ ਸਕਦੇ ਤਾਂ ਉਨ੍ਹਾਂ ਲਈ ਦੁਆ ਜ਼ਰੂਰ ਕਰਿਉ ਕਿ ਉਹ ਕਾਮਯਾਬ ਹੋ ਸਕਣ, ਇਹ ਕਾਲੇ ਕਾਨੂੰਨ ਜਿਹੜੇ ਹਨ, ਇਹ ਖਤਮ ਹੋ ਸਕਣ। ਮੈਂ ਇਹ ਬੇਨਤੀ ਤੁਹਾਨੂੰ ਜ਼ਰੂਰ ਕਰਨੀ ਹੈ। ਸੀ. ਐਮ ਚੰਨੀ ਸਾਹਿਬ, ਮੈਂ ਇੱਕ ਗੱਲ ਤੁਹਾਡੇ ਨਾਲ ਜ਼ਰੂਰ ਸਾਂਝੀ ਕਰਨੀ ਹੈ, ਮੈਂ ਯੂ.ਐਸ.ਏ. ਪੜਿਆ ਹਾਂ, ਮੈਂ ਉਥੇ ਛੇ ਸਾਲ ਰਿਹਾ ਹਾਂ। ਮੈਨੂੰ ਯਾਦ ਹੈ ਕਿ ਜਦੋਂ ਮੈਂ ਵਾਈਟ ਹਾਊਸ ਵੇਖਣ ਗਿਆ ਤਾਂ ਉਸ ਸਮੇਂ ਉਥੇ ਇਹ ਬਹੁਤ ਵੱਡਾ ਸਟੈਚਿਊ ਸੀ, ਉਹ ਕਿਸ ਦਾ ਸੀ, ਉਹ ਸਟੈਚਿਊ ਇਬਰਾਹੀਮ ਲਿੰਕਨ ਦਾ ਸੀ। ਅਮਰੀਕਾ ਦਾ 16ਵਾਂ ਪ੍ਰੈਜੀਡੈਂਟ, ਇਬਰਾਹੀਮ ਲਿੰਕਨ ਇਤਿਹਾਸਕ ਫੈਸਲਾ ਕਰਨ ਵਾਲਾ ਸੀ। 1861 ਵਿਚ ਉਸ ਨੇ ਕੀ ਇਤਿਹਾਸਕ ਫੈਸਲਾ ਲਿਆ। ਸਪੀਕਰ ਸਾਹਿਬ, ਉਨ੍ਹਾਂ ਨੇ Slavery abolish ਕੀਤੀ He was the one who abolished slavery in USA. ਉਨ੍ਹਾਂ ਦੇ ਬਾਰੇ ਕਿਸੇ ਨੇ ਇੱਕ ਗੱਲ ਲਿਖੀ ਹੈ, ਉਸ ਨੇ ਕੀ ਲਿਖਿਆ ਹੈ, ਉਸ ਨੂੰ ਬਹੁਤ ਵਧੀਆ ਗੱਲ ਪੇਸ਼ ਕੀਤੀ ਜਿਹੜੀ ਗੱਲ ਸਪੀਕਰ ਸਾਹਿਬ, ਤੁਹਾਡੇ ਰਾਹੀਂ ਚੰਨੀ ਸਾਹਿਬ ਉਤੇ ਢੁੱਕਦੀ ਹੈ। ਸਪੀਕਰ ਸਾਹਿਬ, ਮੈਂ ਉਹ ਗੱਲ ਕਰਾਂਗਾ। ਉਸ ਪ੍ਰੈਜੀਡੈਂਟ ਕੀ ਲਿਖਿਆ ਹੈ, ਉਹ ਲਿਖਦਾ ਹੈ I do the very best, I know how-the very best I can and I mean to keep on doing so until the end. ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਚੰਨੀ ਸਾਹਿਬ ਤੱਕ ਸੁਨੇਹਾ ਦੇਣ ਲੱਗਿਆ ਹਾਂ, ਉਸ ਅਮਰੀਕਾ ਦੇ ਰਾਸ਼ਟਰਪਤੀ ਨੇ ਇਹ ਕਿੱਡਾ ਵੱਡਾ ਇਤਿਹਾਸਕ ਫੈਸਲਾ ਦੁਨੀਆ ਉਤੇ ਲਿਆ ਸੀ। ਸਪੀਕਰ ਸਾਹਿਬ, ਅੱਜ ਚੰਨੀ ਸਾਹਿਬ ਨੇ ਇਹੋ ਜਿਹੇ ਫੈਸਲੇ ਲਏ ਹਨ, ਜਿਹੜਾ ਇੱਕ ਗਰੀਬ ਕਿਸਾਨ, ਗਰੀਬ ਪੰਜਾਬੀਆਂ ਲਈ ਇਹੋ ਜਿਹੀਆਂ ਚੀਜ਼ਾਂ ਦਿੱਤੀਆਂ ਹਨ, ਤੁਸੀਂ ਤੋਹਫੇ ਦਿੱਤੇ ਹਨ, ਉਹ ਤੁਹਾਡਾ ਧੰਨਵਾਦ ਕਰਦੇ ਹਨ, ਸ਼ੁਕਰਾਨਾ ਕਰਦੇ ਹਨ। ਸਪੀਕਰ ਸਾਹਿਬ, ਦੁੱਖ ਬੜਾ ਹੈ, ਬੋਲਣ ਨੂੰ ਬਹੁਤ ਜੀਅ ਕਰਦਾ ਹੈ ਲੇਕਿਨ ਮੈਂ ਉਸ ਤਰ੍ਹਾਂ ਨਹੀਂ ਕਰਨਾ ਕਿ ਮੈਂ ਬੋਲੀ ਜਾਵਾਂ, ਹੋਰ ਕਿਸੇ ਨੂੰ ਬੋਲਣ ਦਾ ਮੌਕਾ ਨਾ ਮਿਲੇ। ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਲੇਕਿਨ ਇੱਕ ਗੱਲ ਕਹਾਂਗਾ।

1.05 / ਬ.ਕ./ਬ.ਸ

ਸਪੀਕਰ ਸਾਹਿਬ, ਚੰਨੀ ਸਾਹਿਬ ਨੂੰ ਇੱਕ ਗੱਲ ਕਹਿਣੀ ਹੈ –

ਖੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਕਦੀਰ ਸੇ ਪਹਿਲੇ ਖੁਦਾ ਬੰਦੇ ਸੇ ਖੁਦ ਪੂਛੇ ਬਤਾ ਤੇਰੀ ਰਜ਼ਾ ਕਿਆ ਹੈ।

ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇੰਨਾ ਕੁ ਜੋਸ਼ ਖਾ ਲਓ, ਇੰਨਾ ਵਧੀਆ ਕੰਮ ਕਰ ਲਓ ਕਿ ਸਾਰਾ ਪੰਜਾਬ ਤਰੱਕੀ ਦੇ ਰਾਹ ਤੇ ਚੱਲ ਪਵੇ। ਗਰੀਬ ਬੰਦਾ ਵੀ ਰੋਟੀ ਖਾਣ ਲੱਗ ਪਵੇ। ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਚੰਨੀ ਸਾਹਿਬ ਅੱਗੇ ਬੇਨਤੀ ਕਰਦਾ ਹਾਂ। ਬਹੁਤ ਬਹੁਤ ਸ਼ੁਕਰਾਨਾ। ਜੈ ਹਿੰਦ।

**ਮਾਨਯੋਗ ਸਪੀਕਰ** : ਮਜੀਠੀਆ ਸਾਹਿਬ, ਗੱਲ ਤਿੰਨ ਐਕਟਾਂ ਅਤੇ ਰੈਜ਼ੋਲਿਊਸ਼ਨ ਦੀ ਹੋ ਰਹੀ ਹੈ। ਇਹ subject oriented Session ਹੈ। ਬਾਕੀ ਗੱਲਾਂ ਨੂੰ ਪਾਸੇ ਰੱਖ ਦਿਓ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸਪੀਕਰ ਸਾਹਿਬ, ਮੇਰੀ ਸੁਜੈਸ਼ਨ ਹੈ ਕਿ ਇਹ ਬਿਲ ਇਕੋ ਨੇਚਰ ਦੇ ਹਨ, ਇੰਟਰਰਿਲੇਟਿਡ ਹਨ। ਹਾਊਸ ਦੀ ਕੰਨਸੈਂਟ ਦੇ ਨਾਲ ਇਹ ਬਿਲ ਇਕੱਠੇ ਇੰਟਰੋਡਿਊਸ ਕਰਵਾ ਕੇ ਬਹਿਸ ਇਕੱਠੀ ਕਰਵਾ ਲਓ।

**ਮਾਨਯੋਗ ਸਪੀਕਰ** : ਤੁਹਾਡਾ ਕਹਿਣ ਦਾ ਭਾਵ ਕਲੱਬ ਕਰ ਲਈਏ।

**ਸੰਸਦੀ ਮਾਮਲੇ ਮੰਤਰੀ** : ਹਾਂ ਜੀ, ਕਲੱਬ ਕਰ ਲਓ। ਇਸ ਨਾਲ ਇਕੋ ਵਾਰ ਬਹਿਸ ਹੋ ਜਾਵੇਗੀ। ਜੇਕਰ ਹਾਊਸ ਨੂੰ ਮਨਜ਼ੂਰ ਹੋਵੇ ਤਾਂ ਅਜਿਹਾ ਕਰ ਲਿਆ ਜਾਵੇ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਸਪੀਕਰ ਸਾਹਿਬ, ਸਮਾਂ ਦੇ ਦਿਓ।

**ਮਾਨਯੋਗ ਸਪੀਕਰ** : ਸਮਾਂ ਤਾਂ ਦੇਣਾ ਹੀ ਹੈ। ਮਤਾ ਪਹਿਲਾਂ ਹੋ ਚੁੱਕਿਆ ਹੈ। ਬਹਿਸ ਇਕੱਠਿਆਂ ਤੇ ਹੋਣੀ ਹੈ ਕਿਉਂਕਿ ਸਾਰੀ ਗੱਲ ਇਕੋ ਹੀ ਹੈ। ਇਸ ਲਈ ਇਹ ਬਿਲ ਇਕੱਠੇ ਇੰਟਰੋਡਿਊਸ ਕਰ ਲੈਂਦੇ ਹਾਂ।

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

## LEGISLATIVE BUSINESS

### 10. The Punjab Agricultural Produce Markets (Amendment) Bill, 2021

**ਮਾਨਯੋਗ ਸਪੀਕਰ** : ਵਿਧਾਨਕ ਕੰਮ-ਕਾਰ। ਸਰਦਾਰ ਰਣਦੀਪ ਸਿੰਘ ਨਾਭਾ, ਖੇਤੀਬਾੜੀ ਮੰਤਰੀ ਬਿਲ ਪੇਸ਼ ਕਰਨ।

**Agriculture and Farmers Welfare Minister (Sardar Randeep Singh Nabha):** Sir, I beg to move -

> That The Punjab Agricultural Produce Markets (Amendment) Bill, 2021 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**11. The Punjab Contract Farming (Repeal) Bill, 2021**

**Agriculture and Farmers Welfare Minister (Sardar Randeep Singh Nabha):** Sir, I beg to move -

The Punjab Contract Farming (Repeal) Bill, 2021 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦਿ ਪੰਜਾਬ ਕਾਂਟ੍ਰੈਕਟ ਫਾਰਮਿੰਗ (ਰਿਪੀਲ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ)** : ਮਾਨਯੋਗ ਸਪੀਕਰ ਸਾਹਿਬ, ਧੰਨਵਾਦ। ਖੇਤੀਬਾੜੀ ਕਿਸਾਨ, ਮਜ਼ਦੂਰ ਅਤੇ ਵਪਾਰੀ ਸਾਡੇ ਪੰਜਾਬ ਹੀ ਨਹੀਂ, ਦੇਸ਼ ਦੀ ਰੀੜ੍ਹ ਦੀ ਹੱਡੀ ਹਨ। ਜਿੰਨਾ ਵੀ ਕੁਝ ਆਪਾਂ ਖੇਤੀਬਾੜੀ ਵਾਸਤੇ, ਖੇਤ ਮਜ਼ਦੂਰਾਂ ਵਾਸਤੇ, ਵਪਾਰੀਆਂ ਵਾਸਤੇ, ਕਾਰੋਬਾਰੀਆਂ ਵਾਸਤੇ ਚੰਗਾ ਕਰ ਸਕਦੇ ਹਾਂ, ਉਹ ਕਰਨਾ ਚਾਹੀਦਾ ਹੈ। ਮਾਨਯੋਗ ਸਪੀਕਰ ਸਾਹਿਬ, ਪੰਜਾਬ ਸਰਕਾਰ ਨੂੰ ਮੈਂ ਤੁਹਾਡੇ ਰਾਹੀਂ ਹੱਥ ਜੋੜ ਕੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਮਾਂ ਹੁੰਦੀ ਹੈ। ਮਾਂ ਰੋਟੀ ਦਾ ਬਹਾਨਾ ਲਗਾ ਕੇ ਬੱਚੇ ਨੂੰ ਅਵਾਰਾ ਕੁੱਤਿਆਂ ਅੱਗੇ ਨਹੀਂ ਛੱਡ ਸਕਦੀ।

1.10 / ਕ.ਕ./ਰ.ਕ.

ਪੰਜਾਬ ਸਰਕਾਰ ਨੇ ਤਿੰਨ ਕਾਲ਼ੇ ਕਾਨੂੰਨਾਂ ਦਾ ਬਹਾਨਾ ਲਗਾ ਕੇ ਹੋਰ ਕੁਝ ਕੀਤਾ ਹੀ ਨਹੀਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਨੂੰ 10 ਮਿੰਟ ਪਹਿਲਾਂ ਮੇਰੇ ਹਲਕੇ ਦੀ ਮੰਡੀ ਵਿਚੋਂ ਫੋਨ ਆਇਆ ਹੈ। ਮੇਰੇ ਹਲਕੇ ਵਿੱਚ ਹਰੀ ਦੋਂ ਪਿੰਡ ਦੀ ਮੰਡੀ ਪੈਂਦੀ ਹੈ ਜੀ। ਮੈਂ ਸੁਬ੍ਹਾ ਕੋਟਕਪੂਰਾ ਮੰਡੀ ਵਿੱਚ ਗਿਆ ਸੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਉਥੇ ਪਿਛਲੇ ਮਹੀਨੇ ਦੀ 11 ਤਾਰੀਕ ਤੋਂ ਬੋਰੀਆਂ ਭਰੀਆਂ ਪਈਆਂ ਹਨ, ਉਥੇ ਕੋਈ

ਲਿਫਟਿੰਗ ਨਹੀਂ ਕਰ ਰਿਹਾ। ਜਿਹੜੇ ਗਰੀਬ ਤੋਲੇ ਹਨ, ਉਨ੍ਹਾਂ ਨੂੰ ਇਸ ਚੀਜ਼ ਦਾ ਘਾਟਾ ਪੈ ਜਾਣਾ ਹੈ। ਜੇ ਸਰਕਾਰ ਵਾਕਿਆ ਹੀ ਕੰਮ ਕਰਦੀ ਹੈ ਤਾਂ ਸ਼ਾਮ ਤੱਕ ਉਥੇ ਲਿਫਟਿੰਗ ਕਰਵਾ ਦਿਉ ਜੀ।

ਸਪੀਕਰ ਸਾਹਿਬ, ਬਾਕੀ ਗੱਲ ਇਹ ਹੈ ਕਿ ਆਪਾਂ ਖੇਤੀਬਾੜੀ ਨੂੰ ਤਕੜਾ ਕਰਨ ਦੀ ਗੱਲ ਕਰੀ ਜਾਂਦੇ ਹਾਂ। ਇਹ ਕਾਲੇ ਕਾਨੂੰਨ ਤਾਂ ਕੇਂਦਰ ਸਰਕਾਰ ਵਾਲੇ ਲੈ ਕੇ ਆਏ ਹਨ। ਅਸੀਂ ਸਾਰੇ ਜਾਣੇ ਪਹਿਲਾਂ ਹੀ ਇਨ੍ਹਾਂ ਦੇ ਖਿਲਾਫ ਮਤਾ ਲਿਆ ਚੁੱਕੇ ਸੀ ਕਿ ਇਨ੍ਹਾਂ ਨੂੰ ਰੱਦ ਕੀਤਾ ਜਾਵੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਪਾਂ ਇਸ ਗੱਲ ਤੇ ਉਹਲੇ ਵਿੱਚ ਰਹਿ ਕੇ ਸਿਰਫ ਟਾਈਮ ਪਾਸ ਕਰਨ ਦੀ ਗੱਲ ਕਰ ਰਹੇ ਹਾਂ? ਮੈਂ ਕਹਿੰਦਾ ਹਾਂ ਕਿ ਸਾਨੂੰ ਪੰਜਾਬ ਸਰਕਾਰ ਦੱਸੇ ਕਿ ਅਸੀਂ ਕਿਸਾਨਾਂ ਵਾਸਤੇ ਪੰਜਾਬ ਵਿੱਚ ਕੀ ਕਰ ਰਹੇ ਹਾਂ? ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੀ 1225 ਏਕੜ ਜ਼ਮੀਨ ਫਰੀਦਕੋਟ ਵਿਖੇ ਠੇਕੇ ਤੇ ਲਈ ਹੋਈ ਸੀ। ਉਹ ਜ਼ਮੀਨ ਹੁਣ ਛੱਡ ਦਿੱਤੀ ਹੈ ਕਿਉਂਕਿ ਪੰਜਾਬ ਸਰਕਾਰ ਕਹਿੰਦੀ ਹੈ ਕਿ ਸਰਕਾਰ ਉਸ ਦਾ ਠੇਕਾ ਨਹੀਂ ਭਰ ਸਕਦੀ। ਉਥੇ ਖੇਤੀ ਸਬੰਧੀ ਰਿਸਰਚ ਹੁੰਦੀ ਸੀ। ਆਪਾਂ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੂੰ ਕਿਹੜਾ ਪ੍ਰੋਤਸ਼ਾਹਨ ਤੇ ਬਜਟ ਦਿੱਤਾ ਹੈ ਤਾਂ ਕਿ ਕਿਸਾਨੀ ਨੂੰ ਲਾਹੇਵੰਦ ਧੰਦਾ ਬਣਾ ਸਕੀਏ? ਕੀ ਪੰਜਾਬ ਸਰਕਾਰ ਨੇ ਆਰਗੈਨਿਕ ਖੇਤੀ ਵਾਸਤੇ ਕੋਈ ਪ੍ਰਾਜੈਕਟ ਲਗਾਇਆ ਹੈ? ਕੀ ਪੰਜਾਬ ਸਰਕਾਰ ਨੇ ਕਿਸੇ ਬੰਦੇ ਨੂੰ ਕੋਈ ਅਜਿਹਾ ਪ੍ਰੋਤਸ਼ਾਹਨ ਦਿੱਤਾ ਹੈ ? (ਵਿਘਨ) ਮੈਂ ਬਿਲਕੁਲ ਫਾਰਮ ਲਾਅ ਤੇ ਹੀ ਬੋਲ ਰਿਹਾ ਹਾਂ ਜੀ। ਮਾਨਯੋਗ ਸਪੀਕਰ ਸਾਹਿਬ, ਇਕੱਲੇ ਫਾਰਮ ਲਾਅ ਬਾਰੇ ਸਿਰਫ ਗੱਲ ਕਰਕੇ ਕੁਝ ਨਹੀਂ ਬਣਨਾ। ਆਪਾਂ ਇੱਥੇ ਗੱਲਾਂ ਕਰੀ ਜਾਂਦੇ ਹਾਂ, ਸੈਂਟਰਲ ਐਕਟ ਨੂੰ ਪੰਜਾਬ ਦੀ ਵਿਧਾਨ ਸਭਾ ਕਿਵੇਂ ਰੱਦ ਕਰ ਦੇਵੇਗੀ? ਭਾਵੇਂ ਸਾਨੂੰ ਸਿਰ ਲੁਹਾਉਣਾ ਪੈ ਜਾਵੇ, ਕੋਈ ਅਜਿਹਾ ਕਦਮ ਦੱਸੋ ਕਿ ਮਸਲਾ ਹੱਲ ਹੋਵੇ, ਆਪਾਂ ਚੱਲ ਕੇ ਪ੍ਰਧਾਨ ਮੰਤਰੀ ਦਾ ਘਰ ਘੇਰੀਏ, ਸਾਰਾ ਪੰਜਾਬ ਚੱਲੇ, ਆਪਾਂ ਪੰਜਾਬ ਦੇ ਅੱਗੇ ਲੱਗੀਏ। ਜਿਹੜੇ ਸਾਡੇ ਪੰਜਾਬ ਦੇ ਕਿਸਾਨ ਦਿੱਲੀ ਦੇ ਬਾਰਡਰਾਂ ਤੇ ਬੈਠੇ ਹਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਸਹੂਲਤ ਲਈ ਪੰਜਾਬ ਸਰਕਾਰ ਨੇ ਕੀ ਕੀਤਾ ਹੈ? ਉਦੋਂ ਤਾਂ ਆਪਾਂ ਫੁੱਲ ਲੈ ਕੇ ਚਲੇ ਜਾਂਦੇ ਹਨ ਕਿ ਦਰਸ਼ਨ ਦਿਉ। ਸਾਨੂੰ ਇਕੱਠੇ ਤੇ ਤਕੜੇ ਹੋ ਕੇ ਇਸ ਮਸਲੇ ਤੇ ਗੱਲ ਉਠਾਉਣੀ ਚਾਹੀਦੀ ਹੈ। ਕਿਸਾਨਾਂ ਦੀਆਂ 700 ਸ਼ਹੀਦੀਆਂ ਹੋ ਗਈਆਂ ਹਨ। ਆਪਾਂ ਹੋਰ ਕਿੰਨੀਆਂ ਕੁ ਸ਼ਹੀਦੀਆਂ ਮੰਗਦੇ ਹਾਂ? ਇਹ ਸੰਘੀ ਢਾਂਚੇ ਤੇ ਵਾਰ ਹੈ ਪਰ ਆਪਾਂ ਰਿਪੋਰਟਾਂ ਹੀ ਮੰਗਵਾਈ ਜਾਂਦੇ ਹਾਂ। ਇੱਥੇ ਮਾਨਯੋਗ ਹੋਮ ਮਨਿਸਟਰ ਸਾਹਿਬ ਬੈਠੇ ਸੀ, ਇਨ੍ਹਾਂ ਨੇ ਚਾਰ-ਪੰਜ ਦਿਨ ਪਹਿਲਾਂ ਗੱਲ ਕੀਤੀ, ਜਿਹੜੇ 300 ਬੰਦੇ ਦੂਜਿਆਂ ਸੂਬਿਆਂ ਤੋਂ ਪੰਜਾਬ ਵਿੱਚ ਭਰਤੀ ਹੋਏ ਸੀ, ਜਿਹੜੇ ਬਾਦਲ ਸਾਹਿਬ ਨੇ ਭਰਤੀ ਕੀਤੇ ਸੀ ਤੇ ਮੁੜ ਕੇ ਕੈਪਟਨ ਸਾਹਿਬ ਨੇ ਵੀ ਭਰਤੀ ਕੀਤੇ ਸੀ, ਸਾਲ 2014 ਵਿੱਚ 225 ਬੰਦੇ ਬਾਦਲ ਸਾਹਿਬ ਨੇ ਭਰਤੀ ਕੀਤੇ ਸੀ ਅਤੇ ਕੈਪਟਨ ਅਮਰਿੰਦਰ ਸਿੰਘ ਜੀ ਨੇ 75 ਬੰਦੇ ਭਰਤੀ ਕੀਤੇ ਸੀ। ਜਦੋਂ ਸਾਡੇ ਬੱਚੇ ਨੌਕਰੀਆਂ ਮੰਗਣ ਜਾਂਦੇ ਹਨ ਤਾਂ ਉਨ੍ਹਾਂ ਨੂੰ ਡਾਂਗਾਂ

ਮਾਰਦੇ ਹਨ ਜੀ, ਉਨ੍ਹਾਂ ਨੂੰ ਕੁੱਟਦੇ ਹਨ। (ਵਿਘਨ) ਦੋਵਾਂ ਸਰਕਾਰਾਂ ਨੇ ਭਰਤੀ ਕੀਤੇ ਹਨ। ਉਨ੍ਹਾਂ ਤੋਂ ਬਾਅਦ ਇਸ ਸਰਕਾਰ ਨੇ ਵੀ ਕੀਤੇ ਹਨ, ਤੁਸੀਂ ਇੱਥੇ ਬੈਠੇ ਹੁੰਦੇ ਸੀ, ਤੁਸੀਂ ਹੱਸਦੇ ਹੁੰਦੇ ਸੀ, ਜਦੋਂ ਸਾਡੇ ਬੱਚਿਆਂ ਦੇ ਡਾਂਗਾਂ ਪੈਂਦੀਆਂ ਹੁੰਦੀਆਂ ਸਨ, ਇਹ ਸਰਕਾਰ ਵਾਲੇ ਹੱਸਦੇ ਹੁੰਦੇ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਰਿਪੋਰਟ ਮੰਗਵਾ ਕੇ ਕੀਤਾ ਕੀ ਹੈ? ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਹੁਣੇ ਬਰਖਾਸਤ ਕਰੋ। ਸਾਡੇ ਪੰਜਾਬੀ ਬੱਚਿਆਂ ਦੇ ਹੱਕ ਖਾ ਲਏ ਹਨ। ਹਰਿਆਣਾ ਨੇ 75% ਰਿਜ਼ਰਵੇਸ਼ਨ ਕਰ ਦਿੱਤੀ ਹੈ, ਤੁਸੀਂ ਕਿਉਂ ਨਹੀਂ ਕਰ ਸਕਦੇ? ਜੇ ਪੰਜਾਬ ਤਕੜਾ ਹੋਊ ਤਾਂ ਐਗਰੀਕਲਚਰ ਤਕੜਾ ਹੋਵੇਗਾ। ਜੇ ਐਗਰੀਕਲਚਰ ਤਕੜਾ ਹੋਵੇਗਾ ਤਾਂ ਪੰਜਾਬ ਤਕੜਾ ਹੋਵੇਗਾ। ਆਪਾਂ ਸਿਰਫ ਇੱਥੋਂ ਗੱਲਾਂ ਕਰਕੇ ਤੁਰ ਜਾਂਦੇ ਹਾਂ। ਸਪੀਕਰ ਸਾਹਿਬ, ਸਾਨੂੰ ਗੱਲਾਂ ਨਹੀਂ ਚਾਹੀਦੀਆਂ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਗੈਸਟ ਫੈਕਲਟੀ ਦੇ ਲੈਕਚਰਾਰ ਹਨ। ਤੁਸੀਂ ਉਨ੍ਹਾਂ ਵਾਸਤੇ ਨਵੀਆਂ ਪੋਸਟਾਂ ਕੱਢ ਦਿੱਤੀਆਂ ਹਨ...

**ਮਾਨਯੋਗ ਸਪੀਕਰ:** ਤੁਸੀਂ ਫਾਰਮਜ਼ ਲਾਅਜ਼ ਤੇ ਗੱਲ ਕਰੋ ਜੀ।

**ਸਰਦਾਰ ਨਵਜੋਤ ਸਿੰਘ ਸਿੱਧੂ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਮੇਰੇ ਮਾਨਯੋਗ ਭਾਈ ਸਾਹਿਬ ਨੇ ਇਹ ਕਿਹਾ ਹੈ ਕਿ ਜੋ ਤੁਸੀਂ ਕੇਂਦਰ ਸਰਕਾਰ ਦੇ ਲਾਅ ਰੱਦ ਕਰ ਰਹੇ ਹੋ, ਇਸ ਦਾ ਫਾਇਦਾ ਕੀ ਹੈ, ਇਹ ਤਾਂ ਬੇਮਾਅਨੇ ਗੱਲਾਂ ਹਨ। ਜੋ ਕੀਤਾ ਹੈ, ਉਹ ਤਾਂ ਸੈਂਟਰ ਸਰਕਾਰ ਨੇ ਕੀਤਾ ਹੈ। ਮੈਂ ਭਾਈਜਾਨ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਕੇਜਰੀਵਾਲ ਸਾਹਿਬ ਨੇ ਇਨ੍ਹਾਂ ਕਾਨੂੰਨਾਂ ਵਿਚੋਂ ਇੱਕ ਕਾਨੂੰਨ ਨੂੰ ਨੋਟੀਫਾਈ ਕੀਤਾ ਔਰ ਦੂਜੇ ਕਾਨੂੰਨ ਦੇ ਕਾਗਜ਼ ਫਾੜ੍ਹ ਕੇ ਡਰਾਮਾ ਕੀਤਾ। ਅੱਜ ਤਾਈਂ ਜੇ ਉਨ੍ਹਾਂ ਨੇ ਉਸ ਕਾਨੂੰਨ ਨੂੰ ਡੀ-ਨੋਟੀਫਾਈ ਹੋਇਆ ਹੋਵੇ ਤਾਂ ਗੱਲ ਮੰਨੀ ਜਾ ਸਕਦੀ ਹੈ। ਕੋਈ ਇੱਕ ਬੰਦਾ ਵੀ ਕਹਿ ਦੇਵੇ ਕਿ ਇਨ੍ਹਾਂ ਦੀ ਸਰਕਾਰ ਨੇ ਉਨ੍ਹਾਂ ਕਾਨੂੰਨਾਂ ਵਿਚੋਂ ਇੱਕ ਨੂੰ ਨੋਟੀਫਾਈ ਨਹੀਂ ਕੀਤਾ? ਕੀ ਉਸ ਕਾਨੂੰਨ ਨੂੰ ਲਾਗੂ ਨਹੀਂ ਕੀਤਾ? ਉਸ ਤੋਂ ਬਾਅਦ ਉਸ ਕਾਨੂੰਨ ਨੂੰ ਜੇ ਇਨ੍ਹਾਂ ਨੇ ਡੀ-ਨੋਟੀਫਾਈ ਕੀਤਾ ਹੋਵੇ ਤਾਂ ਮੈਂ ਇਨ੍ਹਾਂ ਦੀ ਗੱਲ ਨੂੰ ਸਿਰ ਮੱਥੇ ਮੰਨਾਂਗਾ। ਸਪੀਕਰ ਸਾਹਿਬ, ਇਨ੍ਹਾਂ ਨੇ ਡੀ-ਨੋਟੀਫਾਈ ਨਹੀਂ ਕੀਤਾ। ਇਨ੍ਹਾਂ ਨੇ ਕਾਨੂੰਨ ਪਾੜਨ ਦਾ ਡਰਾਮਾ ਕੀਤਾ।

1.15 / ਹ.ਸ. / ਰ.ਕ.

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਮੈਂ ਤਾਂ ਕਾਂਗਰਸ ਪਾਰਟੀ ਦੇ ਪੰਜਾਬ ਪ੍ਰਧਾਨ ਜੀ ਦੀ ਬਹੁਤ ਇੱਜ਼ਤ ਕਰਦਾ ਹਾਂ ਪਰ ਇਹ ਕਦੇ-ਕਦੇ ਭੁੱਲ ਜਾਂਦੇ ਹਨ ਕਿ ਇਹ ਆਪੋਜੀਸ਼ਨ ਦੇ ਨਹੀਂ ਰੂਲਿੰਗ ਪਾਰਟੀ ਦੇ ਪ੍ਰਧਾਨ ਹਨ। ਅਸੀਂ ਜਿਨੇ ਵੀ ਮੁੱਦੇ ਚੁੱਕੇ, ਉਨ੍ਹਾਂ ਤੇ ਇਨ੍ਹਾਂ ਨੇ ਮੋਹਰ ਲਗਾ ਦਿੱਤੀ ਹੈ। ਇਨ੍ਹਾਂ ਨੇ ਏ.ਜੀ.

ਵਾਲਾ ਕੰਮ ਕਰਵਾ ਦਿੱਤਾ, ਵਧੀਆ ਕੀਤਾ ਲੇਕਿਨ ਜਿਸ ਨੇ ਇਹ ਏ.ਜੀ. ਲਵਾਇਆ ਸੀ, ਉਸ ਦਾ ਵੀ ਅਸਤੀਫਾ ਲੈ ਲਓ। ਤੁਸੀਂ ਡੀ.ਜੀ.ਪੀ. ਸਾਹਿਬ ਵਾਲੀ ਗੱਲ ਚੁੱਕਦੇ ਹੋ, ਉਹੀ ਗੱਲ ਅਸੀਂ ਕਰਦੇ ਹਾਂ।ਕਿਉਂਕਿ ਡੀ.ਜੀ.ਪੀ. ਸਾਹਿਬ ਨੇ ਉਹੀ ਕੰਮ ਕੀਤਾ, ਜਿਹੜਾ ਬਾਦਲ ਸਾਹਿਬ ਚਾਹੁੰਦੇ ਸੀ।

**ਮਾਨਯੋਗ ਸਪੀਕਰ:** ਇਕ ਸੈਕਿੰਡ ਜੀ, ਆਪਾਂ ਫਾਰਮ ਲਾਅਜ਼ ਤੇ ਗੱਲ ਕਰੀਏ, ਕੋਈ ਕੰਸਟ੍ਰੱਕਟਿਵ ਗੱਲ ਕਰੀਏ। ਕੋਈ ਕੰਸਟ੍ਰੱਕਟਿਵ ਸੁਜੈਸ਼ਨ ਦਿਓ ਕਿ ਇਸ ਵਿਚ ਕੀ ਕੀਤਾ ਜਾ ਸਕਦਾ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਬਿਲਕੁਲ ਠੀਕ ਹੈ ਜੀ। ਸਪੀਕਰ ਸਾਹਿਬ, ਦਿੱਲੀ ਦੀ ਸਰਕਾਰ ਅੱਧੀ ਸਰਕਾਰ ਹੈ, ਪੰਜਾਬ ਦੀ ਸਰਕਾਰ ਪੂਰੀ ਸਰਕਾਰ ਹੈ। ਜਿਹੜੀ ਅਸੀਂ ਅਬੋਹਰ ਦੇ ਵਿਚ ਦੋ ਕਰੋੜ ਰੁਪਿਆ ਕੰਪਨਸੇਸ਼ਨ ਦਿੱਤੀ ਹੈ, ਉਸ ਦੀ ਗੱਲ ਕਰੋ। ਜਿਹੜਾ ਅਸੀਂ ਨੋਟੀਫਾਈ ਕੀਤਾ ਸੀ, ਉਸ ਦੀ ਸਾਰੀ ਡਿਟੇਲ ਅਸੀਂ ਇਨ੍ਹਾਂ ਨੂੰ ਭੇਜ ਦਿਆਂਗੇ ਪਰ ਹੁਣ ਮੈਨੂੰ ਇਹ ਦੱਸੋ ਕਿ ਮੈਨੂੰ ਹਾਲੇ ਵੀ ਮੈਸੇਜ ਆ ਰਹੇ ਹਨ ਕਿ ਸਾਨੂੰ ਡੀ.ਏ.ਪੀ. ਦੇ ਦਿਓ। ਤੁਸੀਂ ਸਾਰੇ ਪੰਜਾਬ ਦੇ ਕਿਸਾਨਾਂ ਨੂੰ ਕਣਕ ਬੀਜਣ ਤੋਂ ਰੋਕ ਰੱਖਿਆ ਹੈ, ਉਨ੍ਹਾਂ ਨੇ ਖੇਤਾਂ ਵਿਚ ਸੁਹਾਗੇ ਮਾਰ ਕੇ ਰੱਖੇ ਹੋਏ ਹਨ। ਇਨ੍ਹਾਂ ਕਿਸਾਨਾਂ ਨੂੰ ਮੋਦੀ ਸਰਕਾਰ ਨੇ ਤਾਂ ਨਹੀਂ ਰੋਕਿਆ, ਤੁਸੀਂ ਰੋਕਿਆ ਹੈ। ਅਸੀਂ ਸਾਰੇ ਇਨ੍ਹਾਂ ਖੇਤੀ ਕਾਨੂੰਨਾਂ ਨੂੰ ਰੱਦ ਕਰਨ ਵਾਲੇ ਮਤੇ ਤੇ ਸਹਿਮਤ ਹਾਂ ਭਾਵੇਂ 10 ਵਾਰੀ ਰੱਦ ਕਰੋ ਪਰ ਇਸ ਦਾ ਅਸਰ ਕੀ ਹੋਵੇਗਾ। ਸਪੀਕਰ ਸਾਹਿਬ, ਇਸ ਵਾਸਤੇ ਇਕ ਵਧੀਆ ਰਣਨੀਤੀ ਚਾਹੀਦੀ ਹੈ ਕਿਉਂਕਿ ਇਹ ਦੇਸ਼ ਦੇ ਸੰਘੀ ਢਾਂਚੇ ਤੇ ਹਮਲਾ ਹੈ।

**ਮਾਨਯੋਗ ਸਪੀਕਰ:** ਤੁਸੀਂ ਕੋਈ ਸੁਝਾਅ ਦਿਓ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਮੈਂ ਸੁਝਾਅ ਦਿੰਦਾ ਹਾਂ ਕਿ ਚੱਲੋ ਆਪਾਂ ਪ੍ਰਧਾਨ ਮੰਤਰੀ ਜੀ ਦਾ ਘਰ ਘੇਰੀਏ। ਸਾਰਾ ਪੰਜਾਬ ਨਾਲ ਚੱਲੇਗਾ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਅਮਰਜੀਤ ਸਿੰਘ ਸੰਦੋਆ ਆਪਣੀ ਸੀਟ ਤੋਂ ਖੜੇ ਹੋ ਕੇ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਬੈਠ ਜਾਓ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਇਨ੍ਹਾਂ ਨੇ ਕੁੱਝ ਨਹੀਂ ਕਰਨਾ, 700 ਕਿਸਾਨ ਹੋਰ ਸ਼ਹੀਦ ਹੋ ਜਾਣੇ ਹਨ ਪਰ ਇਨ੍ਹਾਂ ਨੇ ਕੁੱਝ ਨਹੀਂ ਕਰਨਾ। ਸਾਡੀ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਨ੍ਹਾਂ ਸ਼ਹੀਦ ਕਿਸਾਨਾਂ ਦੇ ਬੱਚਿਆਂ ਨੂੰ ਰੁਜ਼ਗਾਰ ਦਈਏ। ਬਾਕੀ ਗੱਲ ਇਹ ਹੈ ਕਿ ਹੁਣ ਡੀ.ਏ.ਪੀ. ਤਾਂ ਦਿਵਾ ਦਿਓ। ਕਿਸਾਨ ਮਰ ਰਿਹਾ ਹੈ, ਤੁਸੀਂ ਇਕੱਲਾ ਕਾਗਜ਼ਾਂ ਦਾ ਢਿੱਡ ਭਰ ਰਹੇ ਹੋ।

**ਸਰਦਾਰ ਨਵਜੋਤ ਸਿੰਘ ਸਿੱਧੂ(ਬੈਠੇ ਬੈਠੇ):**ਤੁਸੀਂ ਮੇਰੇ ਸਵਾਲ ਦਾ ਜਵਾਬ ਨਹੀਂ ਦਿੱਤਾ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਉਥੇ ਅੱਧੀ ਸਰਕਾਰ ਹੈ। ਦਿੱਲੀ ਦੀ ਵਿਧਾਨ ਸਭਾ ਨੇ ਸਭ ਤੋਂ ਪਹਿਲਾਂ ਤਿੰਨਾਂ ਕਾਲੇ ਕਾਨੂੰਨਾਂ ਖਿਲਾਫ ਮਤਾ ਪਾਇਆ ਸੀ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਸਿੱਧੂ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਦੇ ਸਾਬਕਾ ਮੁੱਖ ਮੰਤਰੀ ਸੀ, ਜਿਨ੍ਹਾਂ ਦੀ ਅਗਵਾਈ ਵਿਚ ਇਨ੍ਹਾਂ ਨੇ 2017 ਦੀ ਚੋਣ ਲੜੀ ਸੀ।

(**ਅਵਾਜ਼ਾਂ:** ਉਹ ਚਲੇ ਗਏ।)

**ਸਰਦਾਰ ਹਰਪਾਲ ਸਿੰਘ ਚੀਮਾ:** ਕੋਈ ਗੱਲ ਨਹੀਂ। ਪਰ ਸਿੱਧੂ ਸਾਹਿਬ, ਤੁਸੀਂ ਸਾਢੇ ਚਾਰ ਸਾਲ ਉਨ੍ਹਾਂ ਦੇ ਨਾਲ ਰਹੇ ਹੋ। ਤੁਸੀਂ ਮੈਨੂੰ ਦੱਸੋ ਕਿ ਜਦੋਂ ਤੁਹਾਡੇ ਸਾਬਕਾ ਮੁੱਖ ਮੰਤਰੀ ਹਾਈ ਪਾਵਰਡ ਕਮੇਟੀ ਦੇ ਮੈਂਬਰ ਖੁਦ ਬਣੇ ਸੀ ਅਤੇ ਲਿਖ ਕੇ ਬਣੇ ਸੀ ਕਿ ਪੰਜਾਬ ਇਕ ਖੇਤੀਬਾੜੀ ਸਟੇਟ ਹੈ, ਮੈਨੂੰ ਵੀ ਮੈਂਬਰ ਬਣਾਇਆ ਜਾਵੇ ਤਾਂ ਤੁਹਾਡਾ ਸਾਬਕਾ ਮੁੱਖ ਮੰਤਰੀ ਉਥੇ ਚੁੱਪ ਕਿਉਂ ਰਿਹਾ।

**ਸਰਦਾਰ ਨਵਜੋਤ ਸਿੰਘ ਸਿੱਧੂ(ਬੈਠੇ ਬੈਠੇ):**ਬਾਦਲਾਂ ਬਾਰੇ ਵੀ ਬੋਲ ਲਓ।

**ਸਰਦਾਰ ਹਰਪਾਲ ਸਿੰਘ ਚੀਮਾ:** ਹਾਂ ਜੀ, ਮੈਂ ਬਾਦਲ ਸਾਹਿਬ ਤੇ ਵੀ ਆਵਾਂਗਾ, ਸਿੱਧੂ ਸਾਹਿਬ, ਐਨੀ ਕਾਹਲ ਵਿਚ ਨਾ ਬੋਲਿਆ ਕਰੋ, ਤਾਂ ਹੀ ਪਿੱਛੇ ਜਾ ਕੇ ਬੈਠ ਗਏ ਹੋ। ਥੋੜ੍ਹੀ ਠੰਡ ਰੱਖਿਆ ਕਰੋ। ਤੁਹਾਡੇ ਵਿੱਤ ਮੰਤਰੀ ਜੀ ਵੀ ਉਥੇ ਗਏ ਸੀ। ਕੀ ਇਨ੍ਹਾਂ ਨੇ ਉਥੋਂ ਆ ਕੇ ਪੰਜਾਬ ਦੇ ਲੋਕਾਂ ਨੂੰ ਦੱਸਿਆ ਕਿ ਮੈਂ ਪੰਜਾਬ ਦੇ ਲੋਕਾਂ ਦੀ, ਪੰਜਾਬ ਦੇ ਹੱਕਾਂ ਦੀ, ਪੰਜਾਬ ਦੇ ਖੇਤ ਮਜ਼ਦੂਰਾਂ ਦੀ ਗੱਲ ਕਰਕੇ ਆਇਆ ਹਾਂ ਜਾਂ ਨਹੀਂ ਕਰਕੇ ਆਇਆ। ਇਨ੍ਹਾਂ ਨੇ ਅੱਜ ਤੱਕ ਨਹੀਂ ਦੱਸਿਆ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਚੀਮਾ ਜੀ, ਤੁਸੀਂ ਬਾਅਦ ਵਿਚ ਬੋਲ ਲੈਣਾ। ਤੁਸੀਂ ਨੋਟ ਕਰ ਲਿਓ, ਬਾਅਦ ਵਿਚ ਬੋਲ ਲੈਣਾ।

## CLARIFICATION MADE BY THE FINANCE MINISTER

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਵਿਰੋਧੀ ਧਿਰ ਦੇ ਨੇਤਾ ਪਤਾ ਨਹੀਂ ਕੋਈ Point Scoring ਦੇ ਵਿਚ ਹਨ ਪਰ ਜਿਹੜੀਆਂ ਭਾਰਤ ਸਰਕਾਰ ਜਾਂ ਇਸ ਪੱਧਰ ਦੀਆਂ ਮੀਟਿੰਗਾਂ ਹੁੰਦੀਆਂ ਹਨ, ਮੈਂ ਵਾਰ-ਵਾਰ ਇਹ ਗੱਲ ਕਹਿ ਚੁੱਕਿਆ ਹਾਂ ਕਿ ਉਥੇ ਜੋ ਵੀ ਕੋਈ ਬੋਲਦਾ ਹੈ, ਉਹ ਗੱਲਾਂ ਰਿਕਾਰਡ ਹੁੰਦੀਆਂ ਹਨ, ਮਿਨਟਿਡ ਹੁੰਦੀਆਂ ਹਨ।

ਮੈਂ ਉਸ ਮੀਟਿੰਗ ਦੇ ਮਿਨਿਟਸ ਵਿਧਾਨ ਸਭਾ ਦੀ ਫਲੋਰ ਤੇ ਵੀ ਰੱਖ ਚੁੱਕਿਆ ਹਾਂ। ਸਪੀਕਰ ਸਾਹਿਬ, ਜੇ ਮੈਂ ਉਸ ਵਿਚ ਪੰਜਾਬ ਦੇ ਹੱਕ ਦੀ ਗੱਲ, ਖੇਤੀ ਕਾਨੂੰਨਾਂ ਦੇ ਵਿਰੋਧ ਦੀ ਗੱਲ ਜਾਂ ਕਿਸਾਨੀ ਦੀ ਖੁਸ਼ਹਾਲੀ ਦੀ ਗੱਲ ਨਾ ਕੀਤੀ ਹੋਵੇ ਤਾਂ ਮੈਂ ਸਦਨ ਵਿਚੋਂ ਅਸਤੀਫਾ ਦੇਣ ਨੂੰ ਤਿਆਰ ਹਾਂ ਨਹੀਂ ਤਾਂ ਵਿਰੋਧੀ ਧਿਰ ਦੇ ਨੇਤਾ ਹਾਊਸ ਵਿਚ ਮੁਆਫੀ ਮੰਗਣ ਕਿਉਂਕਿ ਇਹ ਹਰ ਵਾਰੀ ਐਸੀਆਂ ਗੱਲਾਂ ਛੇੜ ਦਿੰਦੇ ਹਨ। (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ)

1.25 / ਅ.ਕ./ਮ.ਸ.

**ਮਾਨਯੋਗ ਸਪੀਕਰ:** Minutes ਇਨ੍ਹਾਂ ਨੇ ਹਾਊਸ ਵਿੱਚ ਰੱਖ ਦਿੱਤੇ ਹਨ।

## OFFICIAL RESOLUTION (*Resumption*)

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਐਫ.ਐਮ ਸਾਹਿਬ ਵੱਲੋਂ minutes ਰੱਖ ਦਿੱਤੇ ਗਏ ਹਨ। ਅਸੀਂ ਆਪਣੇ ਆਫਿਸ ਦੇ ਰਾਹੀਂ ਨੰਬਰ ਆਫ ਟਾਈਮਜ਼ ਲੈਟਰ ਪਾ ਕੇ ਉਹ minutes ਮੰਗਣ ਦੀ ਗੱਲ ਕੀਤੀ ਹੈ। ਉਹ minutes ਹਾਲੇ ਤੱਕ ਸਾਨੂੰ ਸਪਲਾਈ ਨਹੀਂ ਹੋਏ। House ਦੇ ਵਿੱਚੋਂ ਕਿਉਂ withheld ਕੀਤੀਆਂ ਗਈਆਂ। ਇਹ ਕਿਉਂ ਨਹੀਂ ਮੈਂਬਰ ਨੂੰ ਸਪਲਾਈ ਕੀਤੀਆਂ ਗਈਆਂ। ਅਸੀਂ ਇਹ ਜਾਨਣਾ ਚਾਹੁੰਦੇ ਹਾਂ ਕਿ ਉਥੇ ਜਾ ਕੇ ਐਫ.ਐਮ ਕੀ ਬੋਲ ਕੇ ਆਏ ਹਨ। ਇਹ ਇਥੇ ਆ ਕੇ ਪੰਜਾਬ ਨੂੰ ਗੁੰਮਰਾਹ ਕਰ ਰਹੇ ਹਨ। ਸਪੀਕਰ ਸਾਹਿਬ , ਸਾਨੂੰ ਸਪਲਾਈ ਕਰੋ।

**ਮਾਨਯੋਗ ਸਪੀਕਰ:** ਗੱਲ ਸੁਣੋ, ਗੱਲ ਸੁਣੋ। ਜੇ ਤੁਸੀਂ ਮੰਗੀਆਂ ਤਾਂ ਉਸ ਦੀ ਕੋਈ ਰਸੀਦ ਜਾਂ ਪਰਚਾ ਤੁਹਾਡੇ ਕੋਲ ਹੋਣਾ। ਮੈਨੂੰ ਦਿਓ, ਜਿਸ ਨੇ ਵੀ ਨਹੀਂ ਦਿੱਤੀਆਂ, ਮੈਂ ਸਸਪੈਂਡ ਕਰਾਂਗਾ।

**ਸਰਦਾਰ ਹਰਪਾਲ ਸਿੰਘ ਚੀਮਾ:** ਮੈਂ ਤੁਹਾਨੂੰ ਆਪਣੇ ਦਫਤਰ ਦੇ ਰਾਹੀਂ ਭੇਜ ਦਿਆਂਗਾ।

**ਮਾਨਯੋਗ ਸਪੀਕਰ:** ਹਾਂ ਜੀ, ਮੈਨੂੰ ਭੇਜ ਦਿਓ।

**ਸਰਦਾਰ ਨਵਜੋਤ ਸਿੰਘ ਸਿੱਧੂ:** ਸਪੀਕਰ ਸਾਹਿਬ, ਪਹਿਲਾਂ ਵੀ denotify ਵਾਲੀ ਗੱਲ ਤੇ ਸਵਾਲ ਕੀਤਾ ਸੀ ਜਵਾਬ ਨਹੀਂ ਦਿੱਤਾ ਗਿਆ। ਇਹ ਗੱਲ ਹੋਰ ਹੀ ਪਾਸੇ ਨੂੰ ਲੈ ਗਏ। ਸਰ, ਉਹ minutes ਹੁੰਦੇ ਹਨ, minutes record ਹੁੰਦੇ ਹਨ। ਉਨ੍ਹਾਂ minutes ਦੇ ਵਿੱਚ ਗੌਰਮਿੰਟ ਆਫ ਇੰਡੀਆ ਨੇ ਕਿਹਾ ਹੈ agriculture is a State subject. ਇਸ ਦੇ ਉੱਤੇ ਜਿਹੜੀ ਵੀ jurisdiction ਹੈ ਉਹ ਸਟੇਟ ਦੀ ਹੈ, ਸਟੇਟ ਜੋ ਕੁਝ ਮਰਜ਼ੀ ਕਰੇ, ਅਸੀਂ ਉਸ ਵਿੱਚ interfere ਨਹੀਂ ਕਰਾਂਗੇ। ਅਸੀਂ ਸਿਰਫ Trade and Commerce ਦੀ ਗੱਲ ਕਰਾਂਗੇ। Trade and Commerce ਦੀ ਆੜ ਵਿੱਚ ਇਹ ਕਾਲੇ ਕਾਨੂੰਨ ਬਣਾ

ਦਿੱਤੇ ਗਏ। ਸਰ, ਉਹ ਬਿਲਕੁਲ ਠੀਕ ਕਹਿੰਦਾ ਹੈ। ਜੇ ਇਸ ਦੇ ਵਿੱਚ ਲਿਖਿਆ ਹੋਵੇ ਕਿ ਅਸੀਂ ਉਸ ਨੂੰ consent ਦਿੱਤੀ ਹੈ ਤਾਂ ਅਸਤੀਫਾ ਮੈਂ ਵੀ ਦਿਆਂਗਾ।

**ਮਾਨਯੋਗ ਸਪੀਕਰ:** ਬਹਿਸ ਨੂੰ ਚੱਲਣ ਦਿਓ, ਬਹਿਸ ਨੂੰ ਅੱਗੇ ਚੱਲਣ ਦਿਓ। ਸਰਦਾਰ ਗੁਰਪ੍ਰਤਾਪ ਵਡਾਲਾ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ):** ਧੰਨਵਾਦ ਸਪੀਕਰ ਸਾਹਿਬ, ਜਿਸ ਮੁੱਦੇ ਤੇ ਆਪਾਂ ਸਾਰੇ ਡਿਸਕਸ਼ਨ ਕਰ ਰਹੇ ਹਾਂ, ਉਹ ਬੜਾ important ਹੈ। ਸਰਦਾਰ ਰਣਦੀਪ ਸਿੰਘ ਨਾਭਾ, ਪੰਜਾਬ ਦੇ ਮਾਨਯੋਗ ਖੇਤੀਬਾੜੀ ਮੰਤਰੀ, ਪੰਜਾਬ ਦੇ ਬੜੇ ਚੰਗੇ ਘਰਾਣੇ ਵਿੱਚੋਂ ਆਉਂਦੇ ਹਨ। ਇਨ੍ਹਾਂ ਨੇ ਹਾਊਸ ਵਿੱਚ ਮਤੇ ਲਿਆਂਦੇ ਹਨ। ਇਨ੍ਹਾਂ ਦਾ ਵੀ ਧੰਨਵਾਦ। ਸਪੀਕਰ ਸਾਹਿਬ, ਇੱਕ ਗੱਲ ਦੀ ਬੜੀ ਹੈਰਾਨੀ ਹੈ, ਸਾਡੇ ਭਾਈਆ ਜੀ ਹਨ ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ ਜੀ, he is married to my cousin sister and with due respect , he is a very good orator also. ਸਾਡੇ ਪੀ.ਪੀ.ਐਸ ਵਾਲੇ ਵੀ ਬੈਠੇ ਹਨ, ਬਾਜਵਾ ਸਾਹਿਬ, ਸੰਧੂ ਸਾਹਿਰ, ਰੌਜ਼ੀ ਵੀਰ ਛੋਟਾ, ਪੀ.ਪੀ.ਐਸ, ਨਾਭੇ ਤੋਂ ਅਸੀਂ 4-5 ਜਣੇ ਪੜ੍ਹ ਕੇ ਆਏ ਹਾਂ। ਸਕੂਲ ਦੀ ਬੜੀ ਕੁਨੈਕਸ਼ਨ ਅਤੇ ਸਾਂਝ ਹੁੰਦੀ ਹੈ। ਇਹ ਆਪਾਂ ਤਿੰਨ ਚਾਰ ਮਹੀਨੇ ਪਹਿਲਾਂ ਇਹੀ ਤਿੰਨ ਕਾਲੇ ਕਾਨੂੰਨਾਂ ਦੇ ਮਤੇ ਅਮੈਂਡਮੈਂਟ ਵਾਸਤੇ ਇਸ ਹਾਊਸ ਦੇ ਵਿੱਚ ਲੈ ਕੇ ਆਏ, ਉਦੋਂ ਅਕਾਲੀ ਦਲ ਨੇ ਵੀ ਬੜੇ ਜ਼ੋਰ ਨਾਲ ਆਖਿਆ ਕਿ ਆਪਾਂ ਇਨ੍ਹਾਂ ਨੂੰ ਰੱਦ ਕਰੀਏ, ਕੈਂਸਲ ਕਰੀਏ, ਸਾਰੇ ਪੰਜਾਬ ਨੂੰ ਮੰਡੀ ਡਿਕਲੇਅਰ ਕਰੀਏ ਤਾਂ ਕਿ ਐਸਾ ਕੋਈ ਠੋਸ ਸਟੈਪ ਚੁੱਕਿਆ ਜਾਵੇ ਜਿਸ ਦੇ ਨਾਲ ਕਿ ਇਹ ਕਾਲੇ ਕਾਨੂੰਨ ਪੰਜਾਬ ਦੇ ਵਿੱਚ ਲਾਗੂ ਨਾ ਹੋ ਸਕਣ। ਪਰ ਪਤਾ ਨਹੀਂ ਕਿਸ ਗੱਲ ਦੇ ਡਰ ਤੋਂ ਉਸ ਸਮੇਂ ਕਾਂਗਰਸ ਦੀ ਸਰਕਾਰ ਨੇ ਨਾ ਤਾਂ ਸਾਡੀ ਮੰਨੀ ਨਾ ਤਾਂ ਸਾਡੇ ਨਾਲ ਵਾਲੇ ਵੀਰਾਂ ਦੀ ਮੰਨੀ। ਉਦੋਂ ਤੁਸੀਂ ਸੌਖਾ ਰਾਹ ਲੱਭ ਲਿਆ। ਆਪਣੀ ਸੇਫਟੀ ਰੱਖੀ। We don't understand safety ਕਾਹਦੀ ਸੀ। ਇੱਕ ਪਾਸੇ ਤਾਂ ਆਪਾਂ ਕਹਿੰਦੇ ਹਾਂ ਕਿ ਇਹ ਸਿੱਧਾ ਹੀ federal structure ਤੇ ਸੈਂਟਰਲ ਗੌਰਮਿੰਟ ਦਾ ਦਖਲ ਹੈ। Agriculture is a State subject. ਸੀ.ਐਮ. ਸਾਹਿਬ ਚਲੇ ਗਏ ਹਨ। ਇਨ੍ਹਾਂ ਦੀ ਇੱਕ telephonic conversation with Sardar Balbir Singh Rajewal, ਸ਼ੋਸ਼ਲ ਮੀਡੀਆ ਤੇ ਆਈ ਹੈ। ਚੰਨੀ ਸਾਹਿਬ, ਰਾਜੇਵਾਲ ਸਾਹਿਬ ਨੂੰ ਕਹਿ ਰਹੇ ਹਨ ਕਿ ਸਾਨੂੰ ਪੰਜਾਬ ਦੇ ਜਿਹੜੇ ਸਾਹਮਣੇ ਬੈਠੇ bureaucrates ਹਨ, ਜਿਹੜੇ ਕਿ ਬੜੇ ਸਿਆਣੇ ਅਤੇ ਬੜੇ ਸਤਿਕਾਰਯੋਗ ਹਨ, ਕਿ ਸਾਨੂੰ ਅਫਸਰਾਂ ਨੇ ਡਰਾ ਦਿੱਤਾ ਕਿ ਸਾਡੀ ਸਰਕਾਰ ਤੋੜ ਦੇਣਗੇ। ਇਸ ਕਰਕੇ ਅਸੀਂ ਉਸ ਸਮੇਂ ਇਹ ਕਾਲੇ ਕਾਨੂੰਨ ਰੱਦ ਕਰਨ ਦਾ ਮਤਾ ਨਹੀਂ ਲਿਆਂਦਾ। Easy and soft approach ਲਭ ਲਈ। ਜਿਸ ਦਾ

ਕਿ ਫਿਰ ਨੁਕਸਾਨ ਹੋ ਗਿਆ। ਜਿਵੇਂ ਅਸੀਂ ਕਹਿੰਦੇ ਹਾਂ back to square one, we have come in full circle.

1.25 / ਤ.ਸ. / ਮ.ਸ.

ਅਸੀਂ ਫਿਰ ਤੋਂ ਘੁੰਮ ਕੇ ਉੱਥੇ ਹੀ ਆ ਗਏ ਹਾਂ। ਹੁਣ ਕਿੱਧਰ ਜਾਣਾ ਹੈ ਕਿਸੇ ਕੋਲ ਵੀ ਕੋਈ ਪਲਾਨ ਜਾਂ ਆਈਡੀਆ ਨਹੀਂ ਹੈ। ਸਾਡੇ ਵੀਰ ਕੁਲਤਾਰ ਸਿੰਘ ਬੋਲ ਰਹੇ ਸਨ ਕਿ ਕੀ ਆਪਣੀ ਅਸੈਂਬਲੀ ਕੋਲ ਇਹ ਅਧਿਕਾਰ ਹਨ ਕਿ ਅਸੀਂ ਪਾਰਲੀਮੈਂਟ ਦੇ ਕਾਨੂੰਨ, ਪਾਰਲੀਮੈਂਟ ਦੀ ਲੈਜਿਸਲੇਸ਼ਨ ਰੱਦ ਕਰ ਸਕਦੇ ਹਾਂ?It is again very big and very important question.ਸਪੀਕਰ ਸਾਹਿਬ, ਇਹ ਸਾਫ ਨਜ਼ਰ ਆਉਂਦਾ ਹੈ। ਮੇਰੇ ਸਾਹਮਣੇ ਵੀਰ ਬੈਠੇ ਹਨ। ਅਸੀਂ ਵਾਰ-ਵਾਰ ਇਲਜ਼ਾਮ ਲਗਾਉਂਦੇ ਹਨ ਕਿ ਤੁਸੀਂ ਆਹ ਕੀਤਾ, ਉਹ ਕੀਤਾ। ਪਰੰਤੂ ਕਿਸਾਨਾਂ ਦੇ ਮਸਲੇ ਤੇ ਕੋਈ ਪਾਲਿਟਿਕਸ ਨਹੀਂ ਸੀ ਹੋਣੀ ਚਾਹੀਦੀ। ਪਾਲਿਟਿਕਸ ਨੂੰ ਪਾਸੇ ਰੱਖਣਾ ਚਾਹੀਦਾ ਸੀ। Bipartisanship ਹੋਣੀ ਚਾਹੀਦੀ ਸੀ ਅਤੇ ਸਾਰੇ ਹਾਊਸ ਨੇ ਜਿਵੇਂ ਉਵੇਂ ਸਰਬਸੰਮਤੀ ਨਾਲ ਅਮੈਂਡਮੈਂਟਸ ਪਾਸ ਕਰਕੇ ਗਵਰਨਰ ਸਾਹਿਬ ਕੋਲ ਭੇਜੀਆਂ ਸਨ। ਸਪੀਕਰ ਸਾਹਿਬ ਪੰਜਾਬ ਸਰਕਾਰ ਦੀ ਇੰਨੀ ਸ਼ਕਤੀ ਹੈ, ਇੰਨਾ ਤਕੜਾ ਸੂਬਾ ਹੈ ਅਤੇ ਅਸੀਂ ਗਵਰਨਰ ਸਾਹਿਬ ਤੋਂ ਅੱਗੇ ਅਮੈਂਡਮੈਂਟਸ ਲੈ ਕੇ ਹੀ ਨਹੀਂ ਜਾ ਸਕੇ। ਅਸੀਂ ਐਕਟ ਅਮੈਂਡ ਕਰਕੇ ਗਵਰਨਰ ਸਾਹਿਬ ਨੂੰ ਭੇਜਿਆ ਪਰ ਅੱਗੇ ਨਹੀਂ ਲੈ ਕੇ ਜਾ ਸਕੇ। ਇਸ ਦਾ ਜਵਾਬਦੇਹ ਕੌਣ ਹੈ? ਸਪੀਕਰ ਸਾਹਿਬ ਰੂਲਿੰਗ ਪਾਰਟੀ ਜਵਾਬਦੇਹ ਹੈ। ਉਨ੍ਹਾਂ ਨੇ ਪੰਜਾਬ ਨੂੰ ਜਵਾਬ ਦੇਣਾ ਹੈ ਜਿਹੜਾ ਐਕਟ ਅਮੈਂਟਡਮੈਂਟ ਕਰਕੇ ਗਵਰਨਰ ਸਾਹਿਬ ਨੂੰ ਭੇਜਿਆ ਸੀ, ਉਹ ਰਾਸ਼ਟਰਪਤੀ ਸਾਹਿਬ ਕੋਲ ਕਿਉਂ ਨਹੀਂ ਲੈ ਕੇ ਗਏ?

ਫਿਰ ਸਪੀਕਰ ਸਾਹਿਬ ਗੱਲ ਆਉਂਦੀ ਹੈ ਕਿ ਆਪਾਂ ਸਾਰੇ ਇੱਥੇ ਬਹੁਤ ਘਟੀਆ ਸਿਆਸਤ ਕਰਦੇ ਹਾਂ। ਸਪੀਕਰ ਸਾਹਿਬ ਕਿੰਨੀਆਂ ਜਾਨਾਂ ਚਲੀਆਂ ਗਈਆਂ ਹਨ। ਕੋਈ 700 ਕਹਿੰਦਾ ਹੈ, ਕੋਈ 800 ਕਹਿੰਦਾ ਹੈ। ਪੰਜਾਬ ਸਰਕਾਰ ਨੇ ਕਿਹਾ ਸੀ ਕਿ ਅਸੀਂ 5 ਲੱਖ ਦੀ ਮਦਦ ਕਰਾਂਗੇ। ਡਿਪਟੀ ਸੀ.ਐਮ. ਰੰਧਾਵਾ ਸਾਹਿਬ ਬੈਠੇ ਹਨ। ਇਹ ਜਾਣਦੇ ਹੋਣਗੇ। ਇਹ ਬੜੇ ਸਿਆਣੇ ਹਨ। ਕੀ ਤੁਸੀਂ ਦੱਸ ਸਕਦੇ ਹੋ ਕਿ ਜਿਨ੍ਹਾਂ ਕਿਸਾਨਾਂ ਨੇ ਕਿਸਾਨੀ ਅੰਦੋਲਨ ਵਿੱਚ ਬਲੀਦਾਨ ਦਿੱਤੇ ਹਨ, ਕਈ ਤਾਂ ਅਨਡਾਕੂਮੈਂਟਿਡ ਵੀ ਹੋਣਗੇ, ਕੀ ਪੰਜਾਬ ਸਰਕਾਰ ਨੇ ਉਨ੍ਹਾਂ ਦੀ ਮਦਦ ਕਰਨ ਲਈ ਜਾਂ ਨੌਕਰੀ ਦੇਣ ਲਈ ਕੋਈ ਉਪਰਾਲਾ ਕੀਤਾ ਹੈ?

**ਉਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ)** : ਬਾਅਦ ਵਿੱਚ ਜਵਾਬ ਦੇ ਦਿਆਂਗਾ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਠੀਕ ਹੈ ਜੀ। ਕਿਉਂਕਿ ਪੰਜਾਬ ਜਵਾਬ ਮੰਗਦਾ ਹੈ। ਤੁਸੀਂ ਲਖੀਮਪੁਰ ਖੀਰੀ ਲਈ ਤਾਂ 50-50 ਲੱਖ ਰੁਪਿਆ ਦੇ ਦਿੱਤਾ ਹੈ, ਬਹੁਤ ਚੰਗਾ ਕੀਤਾ ਹੈ। ਸਪੀਕਰ ਸਾਹਿਬ.....

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਪੁਆਇੰਟ ਆਫ ਆਰਡਰ ਸਰ।ਸਪੀਕਰ ਸਾਹਿਬ, ਇਨ੍ਹਾਂ ਨੇ ਲਖੀਮਪੁਰ ਖੀਰੀ ਦੀ ਗੱਲ ਕੀਤੀ ਹੈ। ਕੱਲ੍ਹ ਫਿਰੋਜ਼ਪੁਰ ਵਿੱਚ ਕਿਸਾਨ ਭਰਾ ਮਿਲਣ ਵਾਸਤੇ ਗਏ ਸਨ। ਉਹ ਆਪਣੀ ਗੱਲ ਦੱਸਣਾ ਚਾਹੁੰਦੇ ਸਨ ਪਰ ਉਨ੍ਹਾਂ ਨੂੰ ਸਵੇਰ ਤੋਂ ਸ਼ਾਮ ਤੱਕ ਬਿਠਾਈ ਰੱਖਿਆ। ਸ਼ਾਮ ਨੂੰ ਉਨ੍ਹਾਂ ਨੂੰ ਕਹਿਣ ਲੱਗੇ ਕਿ ਤੁਸੀਂ ਸਾਡੇ ਪ੍ਰਧਾਨ ਨੋਨੀ ਮਾਨ ਜੀ ਨੂੰ ਮਿਲ ਲਉ। ਜਦੋਂ ਨੋਨੀ ਮਾਨ ਜੀ ਨੂੰ ਮਿਲਣ ਗਏ ਤਾਂ ਉਸ ਨੇ ਕਿਸਾਨਾਂ ਤੇ ਗੱਡੀ ਖੜ੍ਹਾ ਦਿੱਤੀ। ਫਿਰ ਉਸ ਤੋਂ ਬਾਅਦ ਉਨ੍ਹਾਂ ਨੇ ਫਾਇਰਿੰਗ ਸ਼ੁਰੂ ਕਰ ਦਿੱਤੀ। ਉਸ ਤੋਂ ਬਾਅਦ ਅਕਾਲੀ ਦਲ ਦੇ ਪ੍ਰਧਾਨ **** ਕੀ ਕਹਿੰਦੇ ਹਨ? ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ..... (ਮੋਬਾਇਲ ਫੋਨ ਲਹਿਰਾਉਂਦੇ ਹੋਏ) ਆਡਿਉ ਸੁਣ ਲਉ ਕੀ ਕਹਿੰਦੇ ਹਨ। ਉਹ ਕਹਿੰਦੇ ਹਨ ਕਿ ਤੁਸੀਂ ਪਿੰਕੀ ਜੀ ਨੂੰ ਇਸ ਕੇਸ ਵਿੱਚ ਲੈ ਆਉ। ਅਸੀਂ ਕਿਸਾਨਾਂ ਦੀ ਗੱਲ ਕਰਦੇ ਹਾਂ ਕਿ ਬਾਰਡਰ ਤੇ ਇੰਨੇ ਕਿਸਾਨ ਮਰ ਗਏ ਹਨ। (ਸਪੀਕਰ ਰਾਹੀਂ ਮੋਬਾਈਲ ਤੇ ਆਡਿਉ ਕਲਿੱਪ ਸੁਣਾਉਂਦੇ ਹੋਏ) ਸਪੀਕਰ ਸਾਹਿਬ ਸੁਣ ਲਉ ਜੀ। ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ **** ਦੇ ਖਿਲਾਫ ਪਰਚਾ ਦਰਜ ਹੋਣਾ ਚਾਹੀਦਾ ਹੈ, ਜਿਨ੍ਹਾਂ ਨੇ ਸਾਜ਼ਿਸ਼ ਕੀਤੀ ਹੈ।

**ਮਾਨਯੋਗ ਸਪੀਕਰ** : ਪਿੰਕੀ ਜੀ, ਫਾਰਮਜ਼ ਲਾਅਜ਼ ਦੀ ਗੱਲ ਕਰ ਲਈਏ। (ਵਿਘਨ) (ਸ਼ੋਰ) ਹਾਂ ਜੀ ਵਡਾਲਾ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਸਪੀਕਰ ਸਾਹਿਬ, ਜਿਹੜੀ ਗੱਲ ਸਰਕਾਰ ਪਰਮਿੰਦਰ ਸਿੰਘ ਨੇ ਕੀਤੀ ਹੈ ਕਿ ਜਿਹੜਾ ਵੀ ਇੰਸੀਡੈਂਟ ਹੋਇਆ ਹੈ, ਚਾਹੇ ਲਖੀਮਪੁਰ ਖੀਰੀ ਹੋਈਆ, ਚਾਹੇ ਕਿਤੇ ਹਰਿਆਣਾ ਵਿੱਚ ਹੋਇਆ ਹੈ, ਪੰਜਾਬ ਵਿੱਚ ਹੋਇਆ ਹੈ, ਅਸੀਂ ਇਸ ਗੱਲ ਦੇ ਵਿਰੁੱਧ ਹਾਂ ਕਿ ਇਹ ਬੜਾ ਅਫ਼ਸੋਸਨਾਕ ਇੰਸੀਡੈਂਟ ਹੈ। ਕਿਤੇ ਵੀ ਪੰਜਾਬ ਵਿੱਚ, ਹਰਿਆਣਾ ਵਿੱਚ ਜਾਂ ਲਖੀਮਪੁਰ ਵਿੱਚ ਹੋਇਆ ਹੋਵੇ, ਅਸੀਂ ਉਸ ਦੀ ਨਿਖੇਧੀ ਕਰਦੇ ਹਾਂ। ਅਕਾਲੀ ਦਲ ਕਿਸਾਨਾਂ ਦੀ ਪਾਰਟੀ ਹੈ।ਪਹਿਲਾਂ ਚਾਹੇ ਹਰਿਆਣਾ ਜਾਂ ਯੂ.ਪੀ. ਦੇ ਕਿਸਾਨ ਲੀਡਰ ਹੋਏ ਹੋਣਗੇ ਪਰ ਇਸ ਸਮੇਂ ਸਰਦਾਰ ਪਰਕਾਸ਼ ਸਿੰਘ ਬਾਦਲ ਇੱਕੋ ਹੀ ਲੀਡਰ ਹਨ ਅਤੇ ਜਿਨ੍ਹਾਂ ਨੇ ਕਿਸਾਨੀ ਅਤੇ ਕਿਸਾਨਾਂ ਦੀ ਗੱਲ ਕੀਤੀ ਹੈ। ਸਪੀਕਰ ਸਾਹਿਬ, ਸੋ, ਇਹ ਜਿਹੜੀ ਗੱਲ ਪਿੰਕੀ ਜੀ ਕਰ ਰਹੇ ਹਨ, ਅਸੀਂ ਵੀ ਇਸ ਗੱਲ ਦਾ ਅਫਸੋਸ ਜ਼ਾਹਰ ਕਰਦੇ ਹਾਂ। ਅਸੀਂ ਇਸ ਗੱਲ ਦੇ ਵਿਰੁੱਧ ਹਾਂ।

1.30 / ਮਹਿਕ / ਸ਼.ਜ਼.

ਸਪੀਕਰ ਸਾਹਿਬ, ਮੈਂ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਪੰਜਾਬ ਸਰਕਾਰ ਜਦੋਂ ਅੱਜ ਤੋਂ ਚਾਰ-ਛੇ ਮਹੀਨੇ ਪਹਿਲਾਂ ਸੇਵਾ ਕਰ ਰਹੀ ਸੀ ਉਦੋਂ ਮੁੱਖ ਮੰਤਰੀ ਸਾਹਿਬ ਦੀ ਗੱਦੀ ਤੇ ਕੈਪਟਨ ਅਮਰਿੰਦਰ ਸਿੰਘ ਜੀ ਸੀ। ਸਪੀਕਰ ਸਾਹਿਬ, ਸਰਕਾਰ ਦੀ ਸਾਢੇ ਚਾਰ ਸਾਲਾਂ ਵਿੱਚ ਇੰਨੀ ਮਾੜੀ ਕਾਰਗੁਜ਼ਾਰੀ ਹੋਈ ਕਿ ਇਹ ਮੇਰੇ ਸਾਰੇ ਵੀਰ ਮੰਨਦੇ ਸੀ ਕਿ ਸਾਢੇ ਚਾਰ ਸਾਲਾਂ ਵਿੱਚ ਸਰਕਾਰ ਤੋਂ ਕੁਝ ਨਹੀਂ ਹੋਇਆ ਹੈ ਤੇ ਆਪਣੀ ਨਾਕਾਮਯਾਬੀ, ਆਪਣੀ ਮਾੜੀ ਕਾਰਗੁਜ਼ਾਰੀ, anti incumbency ਨੂੰ ਦੇਖਦੇ ਹੋਏ ਇਨ੍ਹਾਂ ਨੇ ਕਿਸਾਨੀ ਅੰਦੋਲਨ ਨੂੰ ਸਿਆਸੀ ਰੰਗਤ ਦੇਣ ਦੀ ਕੋਸ਼ਿਸ਼ ਕੀਤੀ। ਇਹ ਨਹੀਂ ਹੋਣਾ ਚਾਹੀਦਾ ਸੀ। ਚੱਲੋ ਪੰਜਾਬੀਆਂ ਨੇ ਤੁਹਾਡੀ ਸਰਕਾਰ ਬਣਾਈ ਪਰ ਅੱਜ ਕਾਂਗਰਸ ਪਾਰਟੀ ਦੇ ਅੱਜ ਦੇ ਲੀਡਰ ਜਾਂ ਸਾਬਕਾ ਲੀਡਰ ਕਿਸਾਨੀ ਕਾਨੂੰਨਾਂ ਨੂੰ ਰੱਦ ਕਰਵਾਉਣ ਵਾਸਤੇ ਭਾਰਤੀ ਜਨਤਾ ਪਾਰਟੀ ਦੇ ਪ੍ਰਧਾਨ ਕੋਲ, ਪ੍ਰਾਈਮ ਮਨਿਸਟਰ ਕੋਲ ਵਾਰ-ਵਾਰ ਕਿਉਂ ਜਾਂਦੇ ਹਨ, ਉਹ ਪਹਿਲਾਂ ਕਿਉਂ ਨਹੀਂ ਗਏ?

*1.30 ਵਜੇ ਬਾਅਦ ਦੁਪਹਿਰ) (ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਸਾਹਿਬ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਅਸੀਂ ਇਹ ਮੰਗ ਕਰਦੇ ਹਾਂ ਤੇ ਆਪਣੇ ਵੀਰਾਂ ਨੂੰ ਪੁੱਛਦੇ ਹਾਂ ਕਿ ਤੁਸੀਂ ਇੰਨਾ ਟਾਈਮ ਲੰਘਾ ਦਿੱਤਾ ਤੇ ਫਿਰ ਹੁਣ ਜਦੋਂ ਸਮਾਂ ਲੰਘ ਹੀ ਗਿਆ ਹੈ ਤਾਂ ਹੁਣ ਕੀ ਵਿਚਾਰਨਾ ਹੈ? ਸੋ, ਇਸ ਕਰਕੇ ਪੰਜਾਬ ਸਰਕਾਰ ਦਾ ਬਹੁਤ ਵੱਡਾ ਕਸੂਰ ਹੈ ਜਿਨ੍ਹਾਂ ਨੇ ਕਿਸਾਨਾਂ ਦੇ ਮੋਢੇ ਤੇ ਰੱਖ ਕੇ ਬੰਦੂਕ ਚਲਾ ਦਿੱਤੀ ਹੈ ਤੇ ਉਨ੍ਹਾਂ ਨੂੰ ਕਹਿ ਦਿੱਤਾ ਕਿ ਤੁਸੀਂ ਦਿੱਲੀ ਜਾਓ ਤੇ ਅਸੀਂ ਇੱਥੇ ਆਪਣੀ ਮੌਜ ਮਸਤੀ ਕਰਾਂਗੇ ਤੇ ਕਾਨੂੰਨ ਰੱਦ ਹੁੰਦੇ ਹਨ ਜਾਂ ਨਹੀਂ ਹੁੰਦੇ ਹਨ ਉਸ ਦਾ ਕੋਈ ਸਰੋਕਾਰ ਨਹੀਂ ਹੈ। ਸਪੀਕਰ ਸਾਹਿਬ, ਜਿਹੜੀ ਗੱਲ ਆਮ ਆਦਮੀ ਤੇ ਆਈ ਹੈ, ਮੈਂ ਉਹ ਵੀ ਕਹਿਣੀ ਚਾਹੁੰਦਾ ਹਾਂ। ਸਰਦਾਰ ਨਵਜੋਤ ਸਿੰਘ ਸਿੱਧੂ ਨੇ ਠੀਕ ਆਖਿਆ ਹੈ, ਜਿਹੜੀ ਗੱਲ ਸਹੀ ਹੈ ਸਿੱਧੂ ਸਾਹਿਬ, we validate that. ਇਹ ਗੱਲ ਹੈ ਕਿ ਦਿੱਲੀ ਦੇ ਸੀ.ਐਮ. ਨੇ ਜਿਹੜਾ Essential Commodities Act ਨੂੰ ਨੋਟੀਫਾਈ ਕਰ ਦਿੱਤਾ ਹੈ।

**ਸਰਦਾਰ ਕੁਲਤਾਰ ਸਿੰਘ ਸੰਧਾਵਾਂ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਬੈਠ ਜਾਓ, ਕੁਲਤਾਰ ਸਿੰਘ ਜੀ। ਸੁਣ ਤਾਂ ਲਓ। ਡਿਪਟੀ ਸਪੀਕਰ ਸਾਹਿਬ, ਇਹ ਡਬਲ ਗੇਮ ਖੇਡ ਰਹੇ ਹਨ। ਇਹ ਕਦੇ ਕਹਿੰਦੇ ਹਨ ਕਿ ਪੰਜਾਬ ਦਾ ਪਾਣੀ ਪੰਜਾਬ ਨੂੰ ਚਾਹੀਦਾ ਹੈ, ਕਦੇ ਕਹਿੰਦੇ ਹਨ ਕਿ ਪੰਜਾਬ ਦਾ ਪਾਣੀ ਹਰਿਆਣੇ ਨੂੰ ਚਾਹੀਦਾ ਹੈ, ਕਦੇ ਕਹਿੰਦੇ ਹਨ ਕਿ ਪੰਜਾਬ ਦਾ ਪਾਣੀ ਦਿੱਲੀ ਨੂੰ ਚਾਹੀਦਾ ਹੈ। ਇਹ ਪੰਜਾਬ ਦੇ ਪੱਖੀ ਹਨ ਜਾਂ ਪੰਜਾਬ ਦੇ ਵਿਰੋਧੀ ਹਨ, ਇਹ ਆਪ ਦੱਸ ਸਕਦੇ ਹਨ ਜਾਂ ਪੰਜਾਬ ਦੇ ਲੋਕ ਇਸ ਗੱਲ ਨੂੰ ਜਾਣਨਗੇ। ਡਿਪਟੀ ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਨੇ ਆਪਣਾ

ਸਟੈਂਡ ਹਰ ਵੇਲੇ ਸਪੱਸ਼ਟ ਰੱਖਿਆ ਹੈ। ਸ਼੍ਰੋਮਣੀ ਅਕਾਲੀ ਦਲ ਨੇ ਆਪਣਾ ਨਾਤਾ ਐਨ.ਡੀ.ਏ. ਨਾਲ ਤੋੜ ਦਿੱਤਾ। ਇੱਕ ਪਾਸੇ ਆਪਾਂ ਡਰ ਗਏ ਕਿ ਸਾਡੀ ਸਰਕਾਰ ਨਾ ਤੋੜ ਦੇਣ। ਜਿਹੜੀ ਮੁੱਖ ਮੰਤਰੀ ਸਾਹਿਬ ਨੇ ਰਾਜੇਵਾਲ ਸਾਹਿਬ ਨੂੰ ਗੱਲ ਆਖੀ, ਲੇਕਿਨ ਅਸੀਂ ਤਾਂ ਐਨ.ਡੀ.ਏ. ਛੱਡ ਦਿੱਤਾ, ਆਪਣੀ ਮਨਿਸਟਰਸ਼ਿਪ ਛੱਡ ਦਿੱਤੀ ਤੇ ਬੀ.ਜੇ.ਪੀ. ਨਾਲ ਵੀ ਨਾਤਾ ਤੋੜ ਦਿੱਤਾ। ਪਹਿਲਾਂ ਅਸੀਂ ਉਨ੍ਹਾਂ ਦੀ ਲੀਡਰਸ਼ਿਪ ਨੂੰ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਇਸ ਨੂੰ ਪਾਰਲੀਮੈਂਟ ਦੀ ਸਿਲੈਕਟ ਕਮੇਟੀ ਵਿੱਚ ਲੈ ਕੇ ਆਓ ਤੇ ਇਸ ਨੂੰ ਡੈਫਰ ਕਰ ਦਿਓ ਪਰ ਦਿੱਲੀ ਦੇ ਹੁਕਮਰਾਨ ਅਤੇ ਐਨ.ਡੀ.ਏ. ਦੇ ਮੰਤਰੀਆਂ ਨੇ ਇਸ ਨੂੰ ਨਹੀਂ ਮੰਨਿਆ ਤੇ ਸਾਡੀ ਸਾਬਕਾ ਕੇਂਦਰੀ ਵਜ਼ੀਰ ਸਾਹਿਬਾ ਜੀ ਨੇ ਆਪਣਾ ਅਸਤੀਫਾ ਦੇ ਦਿੱਤਾ ਤੇ ਅਸੀਂ ਐਨ.ਡੀ.ਏ. ਤੋਂ ਨਾਤਾ ਤੋੜ ਦਿੱਤਾ। ਡਿਪਟੀ ਸਪੀਕਰ ਸਾਹਿਬ, ਇਸ ਸਮੇਂ ਕਿਸਾਨੀ ਐਨੇ ਮਾੜੇ ਦੌਰ ਵਿੱਚੋਂ ਗੁਜ਼ਰ ਰਹੀ ਹੈ, ਕਿਸਾਨਾਂ ਤੇ ਇੰਨਾ ਵੱਡਾ ਬੋਝ ਹੈ। ਸਿਰਫ 6% ਕਿਸਾਨ ਹਨ ਜਿਨ੍ਹਾਂ ਨੂੰ ਐਮ.ਐਸ.ਪੀ. ਮਿਲਦੀ ਹੈ। 94% ਕਿਸਾਨਾਂ ਨੂੰ ਐਮ.ਐਸ.ਪੀ. ਨਹੀਂ ਮਿਲਦੀ ਹੈ। ਡਿਪਟੀ ਸਪੀਕਰ ਸਾਹਿਬ, 17 ਸੂਬਿਆਂ ਦੇ ਐਨਾਲਸਿਸ ਆਏ ਹਨ ਕਿ ਇੱਕ ਕਿਸਾਨ ਪਰਿਵਾਰ ਦੀ 20 ਹਜ਼ਾਰ ਰੁਪਏ ਸਲਾਨਾ ਆਮਦਨ ਹੈ ਤਾਂ ਦੱਸੋ ਕਿ 20 ਹਜ਼ਾਰ ਰੁਪਏ ਦਾ ਕਿਸਾਨ ਕੀ ਕਰ ਲੈਣਗੇ। ਸਾਡੇ ਤੇ ਇਲਜ਼ਾਮ ਲਗਦੇ ਹਨ ਕਿ ਇਹ ਸਬਸਿਡੀ ਖਾਂਦੇ ਹਨ ਤੇ ਆਪਣੇ ਲੋਨ ਮਾਫ ਕਰਵਾਉਂਦੇ ਹਨ। ਡਿਪਟੀ ਸਪੀਕਰ ਸਾਹਿਬ, ਅੱਜ ਡੀਜ਼ਲ ਦਾ ਭਾਅ, ਖਾਦ ਦਾ ਭਾਅ, ਪੈਸਟੀਸਾਈਡਜ਼ ਦਾ ਭਾਅ ਜਾਂ ਜਿੰਨੇ ਵੀ ਇਨਪੁਟਸ ਹਨ ਉਨ੍ਹਾਂ ਬਾਰੇ ਕੋਈ ਨਹੀਂ ਗੱਲ ਕਰਦਾ ਹੈ। ਅਗਰ ਗੱਲ ਕੀਤੀ ਹੈ ਤਾਂ ਮੈਂ ਫਖਰ ਨਾਲ ਕਹਾਂਗਾ ਕਿ ਸ਼੍ਰੋਮਣੀ ਅਕਾਲੀ ਦਲ ਦੀ ਲੀਡਰਸ਼ਿਪ ਨੇ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਦਿੱਲੀ ਦੇ ਬਾਰਡਰਾਂ ਤੇ ਕਿਸਾਨੀ ਅੰਦੋਲਨ ਸ਼ੁਰੂ ਹੋਇਆ ਤਾਂ ਉਸ ਬਾਰੇ ਵੀ ਅਸੀਂ ਆਨ ਰਿਕਾਰਡ ਕਹਿਣਾ ਚਾਹੁੰਦੇ ਹਾਂ ਕਿ ਸਾਡੇ ਤੇ ਬਹੁਤ ਇਲਜ਼ਾਮ ਲੱਗੇ। 1984 ਵੇਲੇ ਵੀ ਤੇ 1984 ਤੋਂ ਬਾਅਦ ਵੀ ਸਾਡੇ ਤੇ ਇਲਜ਼ਾਮ ਲਗੇ। ਜਿਹੜੀ ਗੱਲ ਮੁੱਖ ਮੰਤਰੀ ਸਾਹਿਬ ਕਰਕੇ ਗਏ ਹਨ। ਮੈਂ ਇੱਕ ਬੜੀ ਮਹੱਤਵਪੂਰਣ ਗੱਲ ਸਾਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਸਾਰਿਆਂ ਨੇ ਪੜ੍ਹਿਆ ਹੋਣਾ, ਸੁਣਿਆ ਹੋਣਾ ਕਿ ਜਿਹੜੇ ਕੈਬਨਿਟ ਸੈਕਟਰੀ ਰਿਟਾਇਰ ਹੋਏ ਹਨ, ਜੋ ਉੱਤਰਾਖੰਡ ਦੇ ਪਹਿਲੇ ਆਈ.ਏ.ਐਸ. ਅਫਸਰ ਸਨ, ਉਨ੍ਹਾਂ ਨੇ ਕਿਤਾਬ ਲਿਖੀ ਹੈ In the Service of Free India. ਮੈਂ ਆਪਣੇ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਉਨ੍ਹਾਂ ਨੇ 1984 ਦੇ ਸਮੇਂ ਦਾ ਜ਼ਿਕਰ ਕੀਤਾ ਹੈ, ਡਿਪਟੀ ਸੀ.ਐਮ. ਸਾਹਿਬ, ਤੁਸੀਂ ਗੁਰਸਿੱਖ ਹੋ ਤੇ ਬਾਰਡਰ ਦੇ ਏਰੀਏ ਵਿੱਚੋਂ ਆਏ ਹੋ, ਆਪਾਂ ਬੜਾ ਸੰਤਾਪ ਭੋਗਿਆ ਹੈ

1.35 / ਸ.ਸ. / ਸ਼.ਜ

ਪਰ ਜੋ ਪੰਜਾਬ ਨਾਲ ਯੋਜਨਾਬੱਧ ਤਰੀਕੇ ਨਾਲ ਹੋਇਆ, ਪੰਜਾਬ ਨੂੰ ਟਾਰਗੈਟ ਕੀਤਾ ਗਿਆ। ਹਿੰਦੂ ਸਿੱਖਾਂ ਨੂੰ ਜਾਣ ਕੇ ਲੜਾਇਆ ਗਿਆ, ਪੰਜਾਬ ਵਿੱਚ ਹਥਿਆਰ ਜਾਣ ਕੇ ਲਿਆਂਦੇ ਗਏ ਤਾਂ ਉਹ ਬੀ.ਡੀ. ਪਾਂਡੇ ਸਾਹਿਬ ਜੀ, ਉਹ ਤਾਂ ਚਲਾ ਗਿਆ। ਚਲੋ ਉਸ ਦਾ ਸਵਰਗਾਂ ਵਿੱਚ ਵਾਸਾ ਹੋਵੇ, ਉਸ ਦਾ ਨਾਮ ਸਦਾ ਹੀ ਅਮਰ ਰਹਿਣਾ ਹੈ। ਜਿਹੜੀ ਗੱਲ ਉਹ ਕਰ ਗਏ, ਉਨ੍ਹਾਂ ਨੇ ਆਖਿਆ ਕਿ ਮੇਰੇ ਮਰਨ ਤੋਂ ਪੰਜ ਸਾਲ ਬਾਅਦ ਇਹ ਬੁੱਕ ਪਬਲਿਸ਼ ਕਰਿਓ ਤੇ ਉਸ ਵਿੱਚ ਸਾਰਾ ਸੱਚਾ ਚਿੱਠਾ ਕਾਂਗਰਸ ਦੀ ਉਸ ਸਮੇਂ ਦੇ ਦਿੱਲੀ ਦੇ ਹੁਕਮਰਾਨ ਸਨ, ਚਾਹੇ ** ** ਜਾਂ ਕੋਈ ਵੀ ਸੀ। ਉਨ੍ਹਾਂ ਨੇ ਨਾਮ ਲੈ ਕੇ ਆਖਿਆ ਕਿ ਸਿੱਖਾਂ ਦੇ ਨਾਲ ਬਹੁਤ ਜ਼ੁਲਮ ਹੋਇਆ, ਜਾਣ ਕੇ ਕੀਤਾ ਗਿਆ, ਉੱਥੇ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕਰਨ ਦੀ ਕੋਈ ਲੋੜ ਨਹੀਂ ਸੀ, ਇੰਨਾ ਵੱਡਾ ਜ਼ੁਲਮ ਕਰਨ ਦੀ ਕੋਈ ਲੋੜ ਨਹੀਂ ਸੀ, ਲੋਕਾਂ ਨੂੰ ਮਾਰਨ ਜਾਂ ਲੋਕਾਂ ਨੂੰ ਮਰਾਉਨ ਦੀ ਕੋਈ ਜ਼ਰੂਰਤ ਨਹੀਂ ਸੀ। ਫਿਰ ਵੀ ਕਿਸਾਨਾਂ ਦਾ ਜਜ਼ਬਾ ਦੇਖ ਲਵੋ। ਜਦੋਂ ਦਿੱਲੀ ਦੇ ਬਾਰਡਰ ਤੇ ਗਏ ਤਾਂ ਸਾਰੀ ਦੁਨੀਆਂ ਨੇ ਅਸ਼-ਅਸ਼ ਕੇ ਕਿਹਾ, ਉਨ੍ਹਾਂ ਨੇ ਕਿਹਾ ਕਿ ਇਹ ਅੰਦੋਲਨ ਹੈ, ਇਸ ਅੰਦੋਲਨ ਨੂੰ ਚੱਲਦਿਆਂ ਨੂੰ ਡੇਢ ਸਾਲ ਹੋ ਗਏ ਹਨ। ਉਨ੍ਹਾਂ ਸਾਰੀ ਦੁਨੀਆਂ ਦੇ ਲੀਡਰਾਂ ਨੇ ਕਿਹਾ ਚਾਹੇ ਕੈਨੇਡਾ, ਯੂ.ਐਸ., ਯੂਰਪ ਹੋਵੇ, ਉਨ੍ਹਾਂ ਨੇ ਆਖਿਆ ਕਿ ਜਿਸ ਤਰੀਕੇ ਨਾਲ ਕਿਸਾਨਾਂ ਨੇ ਅੰਦੋਲਨ ਚਲਾਇਆ ਇਹ ਇੱਕ ਐਗਜ਼ਾਂਪਲ ਹੈ ਤੇ ਉਹ ਪੰਜਾਬ ਦਾ ਜਜ਼ਬਾ ਹੈ, ਪੰਜਾਬ ਦੀ ਸਪਿਰਿਟ ਹੈ ਤੇ ਜਿਹੜੇ ਪੰਜਾਬ ਦੇ ਲੋਕਾਂ ਦੀ ਸੇਵਾ ਕਰਨਾ ਜਾਣਦੇ ਹਨ, ਲੰਗਰਾਂ ਵਿਚ ਸੇਵਾ ਕੀਤੀ। ਡਿਪਟੀ ਸਪੀਕਰ ਸਾਹਿਬ, ਅਮਰੀਕਾ ਤੋਂ ਆਏ ਸਰਦਾਰ ਦਰਸ਼ਨ ਸਿੰਘ ਧਾਲੀਵਾਲ ਨੇ ਆਪਾਂ ਨੂੰ ਕੀ ਜਵਾਬ ਦਿੱਤਾ। ਇੱਕ ਮਹਾਨ ਵਿਅਕਤੀ ਹੋਵੇ ਜਿਸ ਨੇ ਅਮਰੀਕਾ ਵਿਚ ਜਾ ਕੇ ਪੰਜਾਬੀਆਂ ਤੇ ਸਿੱਖਾਂ ਦਾ ਨਾਮ ਰੌਸ਼ਨ ਕੀਤਾ। ਉਹ ਇੱਥੇ ਆ ਕੇ ਲੰਗਰ ਲਗਾਏ ਤੇ ਸੇਵਾ ਕਰੇ ਅਤੇ ਬਾਬੇ ਨਾਨਕ ਦਾ ਲੰਗਰ ਲਗਾਇਆ, ਉਸ ਨੂੰ ਏਅਰਪੋਰਟ ਤੋਂ ਜ਼ਲੀਲ ਕਰਕੇ ਉੱਥੋਂ ਵਾਪਿਸ ਭੇਜ ਦਿੱਤਾ। ਡਿਪਟੀ ਸਪੀਕਰ ਸਾਹਿਬ, ਕੌਣ ਜਵਾਬਦੇਹ ਹੈ? ਉਸ ਦੇ ਨਾਲ ਓ.ਸੀ.ਆਈ. ਲਿਸਟ, ਪਹਿਲਾਂ ਉਨ੍ਹਾਂ ਨੇ ਕਿਹਾ ਸੀ ਕਿ ਆਪਣੇ ਪੰਜਾਬੀਆਂ ਤੇ ਸਿੱਖਾਂ ਨਾਲ outrage ਕਰਾਂਗੇ। ਦਿੱਲੀ ਦੀ ਸਰਕਾਰ ਹੁਣ ਓ.ਸੀ.ਆਈ. ਲਿਸਟ ਵੀ ਕੈਂਸਲ ਕਰਨ ਜਾ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਹੋਰ ਸ਼ਰਮ ਵਾਲੀ ਕਿਹੜੀ ਗੱਲ ਆਪਣੇ ਵਾਸਤੇ ਹੋਣੀ ਹੈ। ਜਿਹੜਾ ਆਪਣੇ ਰਣਦੀਪ ਸਿੰਘ ਨਾਭਾ ਜੀ ਏ.ਪੀ.ਐਮ.ਸੀ. ਐਕਟ ਦੀ ਅਮੈਂਡਮੈਂਟ ਵਿੱਚ ਆਪਣਾ ਮਤਾ ਲੈ ਕੇ ਆਏ ਹਨ। ਮੈਂ ਇਹ ਗੱਲ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ, ਇਹ ਸਾਰੇ ਜਾਣਦੇ ਹਨ ਕਿ ਪਹਿਲੀ ਦਫਾ ਹੋਇਆ ਹੈ ਕਿ ਝੋਨੇ ਦਾ ਸੀਜ਼ਨ ਚੱਲ ਰਿਹਾ ਹੈ। ਝੋਨਾ ਆਪਣੇ ਕਿਸਾਨਾਂ ਦੇ ਘਰਾਂ ਵਿੱਚ ਹੈ ਤੇ ਤੁਸੀਂ ਮੰਡੀਆਂ ਬੰਦ ਕਰ ਦਿੱਤੀਆਂ। ਤੁਸੀਂ ਮਤਾ ਲੈ ਕੇ ਆਏ ਹੋ ਕਿ It is the responsibility of the State to restore the safeguards in the marketing of agricultural produce and to eliminate malpractices prevalent in the trade of Punjab and thereby to protect the interests of the farmers of Punjab. This will

lead to shifting of trade from the APMC mandis apart from causing fiscal loss to the farmers. ਡਿਪਟੀ ਸਪੀਕਰ ਸਾਹਿਬ, ਹੁਣ ਕਿਉਂ ਆਪਣੀਆਂ ਮੰਡੀਆਂ ਬੰਦ ਕੀਤੀਆਂ ਹਨ, ਇਹ ਤਾਂ ਨਾਭਾ ਸਾਹਿਬ ਦੱਸਣਗੇ। ਇਹ ਪਹਿਲੀ ਦਫਾ ਹੋਇਆ ਹੈ ਕਿ ਸੀਜ਼ਨ ਚੱਲ ਰਿਹਾ ਹੈ, ਹੁਣ ਤੁਸੀਂ ਸਾਨੂੰ ਬੜੀਆਂ ਗੱਲਾਂ ਆਖਦੇ ਹੋ। ਕਦੀ ਅਕਾਲੀ ਦਲ ਦੇ ਰਾਜ ਵੇਲੇ ਦੱਸੋ ਜੇ ਇਕੱਲਾ-ਇਕੱਲਾ ਕਿਸਾਨਾਂ ਦਾ ਦਾਣਾ ਨਹੀਂ ਚੁੱਕਿਆ, ਤੁਸੀਂ ਸਾਨੂੰ ਕਿਹੋ ਕਿ ਦਾਣਾ ਨਹੀਂ ਚੁੱਕ ਹੋਇਆ। ਇਹ ਬਹੁਤ ਵੱਡਾ ਧੱਕਾ ਹੈ।

(ਇਸ ਸਮੇਂ ਖੁਰਾਕ ਤੇ ਸਿਵਲ ਸਪਲਾਈਜ ਮੰਤਰੀ, ਸ਼੍ਰੀ ਭਾਰਤ ਭੂਸ਼ਣ ਆਸ਼ੂ ਤੇ ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ, ਸਰਦਾਰ ਰਣਦੀਪ ਸਿੰਘ ਨਾਭਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਆਸ਼ੂ ਜੀ, ਬਾਅਦ ਵਿੱਚ ਬੋਲ ਲੈਣਾ। ਬਾਅਦ ਵਿੱਚ ਜਵਾਬ ਦੇ ਦਿਉ। ਇਹ ਪੰਜਾਬ ਦੇ ਕਿਸਾਨਾਂ ਦੇ ਨਾਲ ਬਹੁਤ ਵੱਡਾ ਧੱਕਾ ਹੈ।

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਆਸ਼ੂ ਜੀ। ਬੈਠੋ ਵਡਾਲਾ ਜੀ। ਆਸ਼ੂ ਜੀ, ਇੱਕ ਸਕਿੰਡ। ਵਡਾਲਾ ਜੀ **ਨੇ** ** ** ਦਾ ਨਾਮ ਲਿਆ ਹੈ, ਐਕਸਪੰਜ ਕਰ ਦਿੱਤਾ ਜਾਵੇ। (ਵਿਘਨ) (ਸ਼ੋਰ)

**ਖੁਰਾਕ ਤੇ ਸਿਵਲ ਸਪਲਾਈਜ਼ ਮੰਤਰੀ (ਸ਼੍ਰੀ ਭਾਰਤ ਭੂਸ਼ਣ ਆਸ਼ੂ):** ਪ੍ਰੋਕਿਉਰਮੈਂਟ ਦੇ ਉੱਤੇ ਵਡਾਲਾ ਸਾਹਿਬ ਨੇ ਸਵਾਲ ਚੁੱਕੇ ਹਨ।

**ਮਾਨਯੋਗ ਡਿਪਟੀ ਸਪੀਕਰ:** ਬੋਲ ਲੈਣ ਦਿਉ, ਤੁਸੀਂ ਪੁੱਛਿਆ ਹੈ। ਹੁਣ ਜਵਾਬ ਦੇ ਲੈਣ ਦਿਉ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਉਨ੍ਹਾਂ ਦੇ ਨਾਮ ਐਕਸਪੰਜ ਕਰਨ ਲਈ ਕਹਿ ਕਰ ਰਹੇ ਸਨ ਜਿਹੜੇ ਸਦਨ ਦੇ ਮੈਂਬਰ ਨਹੀਂ ਹਨ।)

**ਮਾਨਯੋਗ ਡਿਪਟੀ ਸਪੀਕਰ:** ਤੁਸੀਂ ਬਾਅਦ ਵਿੱਚ ਬੋਲ ਲੈਣਾ, ਕਰਵਾ ਦੇਵਾਂਗੇ, ਕਰਵਾ ਦੇਵਾਂਗੇ। ਕਰਵਾ ਦਿੰਦੇ ਹਾਂ। ਮੈਂ ਕਹਿੰਦਾ ਹਾਂ ਕਿ ਕਰਵਾ ਦਿੰਦਾ ਹਾਂ, ਕਰਵਾ ਦਿੰਦਾ ਹਾਂ। ਪਹਿਲਾਂ ਬੋਲ ਲੈਣ ਦਿਉ।

**ਖੁਰਾਕ ਤੇ ਸਿਵਲ ਸਪਲਾਈਜ਼ ਮੰਤਰੀ:** ਪ੍ਰੋਕਿਉਰਮੈਂਟ ਤੇ ਹਰ ਵਾਰ ਪਿਛਲੀਆਂ ਨੌਂ ਫਸਲਾਂ ਕਾਂਗਰਸ ਸਰਕਾਰ ਦੇ ਦੌਰਾਨ ਚੁੱਕੀਆਂ ਗਈਆਂ ਹਨ। ਇਹ 10ਵੀਂ ਫਸਲ ਚੁੱਕੀ ਜਾ ਰਹੀ ਹੈ। ਕੁਝ-ਨਾ-ਕੁਝ ਕੂੜ ਪ੍ਰਚਾਰ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਪਰ ਸਿਰੇ ਨਹੀਂ ਚੜ੍ਹਦੀ। ਅੱਜ ਵੀ ਪਿਛਲੇ ਸਵਾ ਮਹੀਨੇ ਤੋਂ ਪ੍ਰੋਕਿਉਰਮੈਂਟ ਚੱਲਦੀ

ਪਈ ਹੈ। ਇਨ੍ਹਾਂ ਨੂੰ ਗੱਲ ਕਰਨ ਦਾ ਮੌਕਾ ਹੀ ਨਹੀਂ ਮਿਲਿਆ। 186 ਲੱਖ ਮੀਟ੍ਰਿਕ ਟਨ ਫਸਲ ਪੰਜਾਬ ਸਰਕਾਰ ਚੁੱਕ ਚੁੱਕੀ ਹੈ। ਵਡਾਲਾ ਸਾਹਿਬ, ਸਰਕਾਰ ਪ੍ਰੋਕਿਉਰ ਕਰ ਚੁੱਕੀ ਹੈ, ਲਿਫਟਿੰਗ ਕਰ ਚੁੱਕੀ ਹੈ, ਪੇਮੈਂਟ ਕਰ ਚੁੱਕੀ ਹੈ।

1.40 / ਮ.ਰ. / ਅ.ਗ.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਐਨ.ਕੇ. ਸ਼ਰਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਸ਼ਰਮਾ ਜੀ, ਇਨ੍ਹਾਂ ਨੂੰ ਬੋਲ ਲੈਣ ਦਿਓ। ਜਵਾਬ ਤਾਂ ਲੈ ਲਓ। ਤੁਸੀਂ ਬਾਅਦ ਵਿੱਚ ਬੋਲ ਲੈਣਾ। ਤੁਸੀਂ ਇੰਟਰੱਪਟ ਨਾ ਕਰੋ।

**ਖੁਰਾਕ ਤੇ ਸਿਵਲ ਸਪਲਾਈਜ਼ ਮੰਤਰੀ:** ਹਾਲੇ ਕਿਸਾਨਾਂ ਦੀ ਫਸਲ ਖੜ੍ਹੀ ਹੈ। ਇਹ ਪਤਾ ਨਹੀਂ ਹਰਿਆਣਾ ਦੀ ਫਸਲ ਚੁਕਾਉਣਾ ਚਾਹੁੰਦੇ ਹਾਂ ਜਾਂ ਹਿਮਾਚਲ ਪ੍ਰਦੇਸ਼ ਦੀ। ਪੰਜਾਬ ਦੀ 186 ਲੱਖ ਮੀਟ੍ਰਿਕ ਟਨ ਫਸਲ ਚੁੱਕ ਚੁੱਕੀ ਹੈ।ਸੀ.ਐਮ. ਸਾਹਿਬ ਨੇ ਵੀ ਕਿਹਾ ਸੀ ਕਿ ਪੰਜਾਬ ਦੇ ਕਿਸਾਨਾਂ ਦਾ ਇੱਕ-ਇੱਕ ਦਾਣਾ ਚੁੱਕਾਂਗੇ। ਸ਼ੈਲਰ ਵਾਲੇ ਜਾਂ ਆੜ੍ਹਤੀਏ ਜੋ ਬਦਮਾਸ਼ੀ ਕਰਨ ਲੱਗੇ ਹਨ, ਉਹ ਅਸੀਂ ਉਨ੍ਹਾਂ ਨੂੰ ਕਰਨ ਨਹੀਂ ਦੇਵਾਂਗੇ। ਜਿੱਥੇ-ਜਿੱਥੇ ਕਿਸਾਨ ਦੀ ਫਸਲ ਖਤਮ ਹੁੰਦੀ ਗਈ, ਉਥੇ ਅਸੀਂ ਪੰਜਾਬ ਦੀਆਂ ਮੰਡੀਆਂ ਬੜੇ staggered way ਨਾਲ ਬੰਦ ਕੀਤੀਆਂ ਹਨ। ਕੁਲਤਾਰ ਸਿੰਘ ਸੰਧਵਾਂ ਜੀ ਨੇ ਵੀ ਕਿਹਾ ਹੈ ਕਿ ਪੰਜਾਬ ਵਿੱਚ ਝੋਨੇ ਦੀ ਲਿਫਟਿੰਗ ਨਹੀਂ ਹੋਈ ਹੈ। 150 ਲੱਖ ਤੋਂ ਉੱਪਰ ਲਿਫਟਿੰਗ ਹੋ ਚੁੱਕੀ ਹੈ। ਤਕਰੀਬਨ ਸਾਰਿਆਂ ਦੀਆਂ ਪੇਮੈਂਟਾਂ 24 ਘੰਟਿਆਂ ਦੇ ਵਿੱਚ ਕਿਸਾਨਾਂ ਦੇ ਖਾਤਿਆਂ ਵਿੱਚ ਗਈਆਂ ਹਨ, ਇਨ੍ਹਾਂ ਨੂੰ ਕਹਿਣ ਨੂੰ ਕੁਝ ਨਹੀਂ ਮਿਲਿਆ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਹੁਣ ਜਦੋਂ ਮੰਡੀਆਂ ਬੰਦ ਕਰਨ ਦੀ ਵਾਰੀ ਆਈ ਤਾਂ ਇਨ੍ਹਾਂ ਨੂੰ ਬੜੀ ਤਕਲੀਫ ਹੋਈ ਪਰੰਤੂ ਕਿਸਾਨਾਂ ਦੇ ਨਾਲ ਇਹ ਸਰਕਾਰ ਪਹਿਲਾਂ ਵੀ ਖੜ੍ਹੀ ਸੀ ਅਤੇ ਅੱਜ ਵੀ ਨਾਲ ਖੜ੍ਹੀ ਹੈ ਅਤੇ ਕੱਲ੍ਹ ਵੀ ਖੜ੍ਹੀ ਰਹੇਗੀ। ਅਸੀਂ ਪੰਜਾਬ ਦੇ ਕਿਸਾਨਾਂ ਦਾ ਇੱਕ-ਇੱਕ ਦਾਣਾ ਚੁੱਕਾਂਗੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਬਾਕੀ ਬੈਠ ਜਾਓ। ਵਡਾਲਾ ਜੀ ਨੂੰ ਪਹਿਲਾਂ ਕੰਪਲੀਟ ਕਰ ਲੈਣ ਦਿਓ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਡਿਪਟੀ ਸਪੀਕਰ ਸਾਹਿਬ, ਆਪੋਜ਼ੀਸ਼ਨ ਨੇ ਕਿਹਾ ਹੈ ਕਿ ਪਤਾ ਨਹੀਂ ਮੀਟਿੰਗ ਵਿੱਚ ਕੀ ਹੋਇਆ। ਇਸ ਲਈ ਮੈਂ ਜਿਹੜੇ ਮੀਟਿੰਗ ਦੇ ਮਿਨਟਸ ਹਨ, ਮੈਂ ਇਨ੍ਹਾਂ ਦੀ

ਖਿਦਮਤ ਵਿੱਚ ਪੇਸ਼ ਕਰਦਾ ਹਾਂ। ਇਹ ਬਾਰੀਕ-ਵਿੰਨ੍ਹੀ ਨਾਲ ਇਨ੍ਹਾਂ ਮਿਨਟਸ ਨੂੰ ਪੜ੍ਹ ਲੈਣ। ਜੇਕਰ ਕੋਈ ਨੁਕਸ ਹੋਇਆ ਤਾਂ ਮੈਂ ਇਸ ਦਾ ਜ਼ਿੰਮੇਵਾਰ ਹਾਂ ਪਰ ਜੇ ਇਨ੍ਹਾਂ ਵਿੱਚ ਇਖਲਾਕ ਹੋਇਆ, ਕਿਰਦਾਰ ਹੋਇਆ, ਇਸ ਵਿੱਚ ਕਾਂਗਰਸ ਪਾਰਟੀ ਨੇ ਕੋਈ ਪੰਜਾਬ ਦੇ ਖਿਲਾਫ ਗੱਲ ਨਹੀਂ ਕੀਤੀ ਹੈ, ਇਹ ਬਰਾਏ-ਮਿਹਰਬਾਨੀ ਸਦਨ ਵਿੱਚ ਮੁਆਫੀ ਮੰਗ ਲੈਣ ਜੀ।

**ਸ਼੍ਰੀ ਪਵਨ ਕੁਮਾਰ ਟੀਨੂ (ਆਦਮਪੁਰ, ਐਸ.ਸੀ.) :** ਡਿਪਟੀ ਸਪੀਕਰ ਸਾਹਿਬ, ਧੰਨਵਾਦ ਜੀ। ਜਿਹੜੀ ਹੁਣੇ ਵਡਾਲਾ ਸਾਹਿਬ ਨੇ ਮੰਡੀਆਂ ਬੰਦ ਕਰਨ ਦੀ ਗੱਲ ਕੀਤੀ ਹੈ, ਉਸ ਇਸ਼ੂ ਤੇ ਮਾਨਯੋਗ ਮੰਤਰੀ ਜੀ ਨੇ ਆਪਣਾ ਕਲੈਰੀਫਿਕੇਸ਼ਨ ਦੇ ਦਿੱਤਾ ਹੈ। ਸਾਡੇ ਵੀ ਜਲੰਧਰ ਵਿੱਚ ਆਦਮਪੁਰ, ਅਲਾਵਲਪੁਰ ਵਿੱਚ ਅਤੇ ਅਲੱਗ-ਅਲੱਗ ਥਾਵਾਂ 'ਤੇ ਮੰਡੀਆਂ ਬੰਦ ਕਰ ਦਿੱਤੀਆਂ ਹਨ। ਅਸੀਂ ਬਤੌਰ ਪਬਲਿਕ ਨੁਮਾਇੰਦਾ ਹੋਣ ਤੇ ਨਾਤੇ ਐਡਮਨਿਸਟਰੇਸ਼ਨ ਦੇ ਕੋਲ ਗਏ ਅਤੇ ਕਿਹਾ ਕਿ ਲੋਕਾਂ ਦਾ ਹਾਲੇ ਮਾਲ ਪਿਆ ਹੈ ਅਤੇ ਝੋਨਾ ਵੀ ਖੇਤਾਂ ਵਿੱਚ ਖੜ੍ਹਾ ਹੈ। ਅਸੀਂ ਡੀ.ਸੀ. ਸਾਹਿਬ ਅਤੇ ਡੀ.ਐਫ.ਸੀ. ਸਾਹਿਬ ਨਾਲ ਵੀ ਗੱਲ ਕੀਤੀ। ਦੇਖੋ, ਮੰਤਰੀ ਜੀ ਹਾਲੇ ਤੱਕ ਝੋਨਾ ਖੇਤਾਂ ਵਿੱਚ ਖੜ੍ਹਾ ਹੈ, ਤੁਸੀਂ ਚਲੋ ਜਾਂ ਕਿਸੇ ਦੀ ਡਿਊਟੀ ਲਗਾ ਦਿਓ। ਪਹਿਲਾਂ ਜਿਹੜਾ ਝੋਨਾ ਆ ਗਿਆ, ਉਹ ਬਾਹਰੋਂ ਕਿਤੇ ਆ ਕੇ ਵਿਕ ਗਿਆ। ਜਿਹੜਾ ਖੇਤਾਂ ਵਿੱਚ ਕਿਸਾਨਾਂ ਦਾ ਝੋਨਾ ਖੜ੍ਹਾ ਹੈ, ਮੈਂ ਅੱਜ ਵੀ ਤੁਹਾਨੂੰ ਸਾਡੇ ਇਲਾਕੇ ਵਿੱਚ ਦਿਖਾ ਸਕਦਾ ਹਾਂ। ਕਈ ਵਾਰੀ ਇਨ੍ਹਾਂ ਨੂੰ ਚੰਡੀਗੜ੍ਹ ਵਿੱਚ ਬੈਠਿਆਂ ਨੂੰ ਪਤਾ ਨਹੀਂ ਲੱਗਦਾ। ਕਈ ਵਾਰੀ ਬੇਮੌਸਮੀ ਬਾਰਿਸ਼ ਹੋਈ, ਉਸ ਕਰਕੇ ਝੋਨੇ ਦੀ ਵਢਾਈ ਲੇਟ ਹੋ ਗਈ। ਲੇਕਿਨ ਅਫਸਰਾਂ ਨੇ ਡੇਟਵਾਈਜ਼ ਅਤੇ ਕੁਆਂਟਿਟੀਵਾਈਜ਼ ਡਾਟੇ ਦੇ ਦਿੱਤੇ। ਮੇਰੀ ਬੇਨਤੀ ਹੈ ਕਿ ਇਹ ਦੁਬਾਰਾ ਕਰਵਾ ਲਿਓ। ਹਾਲੇ ਤੱਕ ਝੋਨਾ ਖੇਤਾਂ ਵਿੱਚ ਖੜ੍ਹਾ ਹੈ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਪੁਆਇੰਟ ਆਫ ਆਰਡਰ ਜੀ। ਡਿਪਟੀ ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਇਸ ਸਬਜੈਕਟ ਤੋਂ ਹਟ ਕੇ ਗੱਲ ਕਰ ਰਿਹਾ ਹਾਂ, ਜਿਸ ਵੇਲੇ ਸਪੀਕਰ ਸਾਹਿਬ ਚੇਅਰ ਕਰ ਰਹੇ ਸਨ, ਉਸ ਵੇਲੇ ਸਤਿਕਾਰਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਫਾਈਨਾਂਸ ਮਨਿਸਟਰ ਸਾਹਿਬ ਤੇ ਚਾਰਜ ਲਗਾਇਆ ਸੀ ਕਿ ਦਿੱਲੀ ਵਿਖੇ ਇਨ੍ਹਾਂ ਨੇ ਡਿਫੈਂਡ ਨਹੀਂ ਕੀਤਾ, ਉਥੇ ਮਿਨਟਸ ਬਣਨੀਆਂ ਹਨ, ਮਿਨਟਸ ਮੰਗਵਾਈਆਂ ਜਾਣ ਜਾਂ ਇਹ ਅਸਤੀਫਾ ਦੇਣ ਜਾਂ ਮੈਂ ਦੇਵਾਂ, ਇਸ ਤਰ੍ਹਾਂ ਦੀ ਕੋਈ ਗੱਲ ਹੋਈ ਸੀ। ਹੁਣ ਸਤਿਕਾਰਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਉਹ ਕਾਗਜ਼ ਮੰਗਵਾ ਲਏ ਅਤੇ ਕਾਗਜ਼ ਮੰਗਾ ਕੇ ਇਨ੍ਹਾਂ ਨੂੰ ਦੱਸ ਦਿੱਤਾ ਹੈ ਕਿ ਮੈਂ ਕਾਗਜ਼ ਲਿਆਂਦੇ ਹਨ ਅਤੇ ਟੇਬਲ ਤੇ ਰੱਖ ਰਿਹਾ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕ੍ਰਿਪਾ ਕਰਕੇ ਉਹ ਕਾਗਜ਼ ਇਨ੍ਹਾਂ ਤੱਕ ਪਹੁੰਚਾ ਦਿਓ ਤਾਂ ਕਿ ਉਹ ਦੇਖ ਲੈਣ ਔਰ ਉਹ ਦੇਖ ਲੈਣ ਅਤੇ ਹੁਣੇ ਫੈਸਲਾ ਕਰਨ। ਇਹ ਪੜ੍ਹ ਲੈਣ ਅਤੇ ਪੜ੍ਹ ਕੇ ਜੋ ਫੈਸਲਾ ਕਰਨਾ ਹੈ, ਉਹ ਕਰ ਲੈਣ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਜੀ, ਇਹ ਕਾਗਜ਼ ਵਿਰੋਧੀ ਧਿਰ ਦੇ ਨੇਤਾ ਤੱਕ ਪਹੁੰਚਾ ਦਿੰਦੇ ਹਾਂ । ਹਾਂ ਜੀ, ਵਡਾਲਾ ਜੀ। ਇੱਕ ਮਿੰਟ ਵਡਾਲਾ ਜੀ, ਕੁਲਤਾਰ ਜੀ ਨੂੰ ਬੋਲ ਲੈਣ ਦਿਓ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਡਿਪਟੀ ਸਪੀਕਰ ਸਾਹਿਬ, ਮਾਨਯੋਗ ਆਸ਼ੂ ਜੀ ਬੜੇ ਦਰਸ਼ਨੀ ਮੰਤਰੀ ਜੀ ਹਨ। ਮੈਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ। ਮੈਂ ਇਨ੍ਹਾਂ ਨੂੰ ਸਿਰਫ ਇਹ ਪੁੱਛਣਾ ਚਾਹੁੰਦਾ ਹਾਂ ਕਿ ਹਰੀਨੋ ਵਾਸਤੇ ਲਿਫਟਿੰਗ ਦੇ ਆਰਡਰ ਕਰ ਦਿੱਤੇ ਹਨ ਜਾਂ ਨਹੀਂ। ਹੁਣੇ ਮੈਨੂੰ ਫੋਨ ਆਇਆ ਸੀ।

1.45 / ਗ.ਕ./ਅ.ਗ.

ਮੈਂ ਤਾਂ ਐਵੇਂ ਗੱਲ ਕਰਦਾ ਹੀ ਨਹੀਂ ਹਾਂ। ਕੋਟਕਪੂਰਾ ਮੰਡੀਆਂ ਦੇ ਵਿੱਚ ਬੋਰੀਆਂ ਦੇ ਅੰਬਾਰ ਲੱਗੇ ਹੋਏ ਹਨ। ਉਹ ਪੈਸੇ ਉਨ੍ਹਾਂ ਟੋਲਿਆਂ ਨੂੰ ਪੈ ਜਾਣੇ ਹਨ।

**ਮਾਨਯੋਗ ਡਿਪਟੀ ਸਪੀਕਰ:** ਕੁਲਤਾਰ ਜੀ, ਤੁਹਾਡਾ ਪੁਆਇੰਟ ਆ ਗਿਆ ਹੈ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਜਿਹੜੀ ਮੰਡੀਆਂ ਦੀ ਗੱਲ ਚੱਲੀ ਹੈ ਇਹ ਗੱਲ ਮਾਨਯੋਗ ਮੰਤਰੀ ਸਾਹਿਬ ਨੇ ਮੰਨ ਲਈ ਕਿ ਅਸੀਂ ਮੰਡੀਆਂ ਬੰਦ ਕਰ ਦਿੱਤੀਆਂ (ਵਿਘਨ)(ਸ਼ੋਰ)

**Mr. Deputy Speaker:** Please address the Chair.

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਝੋਨਾ ਚੱਕਣਾ ਸਰਕਾਰ ਦਾ ਫਰਜ਼ ਬਣਦਾ ਹੈ। ਅਸੀਂ ਇਹ ਦੱਸਣਾ ਚਾਹੁੰਦੇ ਹਾਂ ਅਤੇ ਇਨ੍ਹਾਂ ਨੂੰ ਬੇਨਤੀ ਕਰਦੇ ਹਾਂ ਕਿ ਤੁਸੀਂ ਕਿਸਾਨਾਂ ਨੂੰ ਪ੍ਰੇਸ਼ਾਨ ਕਿਉਂ ਕਰ ਰਹੇ ਹੋ। ਆਸ਼ੂ ਜੀ, ਤੁਸੀਂ ਗੱਲ ਕਰ ਤਾਂ ਲਈ ਹੈ।

**ਮਾਨਯੋਗ ਡਿਪਟੀ ਸਪੀਕਰ:** ਆਸ਼ੂ ਜੀ ਨੂੰ ਗੱਲ ਕਰ ਲੈਣ ਦਿਓ ਕਿਉਂਕਿ ਇਹ ਪ੍ਰਕਿਓਰਮੈਂਟ ਨਾਲ ਜੁੜਿਆ ਹੋਇਆ ਬਹੁਤ ਅਹਿਮ ਮਸਲਾ ਹੈ।

**ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ :** ਵਡਾਲਾ ਸਾਹਿਬ, ਹਰ ਗੱਲ ਨੂੰ ਟਵਿਸਟ ਕਰਨ ਦੀ ਜ਼ਰੂਰਤ ਨਹੀਂ ਹੁੰਦੀ। ਜਦੋਂ ਤੋਂ ਪ੍ਰਕਿਓਰਮੈਂਟ ਚੱਲਦੀ ਆਈ ਹੈ ਜਿੱਥੇ ਫਸਲ ਪਹਿਲਾਂ ਖਤਮ ਹੁੰਦੀ ਹੈ, ਮੰਡੀਆਂ ਵਾਈਂਡ ਅਪ ਹੁੰਦੀਆਂ ਆਈਆਂ ਹਨ। ਅਸੀਂ ਪਰਚੇਜ਼ ਸੈਂਟਰ ਵਧਾਏ ਹਨ। ਕੋਈ ਕੋਵਿਡ ਕਰਕੇ ਵਧਾਏ, ਟੈਂਪਰੇਰੀ ਮੰਡੀਆਂ ਵਧਾਈਆਂ। ਅਸੀਂ ਹਮੇਸ਼ਾ ਵਾਈਂਡ ਅੱਪ ਕਰਦੇ ਹਾਂ। ਇਸ ਵਾਰ ਕੋਈ ਸਪੈਸ਼ਲ ਕੰਮ ਨਹੀਂ

ਹੋਇਆ। ਇਸ ਵਾਰ ਚੈਕਿੰਗ ਜ਼ਿਆਦਾ ਹੋਈ ਹੈ। ਜੇਕਰ ਇਸ ਚੀਜ਼ ਦੀ ਤੁਹਾਡੇ ਵਾਲੇ ਪਾਸੇ ਨੂੰ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਕੋਈ ਤਕਲੀਫ ਹੈ ਤਾਂ ਮੈਂ ਤੁਹਾਡੇ ਨਾਲ ਕੋਈ compromise ਨਹੀਂ ਕਰ ਸਕਦਾ ਪਰ ਜਿੱਥੋਂ ਤੱਕ ਸਰਕਾਰ ਦੀ ਕਮਿਟਮੈਂਟ ਹੈ, ਪੰਜਾਬ ਦੇ ਕਿਸਾਨਾਂ ਨਾਲ ਅੱਜ ਵੀ ਅਸੀਂ ਕਮਿਟਡ ਹਾਂ। ਇੱਕ ਇੱਕ ਦਾਣਾ ਚੱਕਾਂਗੇ। ਹਰ ਗੱਲ ਟਵਿਸਟ ਕਰਕੇ ਇੱਥੇ ਲਿਆਉਣ ਦੀ ਜ਼ਰੂਰਤ ਨਹੀਂ ਹੈ।

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** Neither it is a twist nor it is a turn.

**ਮਾਨਯੋਗ ਡਿਪਟੀ ਸਪੀਕਰ:** ਤੁਸੀਂ ਤਾਂ ਬਹੁਤ ਸੁਲਝੇ ਹੋਏ ਹੋ। ਤੁਹਾਨੂੰ ਤਾਂ ਲੋਕ ਧਿਆਨ ਨਾਲ ਸੁਣਦੇ ਹਨ। ਤੁਹਾਡੀ ਗੱਲ ਨੂੰ ਤਵੱਜੋ ਦਿੱਤੀ ਜਾਂਦੀ ਹੈ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਇਸ ਵਾਰੀ ਵਿਜੀਲੈਂਸ ਮੰਡੀਆਂ ਵਿੱਚ ਫਿਰਦੀ ਸੀ। ਮੈਂ ਇਹ ਗੱਲ ਤਾਂ ਕਰ ਰਿਹਾ ਹਾਂ ਕਿ ਸਾਨੂੰ ਫੋਨ ਆਉਂਦੇ ਹਨ ਕਿ ਸਾਡੀ ਦੁਕਾਨ ਤੇ ਵਿਜੀਲੈਂਸ ਆਈ ਹੈ। ਡਿਪਟੀ ਸਪੀਕਰ ਸਾਹਿਬ, ਸਾਡਾ ਅਜ਼ੀਮ ਸਦਨ ਬੈਠਾ ਹੈ। ਸਾਰੇ ਮੈਂਬਰ ਸਾਹਿਬਾਨ ਬੈਠੇ ਹਨ। ਅਸੀਂ ਤੁਹਾਡੀ ਮਾਰਫਤ ਸਰਕਾਰ ਨੂੰ ਇਹ ਦੱਸਣਾ ਚਾਹੁੰਦੇ ਹਾਂ ਕਿ ਮੰਡੀਆਂ ਇੱਕ ਐਸਾ ਪਵਿੱਤਰ ਇਲਾਕਾ ਸੀ ਜਾਂ ਪਵਿੱਤਰ ਜਗ੍ਹਾ ਸੀ ਜਿੱਥੇ ਕੋਈ ਕੁਰੱਪਸ਼ਨ ਨਹੀਂ ਸੀ। ਜਿੱਥੇ ਕੋਈ ਹੇਰਾ ਫੇਰੀ ਨਹੀਂ ਸੀ। ਅੱਜ ਉੱਥੇ ਵਿਜੀਲੈਂਸ ਤੁਰੀ ਫਿਰਦੀ ਹੈ। ਅੱਜ ਉੱਥੇ ਚੈਕਿੰਗ ਹੋ ਰਹੀ ਹੈ। ਅੱਜ ਉੱਥੇ ਬੈਰੀਅਰ ਲੱਗ ਰਹੇ ਹਨ। ਪਟਿਆਲਾ ਵਿਖੇ ਲੱਗ ਰਹੇ ਹਨ। ਸ਼ੰਭੂ ਵਿਖੇ ਲੱਗ ਰਹੇ ਹਨ। ਇਸ ਦਾ ਕਸੂਰਵਾਰ ਕੌਣ ਹੈ? ਪਰ ਚਲੋ, ਤੁਸੀਂ ਆਪਣਾ ਮਹਿਕਮਾ ਚਲਾ ਰਹੇ ਹੋ। ਇਹ ਬਹੁਤ ਵਧੀਆ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਇਸ ਵਿੱਚ ਜਿਹੜਾ ਐਨ.ਡੀ.ਏ. ਸਰਕਾਰ ਦਾ ਰੋਲ ਹੈ...

**ਉੱਪ ਮੁੱਖ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਵਡਾਲਾ ਜੀ, ਜਿਹੜੀ ਤੁਸੀਂ ਇਹ ਸਟੇਟਮੈਂਟ ਦੇ ਰਹੇ ਹੋ ਕਿ ਬੈਰੀਅਰ ਲੱਗੇ ਹਨ। ਇਸ ਦਾ ਮਤਲਬ ਕਿ ਪੰਜਾਬ ਵਿੱਚ ਸਮੱਗਲਿੰਗ ਹੋਣ ਦੇਈਏ? ਕੀ ਤੁਹਾਡਾ ਇਹ ਮਤਲਬ ਹੈ ਕਿ ਬਾਹਰੋਂ ਆਉਣ ਦੇਈਏ? ਰੋਕਣਾ ਤਾਂ ਚਾਹੀਦਾ ਹੈ ਜਾਂ ਨਹੀਂ। (ਵਿਘਨ)(ਸ਼ੋਰ)

**ਮਾਨਯੋਗ ਡਿਪਟੀ ਸਪੀਕਰ:** ਚੰਦੂਮਾਜਰਾ ਜੀ, ਗੱਲ ਤਾਂ ਸੁਣ ਲੈਣ ਦਿਆ ਕਰੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਪੰਜਾਬ ਵਿੱਚ ਬਾਰਡਰਾਂ ਤੋਂ ਬਾਹਰੋਂ ਝੋਨਾ ਨਹੀਂ ਆਉਣਾ ਚਾਹੀਦਾ। ਬਾਹਰੋਂ ਕਣਕ ਨਹੀਂ ਆਉਣੀ ਚਾਹੀਦੀ। ਕਿਸਾਨ ਵੀ ਇਸ ਗੱਲ ਤੇ ਪਹਿਰਾ ਦੇ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਕਿਉਂ ਹੋਇਆ, ਕਦੋਂ ਹੋਇਆ, ਇਸ ਦੇ ਲਈ ਕੌਣ ਕਸੂਰਵਾਰ ਹਨ ਮੈਂ ਇਸ ਪਿੱਛੇ ਨਹੀਂ ਜਾਣਾ

ਪਰ ਇਹ ਸਰਕਾਰ ਦਾ ਫਰਜ਼ ਬਣਦਾ ਹੈ ਕਿ ਇਸ ਦਾ ਕਾਰਨ ਲੱਭੇ ਕਿ ਮੰਡੀਆਂ ਵਿੱਚ ਕਿਸਨੇ ਧਾਂਦਲੀ ਪਾਈ? ਡਿਪਟੀ ਸਪੀਕਰ ਸਾਹਿਬ, FCI ਨੇ ਇਹ ਕਿਉਂ ਸ਼ੁਰੂ ਕੀਤਾ ਕਿ ਆਪਣੀਆਂ ਫਰਦਾਂ ਲੈ ਕੇ ਆਓ। ਪਹਿਲੀ ਦਫਾ, ਫਰਦਾਂ ਦਾ ਸਿਸਟਮ ਐਫ.ਸੀ.ਆਈ. ਨੇ ਸ਼ੁਰੂ ਕੀਤਾ। ਇਸ ਦਾ ਕੀ ਕਾਰਨ ਹੈ? ਸਰਕਾਰ ਨੂੰ ਆਪਣੀ ਪੀੜ੍ਹੀ ਥੱਲੇ ਸੋਟਾ ਫੇਰਨਾ ਚਾਹੀਦਾ ਹੈ। ਅਸੀਂ ਵੀ ਇਸ ਦੇ ਲਈ ਕਸੂਰਵਾਰ ਹੋ ਸਕਦੇ ਹਾਂ। ਇਸ ਦੇ ਨਾਲ ਪੰਜਾਬ ਦੇ ਕਿਸਾਨ ਦਾ ਨੁਕਸਾਨ ਹੈ। ਇਸ ਕਰਕੇ ਪੰਜਾਬ ਦੇ ਕਿਸਾਨ ਨੂੰ ਕੋਈ ਵੀ ਮੁਸ਼ਕਿਲ ਨਹੀਂ ਆਉਣੀ ਚਾਹੀਦੀ। ਜਿਸ ਕਰਕੇ ਮੈਂ ਅੱਜ ਇਹ ਗੱਲ ਕੀਤੀ ਹੈ। ਕਲਾਈਮੇਟ ਚੇਂਜ ਦੀ ਵੀ ਗੱਲ ਆ ਰਹੀ ਹੈ। US ਦੀ ਨੈਸ਼ਨਲ ਇੰਟੈਲੀਜੈਂਸ ਦੀ ਰਿਪੋਰਟ ਹੈ ਕਿ ਕਲਾਈਮੇਟ ਚੇਂਜ ਨੇ ਇੰਡੀਆ, ਪਾਕਿਸਤਾਨ, ਅਫਗਾਨਿਸਤਾਨ ਜਾਂ ਜਿਹੜੇ ਸਾਊਥ ਏਸ਼ੀਅਨ ਨੇਸ਼ਨਜ਼ ਹਨ ਉਸ ਨੂੰ ਇੰਨਾ ਡਾਇਵਰਸਲੀ ਇਫੈਕਟ ਕਰਨਾ ਹੈ ਕਿ ਆਪਣੇ ਤੋਂ ਸੰਭਾਲ ਨਹੀਂ ਹੋਣਾ। ਡਿਪਟੀ ਸਪੀਕਰ ਸਾਹਿਬ, ਇੱਥੇ ਆਪਣੇ ਤੋਂ ਡਾਇਵਰਸੀਫਿਕੇਸ਼ਨ ਨਹੀਂ ਹੋਣੀ। ਹੋ ਸਕਦਾ ਹੈ ਕਿ ਪਾਣੀ ਹੀ ਮੁੱਕ ਜਾਵੇ। ਕਿਵੇਂ ਫਲੱਡ ਆਉਂਦੇ ਹਨ ਕਿਵੇਂ drought ਆ ਰਿਹਾ ਹੈ। ਕਿਵੇਂ ਜੰਗਲਾਂ ਵਿੱਚ ਅੱਗਾਂ ਲੱਗ ਰਹੀਆਂ ਹਨ। ਇਹ ਜਿਹੜੀ ਐਨ.ਡੀ.ਏ. ਦੀ ਸਰਕਾਰ ਹੈ ਇਨ੍ਹਾਂ ਨੂੰ ਸੋਚਣਾ ਚਾਹੀਦਾ ਹੈ। ਇਨ੍ਹਾਂ ਨੂੰ ਆਪਣੀ ਈਗੋ ਛੱਡਣੀ ਚਾਹੀਦੀ ਹੈ। ਕਿਸਾਨਾਂ ਨਾਲ ਗੱਲ ਕਰਕੇ ਕਿਸਾਨੀ ਅੰਦੋਲਨ ਨੂੰ ਬੰਦ ਕਰਕੇ ਕਿਸਾਨ ਘਰਾਂ ਨੂੰ ਵਾਪਿਸ ਆਉਣ। ਕਿਸਾਨਾਂ ਦੀਆਂ ਮੰਗਾਂ ਮੰਨਣੀਆਂ ਚਾਹੀਦੀਆਂ ਹਨ।

1.50 / ਰੱਜੀ/ਹ.ਸ.ਟ

ਡਿਪਟੀ ਸਪੀਕਰ ਸਾਹਿਬ, ਬਾਬੇ ਨਾਨਕ ਨੇ ਕਿਹਾ ਸੀ ਅਤੇ ਗੁਰਸਿੱਖੀ ਦਾ ਸਿਧਾਂਤ ਹੈ ਜੋ ਅਸੀਂ ਸਾਰੇ ਮੰਨਦੇ ਹਾਂ ਕਿ ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ। ਗੁਰੂ ਨਾਨਕ ਦੇਵ ਜੀ ਨੇ 18 ਸਾਲ ਤੋਂ ਵੱਧ ਸਮਾਂ ਕਰਤਾਰਪੁਰ ਸਾਹਿਬ ਦੀ ਧਰਤੀ ਤੇ ਰਹਿ ਕੇ ਖੇਤੀ ਕੀਤੀ ਹੈ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਿੱਧੂ ਸਾਹਿਬ ਤੁਹਾਡਾ ਵੀ ਬੜਾ ਯੋਗਦਾਨ ਹੈ ਤੇ ਹੋਰ ਵੀ ਬਜ਼ੁਰਗਾਂ ਦਾ ਯੋਗਦਾਨ ਹੈ ਪਰ ਸਾਨੂੰ ਸਭ ਨੂੰ ਯਤਨ ਕਰਨਾ ਚਾਹੀਦਾ ਹੈ ਕਿ ਕਰਤਾਰਪੁਰ ਸਾਹਿਬ ਦਾ ਲਾਂਘਾ ਦੁਬਾਰਾ ਖੋਲ੍ਹਿਆ ਜਾਵੇ। ਇਸ ਦੇ ਨਾਲ ਹੀ ਡਿਪਟੀ ਸੀ.ਐਮ. ਸਾਹਿਬ, ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਸੁਣ ਲਓ ਜੀ, ਸੁਲਤਾਨਪੁਰ ਲੋਧੀ ਦੀ ਪਵਿੱਤਰ ਧਰਤੀ ਤੇ 550 ਸਾਲਾ ਆਪਾਂ ਸਭ ਨੇ ਮਨਾਇਆ ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਤਾ ਨਹੀਂ ਕਿ ਕਿੰਨੇ ਕਰੋੜ ਰੁਪਿਆ ਡਿਵੈਲਪਮੈਂਟ ਵਾਸਤੇ ਉੱਥੇ ਆਇਆ। ਤੁਸੀਂ ਸੁਲਤਾਨਪੁਰ ਲੋਧੀ ਤੇ ਪਿੰਡਾਂ ਨੂੰ ਅਤੇ ਪਵਿੱਤਰ ਨਗਰੀ ਜਾ ਕੇ ਪੁੱਛੋ ਕਿ ਉਸ ਵਿੱਚ ਕਿਵੇਂ ਧਾਂਦਲੀਆਂ ਹੋਈਆਂ। ਉੱਥੇ ਕਿਵੇਂ ਕੁਰੱਪਸ਼ਨ ਹੋਈ ਤੇ ਕਿਸ ਨੇ ਪੈਸੇ ਖਾਧੇ ਹਨ। ਅੱਜ ਅਸੀਂ ਗੱਲ ਕਰਦੇ ਹਾਂ ਕਿ ਅਸੀਂ ਕਰੱਪਸ਼ਨ ਬੰਦ ਕਰਨੀ ਹੈ, ਇਹ ਬਿਲਕੁਲ ਸਹੀ ਹੈ ਤੇ ਕੁਰੱਪਸ਼ਨ ਖਤਮ

ਕਰਨ ਵਾਸਤੇ ਜ਼ੀਰੋ ਟਾਲਰੈਂਸ ਚਾਹੀਦੀ ਹੈ ਪਰ ਪਿੱਛੇ ਤੁਹਾਡੀ ਸਰਕਾਰ ਦੇ ਵਿੱਚ ਜੋ ਹੋਇਆ ਹੈ, ਉਸ ਦਾ ਵੀ ਤੁਹਾਨੂੰ ਜਵਾਬ ਦੇਣਾ ਚਾਹੀਦਾ ਹੈ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ। ਡਿਪਟੀ ਸਪੀਕਰ ਸਾਹਿਬ, ਵਡਾਲਾ ਜੀ ਬਹੁਤ ਅੱਛਾ ਬੋਲ ਰਹੇ ਹਨ ਪਰੰਤੂ ਮੈਂ ਤੁਹਾਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਪਾਰਟੀ ਦੇ ਟਾਈਮ ਦੀ ਐਲੋਕੇਸ਼ਨ ਬਾਰੇ ਸਾਰਿਆਂ ਨੂੰ ਦੱਸ ਦਿਓ, ਇਨ੍ਹਾਂ ਦੀ ਪਾਰਟੀ ਦਾ ਟਾਈਮ ਕਿੰਨਾ ਹੈ। ਇਹ ਕਾਫੀ ਟਾਈਮ ਤੋਂ ਬੋਲ ਰਹੇ ਹਨ। ਤੁਸੀਂ ਇਹ ਦੱਸ ਦਿਓ ਕਿ ਐਗਰੀਕਲਚਰ ਦੇ ਤਿੰਨੋਂ ਬਿਲਾਂ ਤੇ ਟਾਈਮ ਕਿੰਨਾ ਹੈ? ਮੁੱਦੇ ਦੀ ਗੱਲ ਹੋਣੀ ਚਾਹੀਦੀ ਹੈ। ਤੁਸੀਂ ਅਨਾਊਂਸ ਕਰ ਦਿਓ ਕਿ ਆਮ ਆਦਮੀ ਪਾਰਟੀ ਦਾ ਕਿੰਨਾ ਟਾਈਮ ਹੈ, ਸ਼੍ਰੋਮਣੀ ਅਕਾਲੀ ਦਲ ਦਾ ਕਿੰਨਾ ਹੈ?

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਮੈਂ ਪਹਿਲਾਂ ਬੋਲ ਦਿੱਤਾ ਹੈ ਕਿ ਤੁਸੀਂ ਵਾਈਂਡ ਅੱਪ ਕਰੋ। ਵਡਾਲਾ ਜੀ ਪਲੀਜ਼ ਵਾਈਂਡ ਅੱਪ ਕਰੋ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਪੰਜਾਬੀਆਂ ਦਾ ਇੰਨਾ ਵੱਡਾ ਹਿਰਦਾ ਹੈ, ਬ੍ਰਹਮ ਮਹਿੰਦਰਾ ਜੀ। ਜੇ ਅਸੀਂ ਪੰਜ-ਚਾਰ ਮਿੰਟ ਵੱਧ ਬੋਲ ਲਿਆ ਤਾਂ ਫਿਰ ਕੀ ਹੋ ਗਿਆ ਜੀ। (ਹਾਸਾ) ਇਹ ਕਿਹੜੀ ਗੱਲ ਹੈ, ਇਹ ਤਾਂ ਅਸੀਂ ਅਖੀਰਲੀ ਵਾਰ ਬੋਲਣਾ ਹੈ। ਅਗਾਂਹ ਵਾਸਤੇ ਪ੍ਰਮਾਤਮਾ ਇਸ ਅਸੈਂਬਲੀ ਵਿੱਚ ਬੋਲਣ ਦਾ ਸਭ ਨੂੰ ਮੌਕਾ ਦੇਵੇ।

ਮੈਂ ਵਾਈਂਡ ਅੱਪ ਕਰ ਰਿਹਾ ਹਾਂ ਜੀ। ਡਿਪਟੀ ਸਪੀਕਰ ਸਾਹਿਬ, ਮੈਂ ਸਾਰੇ ਸਦਨ ਨੂੰ ਇੱਕ ਗੱਲ ਹੋਰ ਦੱਸਣੀ ਚਾਹੁੰਦਾ ਹਾਂ, ਉਹ ਬੱਬਰ ਅਕਾਲੀ ਲਹਿਰ ਦੇ ਨਾਲ ਜੁੜੀ ਹੋਈ ਹੈ। ਬੱਬਰ ਅਕਾਲੀ ਲਹਿਰ ਨੂੰ ਸ਼ੁਰੂ ਹੋਏ ਨੂੰ 100 ਸਾਲ ਹੋ ਗਿਆ ਹੈ। ਮੈਂ ਇਹ ਫਖਰ ਨਾਲ ਕਹਾਂਗਾ ਕਿ ਜਦੋਂ ** ** ਮੁੱਖ ਮੰਤਰੀ ਸੀ ਤਾਂ ਪੰਜਾਬ ਸਰਕਾਰ ਨੇ ਬੱਬਰ ਅਕਾਲੀ ਦਿਵਸ ਨੂੰ ਸਾਲਾਨਾ ਤੌਰ ਤੇ ਮਨਾਉਣ ਦਾ ਯਤਨ ਕੀਤਾ ਸੀ। ਸਰਦਾਰ ਸੋਹਨ ਸਿੰਘ ਭਕਨਾ, ਸਰਦਾਰ ਕਿਸ਼ਨ ਸਿੰਘ ਗੜਗੱਜ , ਜਿਨ੍ਹਾਂ ਦਾ ਇਤਿਹਾਸ ਪੰਜਾਬ ਦੇ ਸਕੂਲਾਂ ਦੀਆਂ ਕਿਤਾਬਾਂ ਵਿੱਚ ਸੀ, ਉਹ ਵੀ ਮਿਟਾ ਦਿੱਤਾ।

**ਮਾਨਯੋਗ ਡਿਪਟੀ ਸਪੀਕਰ :** ਧੰਨਵਾਦ ਵਡਾਲਾ ਜੀ। ਹਾਂ ਜੀ ਨਾਭਾ ਜੀ।

**ਖੇਤੀਬਾੜੀ ਤੇ ਕਿਸਾਨ ਭਲਾਈ ਮੰਤਰੀ (ਸਰਦਾਰ ਰਣਦੀਪ ਸਿੰਘ ਨਾਭਾ) :** ਧੰਨਵਾਦ ਸਪੀਕਰ ਸਾਹਿਬ, ਮੈਂ ਮੁਆਫੀ ਚਾਹੁੰਦਾ ਹਾਂ ਵਡਾਲਾ ਸਾਹਿਬ। I respect you a lot. ਮੇਰੀ ਰਿਕੁਐਸਟ ਹੈ ਕਿ ਆਪਾਂ ਐਗਰੀਕਲਚਰ ਤੇ ਗੱਲ ਕਰ ਲਈਏ। ਆਪਾਂ ਸਾਰੇ ਜਿਹੜੇ ਸਬੰਧਿਤ ਇੱਥੇ ਬੈਠੇ ਹਾਂ we all in interest to

the State. ਆਪਣੀ ਸਟੇਟ ਐਗਰੇਰੀਅਨ ਸਟੇਟ ਹੈ। ਆਪਣੀ backbone ਐਗਰੀਕਲਚਰ ਇਕਾਨਮੀ ਦੇ ਤਹਿਤ ਹੈ। ਜੇਕਰ ਆਪਾਂ ਇਸ ਨੂੰ ਹੋਰ ਤਰਫ ਲੈ ਕੇ ਜਾਵਾਂਗੇ ਤਾਂ ਆਪਣਾ ਨੁਕਸਾਨ ਹੈ। ਅੱਜ ਸਾਰਾ ਸਮਾਜ ਸਾਨੂੰ ਦੇਖ ਰਿਹਾ ਹੈ। ਪੂਰੇ ਪੰਜਾਬ ਵਿੱਚ ਲਾਈਵ ਟੈਲੀਕਾਸਟ ਹੋ ਰਿਹਾ ਹੈ। ਮੇਰੀ ਹੱਥ ਜੋੜ ਕੇ ਪ੍ਰਾਰਥਨਾ ਹੈ ਕਿ lets don't do politics on this.

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ :** ਡਿਪਟੀ ਸਪੀਕਰ ਸਾਹਿਬ, ਮੈਂ ਦੋ ਲਫਜ਼ਾਂ ਵਿੱਚ ਹੀ ਬਰੀਫ ਕਰ ਦੇਣਾ ਹੈ। ਮੈਂ ਵਡਾਲਾ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਵਡਾਲਾ ਸਾਹਿਬ, ਇਹ ਜਿਹੜੀ ਆਪਾਂ ਡਿਸਕਸ਼ਨ ਕਰ ਰਹੇ ਹਾਂ, ਇਹ ਐਗਰੀਕਲਚਰ ਦੇ ਫਾਇਦੇ ਵਾਸਤੇ ਹੀ ਮਤਾ ਲੈ ਕੇ ਆਏ ਹਾਂ। ਤੁਹਾਨੂੰ ਇੱਥੇ ਇੰਨੀ ਲੰਬੀ ਸਪੀਚ ਕਰਨ ਦੀ ਲੋੜ ਹੀ ਨਹੀਂ ਸੀ ਪੈਣੀ ਜੇਕਰ ** ** ਜੀ ਉੱਥੇ ਬਿਲ ਨਾ ਪਾਸ ਕਰਦੇ। ਚੀਮਾ ਸਾਹਿਬ, ਤੁਸੀਂ ਵਕੀਲ ਵੀ ਹੋ, ਜੇ ਤੁਸੀਂ ਬਿਲ ਨੂੰ ਪੜ੍ਹ ਲਿਆ ਹੈ ਤਾਂ ਜਨਾਬ ਕਾਈਂਡਲੀ ਉਸ ਤੇ ਕਲੈਰੀਫਿਕੇਸ਼ਨ ਦੇ ਦਿਓ। ਅਸੀਂ ਤੁਹਾਨੂੰ ਉਡੀਕ ਰਹੇ ਹਾਂ।

**ਮਾਨਯੋਗ ਡਿਪਟੀ ਸਪੀਕਰ :** ਢਿੱਲੋਂ ਜੀ, ਤੁਹਾਡਾ ਪੁਆਇੰਟ ਆ ਗਿਆ ਹੈ। ਹਾਂ ਜੀ, ਸੁਣੋ। ਬਹੁਤ ਹੀ ਇੰਪਾਟੈਂਟ ਗੱਲ ਹੈ। ਜਿਹੜੇ ਮੈਂਬਰ ਸਾਹਿਬਾਨ ਦਾ ਹਾਊਸ ਵਿੱਚ ਜ਼ਿਕਰ ਕੀਤਾ ਗਿਆ ਹੈ ਅਤੇ ਹਾਊਸ ਵਿੱਚ present ਨਹੀਂ ਹਨ। ਉਨ੍ਹਾਂ ਨੂੰ ਰਿਕਾਰਡ ਨਾ ਕੀਤਾ ਜਾਵੇ। ਇੱਕ ਬੜੀ ਇੰਪਾਟੈਂਟ ਗੱਲ ਚੱਲੀ ਸੀ। ਚੀਮਾ ਜੀ, ਤੁਹਾਨੂੰ ਮਨਪ੍ਰੀਤ ਸਿੰਘ ਜੀ ਨੇ ਕੋਈ ਇਨਫਾਰਮੇਸ਼ਨ ਦੇਣੀ ਸੀ, ਉਹ ਤੁਹਾਡੇ ਕੋਲ ਪਹੁੰਚ ਗਈ ਹੈ?

**ਸਰਦਾਰ ਹਰਪਾਲ ਸਿੰਘ ਚੀਮਾ :** ਹਾਂ ਜੀ, ਮੇਰੇ ਕੋਲ ਇਨਫਰਮੇਸ਼ਨ ਪਹੁੰਚ ਗਈ ਹੈ। ਮੈਂ ਇਸ ਨੂੰ ਪੜ੍ਹ ਕੇ ਜਵਾਬ ਦੇ ਦਿਆਂਗਾ ਜੀ। ਤੁਸੀਂ ਚਿੰਤਾ ਨਾ ਕਰੋ।

1.55 / ਕ.ਕ./ਹ.ਸ.ਟ

**ਮਾਨਯੋਗ ਡਿਪਟੀ ਸਪੀਕਰ:** ਚਲੋ ਕੋਈ ਬਾਤ ਨਹੀਂ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਮੰਗ ਕਰ ਰਹੇ ਸਨ)

**ਮਾਨਯੋਗ ਡਿਪਟੀ ਸਪੀਕਰ:** ਅਰੋੜਾ ਜੀ, ਪਲੀਜ਼ ਬੈਠ ਜਾਓ। ਪਲੀਜ਼ ਬੈਠ ਜਾਓ। ਇੱਕ ਮਿੰਟ ਬੈਠ ਜਾਓ। ਤੁਸੀਂ ਬਹੁਤ ਅੱਛੇ ਬੁਲਾਰੇ ਹੋ। ਨੈਕਸਟ। ਜਿਹੜੇ ਨੈਕਸਟ ਬੁਲਾਰੇ ਹਨ, ਵਾਰ-ਵਾਰ ਇੰਟਰੱਪਟ ਨਾ ਕਰਾਂ। ਜਿੰਨਾ ਉਨ੍ਹਾਂ ਦਾ ਟਾਈਮ ਹੈ, ਕਾਂਈਡਲੀ ਉਸ ਦੇ ਵਿੱਚ ਹੀ ਉਹ ਆਪਣੀ ਗੱਲ ਕਹਿਣ ਦੀ ਕੋਸ਼ਿਸ਼ ਕਰਨ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਰ, ਵਾਈਂਡ ਅੱਪ ਤਾਂ ਕਰਨ ਦਿਓ ਜੀ।

**ਮਾਨਯੋਗ ਡਿਪਟੀ ਸਪੀਕਰ:** ਕਰ ਦਿੱਤਾ ਵਾਈਂਡ ਅੱਪ ਤੁਹਾਡਾ।(ਵਿਘਨ) ਕਰ ਦਿੱਤਾ। ਨੋ, ਪਲੀਜ਼।ਵਡਾਲਾ ਜੀ ਬੈਠ ਜਾਓ।

(ਇਸ ਸਮੇਂ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਵਡਾਲਾ ਜੀ, ਪਲੀਜ਼ ਬੈਠ ਜਾਓ। ਆਪਾਂ ਦੁਬਾਰਾ ਪੰਡਾਰਾ ਬਾਕਸ ਨਾ ਖੋਲ੍ਹੀਏ। ਹਰਮਿੰਦਰ ਸਿੰਘ ਗਿੱਲ, ਪੰਜ ਮਿੰਟ।

**ਸਰਦਾਰ ਹਰਮਿੰਦਰ ਸਿੰਘ ਗਿੱਲ (ਪੱਟੀ):** ਮਾਨਯੋਗ ਡਿਪਟੀ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਤੁਸੀਂ ਮੈਨੂੰ ਤਿੰਨ ਕਾਨੂੰਨਾਂ ਬਾਰੇ ਬੋਲਣ ਵਾਸਤੇ ਮੌਕਾ ਦਿੱਤਾ ਹੈ। ਦੇਸ਼ ਵਿੱਚ ਜਦੋਂ ਐਮਰਜੈਂਸੀ ਦੇ ਹਾਲਾਤ ਬਣਦੇ ਹਨ, ਜਦੋਂ ਕੋਈ ਬਹੁਤ ਜ਼ਿਆਦਾ ਐਮਰਜੈਂਸੀ ਆ ਜਾਵੇ, ਉਦੋਂ ਆਰਡੀਨੈਂਸ ਜਾਰੀ ਕਰਨ ਦੀ ਲੋੜ ਪੈਂਦੀ ਹੈ। ਸਾਨੂੰ ਇਹ ਸਮਝ ਨਹੀਂ ਆਈ ਕਿ 5 ਜੂਨ, 2020 ਨੂੰ ਹਿੰਦੁਸਤਾਨ ਵਿੱਚ ਕਿਹੜੀ ਐਮਰਜੈਂਸੀ ਬਣ ਗਈ ਸੀ ਕਿ ਕਿਸਾਨਾਂ ਨਾਲ ਸਬੰਧਿਤ ਤਿੰਨ ਆਰਡੀਨੈਂਸ ਸੈਂਟਰ ਸਰਕਾਰ ਨੂੰ ਲਿਆਉਣੇ ਪਏ। ਮੇਰੀ ਜਾਣਕਾਰੀ ਦੇ ਮੁਤਾਬਕ ਉਸ ਸਮੇਂ ਕੋਰੋਨਾ ਕਾਲ ਬੜੇ ਸਿਖਰਾਂ ਤੇ ਚੱਲ ਰਿਹਾ ਸੀ। ਹਿੰਦੁਸਤਾਨ ਦੇ ਵੱਖ-ਵੱਖ ਸੂਬਿਆਂ ਤੋਂ ਬਹੁਤ ਵੱਡੇ ਪੱਧਰ ਤੇ ਮਾਈਗ੍ਰੇਸ਼ਨ ਹੋ ਰਹੀ ਸੀ। ਪੰਜਾਬ ਦੇ ਵਿੱਚ ਕੋਈ ਵੀ ਐਸੀ ਘਟਨਾ ਨਹੀਂ ਵਾਪਰੀ। ਦਿੱਲੀ ਦੇ ਹੁਕਮਰਾਨਾਂ ਨੂੰ ਸ਼ਾਇਦ ਇਹ ਚੰਗਾ ਨਹੀਂ ਲੱਗਿਆ ਕਿ ਪੰਜਾਬ ਦੇ ਲੋਕ ਆਰਾਮ ਨਾਲ ਕਿਉਂ ਬੈਠੇ ਹਨ। ਇਹ ਸੜਕਾਂ ਤੇ ਕਿਉਂ ਨਹੀਂ ਆਏ। ਇਹ ਘਰ ਛੱਡ ਦੇ ਬਾਹਰ ਕਿਉਂ ਨਹੀਂ ਗਏ ਔਰ ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਵਿੱਚ ਮੰਡੀਕਰਨ ਸਿਸਟਮ ਬੜੀ ਦੇਰ ਤੋਂ ਬੜੇ ਸ਼ਾਨਦਾਰ ਤਰੀਕੇ ਨਾਲ ਚੱਲ ਰਿਹਾ ਹੈ। ਜਿਹੜੀ ਐਮ.ਐਸ.ਪੀ. ਚੱਲ ਰਹੀ ਹੈ, ਉਸ ਦੇ ਕਰਕੇ ਸਾਡੇ ਪੰਜਾਬ ਦਾ ਕਿਸਾਨ ਭਾਵੇਂ ਦੋ ਏਕੜ ਦਾ ਮਾਲਕ ਹੈ, ਪੰਜ ਏਕੜ ਦਾ ਮਾਲਕ ਹੈ, ਉਸ ਨੂੰ ਕਦੇ ਕੋਈ ਪਰੇਸ਼ਾਨੀ ਨਹੀਂ ਆਈ। ਉਹ ਆਰਾਮ ਦੇ ਨਾਲ ਰੋਟੀ-ਪਾਣੀ ਖਾ ਲੈਂਦਾ ਹੈ, ਘਰ ਦਾ ਗੁਜ਼ਾਰਾ ਕਰ ਲੈਂਦਾ ਹੈ ਪਰ ਸੈਂਟਰ ਸਰਕਾਰ ਨੇ ਪੰਜਾਬ ਦੇ ਲੋਕਾਂ ਦਾ ਉਜਾੜਾ ਕਰਨ ਦੇ ਵਾਸਤੇ ਉਹ ਤਿੰਨ ਆਰਡੀਨੈਂਸ ਲਿਆਂਦੇ। ਔਰ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਦੋਂ ਆਡੀਨੈਂਸ ਲਿਆਂਦੇ ਗਏ, ਉਦੋਂ ਅਕਾਲੀ ਦਲ ਵੀ ਕੇਂਦਰ ਸਰਕਾਰ ਦਾ ਭਾਈਵਾਲ ਸੀ। ਉਦੋਂ ਬੜੀ ਬੇਬਾਕੀ ਦੇ ਨਾਲ ਉਹ ਇਨ੍ਹਾਂ ਤਿੰਨਾਂ ਕਾਨੂੰਨਾਂ ਦੀ ਵਕਾਲਤ ਕਰਦੇ ਰਹੇ, ਵਾਰ-ਵਾਰ ਕਰਦੇ ਰਹੇ, ਔਰ ਉਨ੍ਹਾ ਚਿਰ ਕਰਦੇ ਰਹੇ ਜਿੰਨਾ ਚਿਰ ਉਹ ਕਾਨੂੰਨ ਨਹੀਂ ਬਣ ਗਏ। ਤਿੰਨ-ਚਾਰ ਮਹੀਨੇ, ਇੱਕ ਬੰਦੇ ਨੇ ਨਹੀਂ ਕੀਤਾ, ਕਿਸੇ ਗਲਤੀ ਨਾਲ ਨਹੀਂ ਕੀਤਾ। ਵਾਰ-ਵਾਰ ਕਹਿੰਦੇ ਰਹੇ ਕਿ ਸਾਨੂੰ ਚੰਗੀ ਤਰ੍ਹਾਂ ਸਮਝ ਹੈ ਇਸ ਗੱਲ ਦੀ, ਅਸੀਂ

ਲੋਕਾਂ ਨੂੰ ਦੱਸਣਾ ਚਾਹੁੰਦੇ ਹਾਂ ਕਿ ਇਹ ਜਿਹੜੇ ਆਰਡੀਨੈਂਸ ਹਨ, ਇਹ ਪੰਜਾਬ ਦੇ ਲੋਕਾਂ ਦੇ ਹੱਕ ਵਿੱਚ ਹਨ, ਕਿਸਾਨਾਂ ਦੇ ਹੱਕ ਵਿੱਚ ਹਨ। ਸਾਨੂੰ ਇਸ ਦੀ ਮਦਦ ਕਰਨੀ ਚਾਹੀਦੀ ਹੈ। ਬੀਬਾ ਜੀ ਉੱਥੇ ਮੰਤਰੀ ਸਨ, ਉਨ੍ਹਾਂ ਨੇ ਤਾਂ ਕਰਨਾ ਹੀ ਕਰਨਾ ਸੀ। ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਵੀ ਕੀਤਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਵੀ ਕੀਤਾ। ਅਖੀਰ ਜਦੋਂ ਸਾਡੇ ਕਿਸਾਨ ਭਰਾਵਾਂ ਨੇ ਜਾ ਕੇ ਬਾਦਲ ਪਿੰਡ ਵਿੱਚ ਡੇਰਾ ਲਾ ਲਿਆ। ਉਸ ਵੇਲੇ ਇਨ੍ਹਾਂ ਨੂੰ ਪਤਾ ਲੱਗਾ ਕਿ ਪੰਜਾਬ ਦਾ ਕਿਸਾਨ ਸੜਕਾਂ ਤੇ ਆ ਗਿਆ ਹੈ। ਉਸ ਵੇਲੇ ਜਾ ਕੇ ਕੇਂਦਰ ਸਰਕਾਰ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ। ਅਲਟੀਮੇਟਲੀ ਅਸਤੀਫਾ ਦੇ ਦਿੱਤਾ। ਮੈਂ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਜਿਹੜਾ ਮੰਡੀਕਰਨ ਹੈ, ਜਿਸ ਕਰਕੇ ਸਾਨੂੰ ਆਰ.ਡੀ.ਐਫ. ਵੀ ਆਉਂਦਾ ਹੈ, ਜਿਸ ਕਰਕੇ ਸਾਨੂੰ ਮਾਰਕੀਟ ਫੀਸ ਵੀ ਆਉਂਦੀ ਹੈ। ਉਸ ਦੀ ਬਦੌਲਤ ਹੀ ਪੰਜਾਬ ਦੇ ਵਿੱਚ 61 ਹਜ਼ਾਰ ਕਿਲੋਮੀਟਰ ਤੋਂ ਵੱਧ ਲਿੰਕ ਰੋਡਜ਼ ਬਣੀਆਂ ਹਨ। ਪੰਜਾਬ ਦੇ ਵਿੱਚ ਲਿੰਕ ਰੋਡਜ਼ ਨੂੰ ਦਰੁਸਤ ਕਰਨ ਦੇ ਵਾਸਤੇ ਪੰਜਾਬ ਸਰਕਾਰ ਨੇ ਪਿਛਲੇ ਚਾਰ-ਪੰਜ ਸਾਲਾਂ ਦੇ ਵਿੱਚ ਤਕਰੀਬਨ 5 ਹਜ਼ਾਰ ਕਰੋੜ ਰੁਪਿਆ ਖਰਚ ਕੀਤਾ ਹੈ। 48 ਹਜ਼ਾਰ ਕਿਲੋਮੀਟਰ ਤੋਂ ਵੱਧ ਸੜਕਾਂ ਦੀ ਰਿਪੇਅਰ ਕੀਤੀ ਹੈ। ਮੇਰਾ ਖਿਆਲ ਨਹੀਂ ਕਿ ਪਿਛਲੀਆਂ ਸਰਕਾਰਾਂ ਦੇ ਦੌਰਾਨ ਇੰਨੇ ਵੱਡੇ ਪੱਧਰ ਦੇ ਵਿੱਚ ਕੋਈ pick and choose ਕਰਨ ਤੋਂ ਬਿਨਾਂ ਸਰਕਾਰ ਨੇ ਸੜਕਾਂ ਦੀ ਰਿਪੇਅਰ ਕੀਤੀ ਹੋਵੇ। ਮੇਰੇ ਖਿਆਲ ਵਿੱਚ ਟੋਟਲ ਸੜਕਾਂ ਤੇ ਕਾਰਪੈਟਿੰਗ ਹੋਈ ਹੈ। ਜਿਨ੍ਹਾਂ ਦੀ ਮਿਆਦ 5 ਸਾਲ ਤੋਂ ਵੱਧ ਹੋ ਗਈ ਸੀ। ਮੇਰੇ ਆਪਣੇ ਹਲਕੇ ਵਿੱਚ 450 ਕਿਲੋਮੀਟਰ ਸੜਕ ਦੀ ਰਿਪੇਅਰ ਹੋਈ ਹੈ। ਜਿਹੜੀ ਕਿ ਅੱਜ ਤੱਕ ਅਸੀਂ ਆਪਣੀ ਜ਼ਿੰਦਗੀ ਦੇ ਵਿੱਚ ਨਹੀਂ ਦੇਖੀ। ਇਸ ਤੋਂ ਇਲਾਵਾ ਜਿੰਨੀਆਂ ਵੀ ਛੋਟੀਆਂ ਪੁਲੀਆਂ ਸਨ। ਉਸ ਪੈਸੇ ਦੇ ਨਾਲ ਜਿਹੜੇ ਦੋ ਹਜ਼ਾਰ ਤੋਂ ਵੱਧ ਪੁਲ ਸਨ, ਉਨ੍ਹਾਂ ਦੀ ਰਿਪੇਅਰ ਕੀਤੀ ਹੈ, ਉਨ੍ਹਾਂ ਤੇ ਕਰੋੜਾਂ ਰੁਪਿਆ ਖਰਚ ਕੀਤਾ ਹੈ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀਆਂ ਜਿਹੜੀਆਂ ਮੰਡੀਆਂ ਹਨ, ਜਿਨ੍ਹਾਂ ਨੂੰ ਕੇਂਦਰ ਸਰਕਾਰ ਖਤਮ ਕਰ ਦੇਣਾ ਚਾਹੁੰਦੀ ਹੈ, ਜਿਹੜੀਆਂ ਮੰਡੀਆਂ ਨੂੰ ਅੱਡਾਨੀ, ਅੰਬਾਨੀ ਦੇ ਹਵਾਲੇ ਕਰ ਦੇਣਾ ਚਾਹੁੰਦੀ ਹੈ, ਉਨ੍ਹਾਂ ਮੰਡੀਆਂ ਦੀ ਅਪਗ੍ਰੇਡੇਸ਼ਨ ਵਾਸਤੇ, ਰਿਪੇਅਰ ਵਾਸਤੇ ਤਕਰੀਬਨ 700 ਕਰੋੜ ਰੁਪਿਆ ਖਰਚ ਕੀਤਾ ਹੈ। ਮੇਰੇ ਹਲਕੇ ਦੇ ਵਿੱਚ 11, 12 ਮੰਡੀਆਂ ਹਨ। ਕੋਈ ਮੰਡੀ ਐਸੀ ਨਹੀਂ ਰਹੀ ਜਿਸ ਤੇ ਕਰੋੜਾਂ ਰੁਪਏ ਖਰਚ ਕਰਕੇ ਸਾਡੀ ਲੋੜ ਦੇ ਮੁਤਾਬਕ ਫੜ੍ਹ ਨਾ ਤਿਆਰ ਕੀਤਾ ਗਿਆ ਹੋਵੇ, ਉੱਥੇ ਸ਼ੈੱਡ ਨਾ ਤਿਆਰ ਕੀਤਾ ਗਿਆ ਹੋਵੇ। ਔਰ ਉੱਥੇ ਸਾਰਾ ਪ੍ਰਬੰਧ ਬਹੁਤ ਹੀ ਸ਼ਾਨਦਾਰ ਤਿਆਰ ਕੀਤਾ ਗਿਆ ਹੈ। ਮੈਂ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਦੇ ਮਨਸੂਬਿਆਂ ਦੇ ਬਾਵਜੂਦ ਪੰਜਾਬ ਸਰਕਾਰ ਨੇ ਪੰਜ ਸਾਲ ਕਣਕ ਤੇ ਝੋਨੇ ਦੀ ਖਰੀਦ ਕੀਤੀ ਹੈ।

ਕਦੇ ਵੀ ਕਿਸੇ ਨੂੰ ਕੋਈ ਪਰੇਸ਼ਾਨੀ ਨਹੀਂ ਹੋਈ। ਮੈਂ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਦਸ ਸਾਲਾਂ ਦੇ ਅਕਾਲੀ ਦਲ ਦੇ ਸਮੇਂ ਦੇ ਦੌਰਾਨ ਇੱਕ ਬਹੁਤ ਵੱਡਾ ਘਪਲਾ ਫੂਡ ਸਕੈਮ ਦਾ ਹੋਇਆ ਸੀ।

2.00 / ਪ.ਸ਼./ਬ.ਸ.

ਉਹ ਇਹ ਸੀ ਕਿ ਸਾਡੀ ਕੈਸ਼ ਕ੍ਰੈਡਿਟ ਲਿਮਿਟ ਅਤੇ ਫੂਡ ਸਟਾਕ ਦੇ ਵਿੱਚ ਬੜਾ ਵੱਡਾ ਗੈਪ ਆ ਗਿਆ। ਉਹ 29,916 ਦਾ ਗੈਪ ਸੀ। ਮੈਂ ਅੱਜ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੀ ਕੀ ਮਜ਼ਬੂਰੀ ਬਣ ਗਈ ਸੀ। 04 ਫਰਵਰੀ 2017 ਨੂੰ ਵੋਟਾਂ ਪਈਆਂ ਸਨ। 11 ਮਾਰਚ 2017 ਨੂੰ ਉਸ ਦੀ ਗਿਣਤੀ ਹੋਣੀ ਸੀ। 10 ਤਾਰੀਖ ਨੂੰ ਜਾ ਕੇ ਕੇਂਦਰ ਨਾਲ ਸਵਾ ਅੱਠ ਪਰਸੈਂਟ ਦੇ ਵਿਆਜ ਨਾਲ 20 ਸਾਲਾਂ ਲੋਨ ਦੇ ਵਿੱਚ ਤਬਦੀਲ ਕਰਵਾ ਕੇ ਸਮਝੌਤਾ ਕਰ ਲਿਆ। ਸਪੀਕਰ ਸਾਹਿਬ, ਮੈਨੂੰ ਬਦਕਿਸਮਤੀ ਦੇ ਨਾਲ ਕਹਿਣਾ ਪੈਂਦਾ ਹੈ ਕਿ 64,800 ਕਰੋੜ ਰੁਪਿਆ ਪੰਜਾਬ ਸਰਕਾਰ ਨੇ 20 ਸਾਲਾਂ ਦੇ ਵਿੱਚ ਪੇਅ ਬੈਕ ਕਰਨਾ ਹੈ। 3,240 ਕਰੋੜ ਰੁਪਏ ਦੀ ਕਿਸ਼ਤ ਅਸੀਂ ਦੇ ਰਹੇ ਹਾਂ। ਹੁਣ ਤੱਕ ਅਸੀਂ ਤਕਰੀਬਨ 16 ਹਜ਼ਾਰ ਕਰੋੜ ਰੁਪਿਆ ਪੇਅ ਕਰ ਚੁੱਕੇ ਹਾਂ। ਇਹ ਕਿਸ ਵਾਸਤੇ ਕੀਤਾ ਗਿਆ। ਇਹ ਛੱਡਿਆ ਵੀ ਜਾ ਸਕਦਾ ਸੀ। ਇੱਕ ਦਿਨ ਜੇ ਰਹਿਣ ਦਿੰਦੇ ਤਾਂ ਸ਼ਾਇਦ ਪੰਜਾਬ ਦੀ ਕਾਇਆ ਕਲਪ ਦਾ ਬਚਾਅ ਹੋ ਜਾਂਦਾ ਪਰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਸ ਵੇਲੇ ਕਿਹੜੀ ਸਾਡੀ ਵੇਲਣੇ ਵਿੱਚ ਬਾਂਹ ਆਈ ਹੋਈ ਸੀ ਕਿ ਐਨਾ ਵੱਡਾ ਗੈਪ ਪੈ ਗਿਆ। ਪੰਜ ਸਾਲ ਕਾਂਗਰਸ ਦੀ ਸਰਕਾਰ ਰਹੀ ਹੈ ਅਤੇ ਅੱਜ ਸਾਢੇ 400 ਕਰੋੜ ਰੁਪਏ ਦਾ ਗੈਪ ਹੈ। 31 ਹਜ਼ਾਰ ਕਰੋੜ ਰੁਪਿਆ ਕਿੱਧਰ ਗਿਆ, ਉਹ ਸਾਨੂੰ ਪਤਾ ਤਾਂ ਲੱਗੇ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਦੋਂ ਸਾਡੇ ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ ਫੂਡ ਮਨਿਸਟਰ ਸਨ। ਉਹ 31 ਹਜ਼ਾਰ ਕਰੋੜ ਰੁਪਿਆ ਕਿੱਧਰ ਗਿਆ। ਉਹ ਪੈਸੇ ਡਾਈਵਰਟ ਕੀਤੇ ਗਏ। ਸੀ.ਸੀ.ਐਲ ਲਿਮਿਟ ਝੋਨਾ ਅਤੇ ਕਣਕ ਖਰੀਦਣ ਵਾਸਤੇ ਬਣਦੀ ਰਹੀ।ਉਹ ਪੈਸੇ ਹੋਰ ਕਿਧਰੇ ਜਾਂਦੇ ਰਹੇ। ਉਹ ਗੈਪ ਬਣਦਾ ਗਿਆ। ਅਲਟੀਮੇਟਲੀ ਜਦੋਂ ਗੈਪ ਇੰਨਾ ਵੱਡਾ ਬਣ ਗਿਆ ਤਾਂ ਉਸ ਨੂੰ ਲੋਨ ਦੇ ਵਿੱਚ ਤਬਦੀਲ ਕਰ ਦਿੱਤਾ ਗਿਆ। ਠੀਕ ਹੈ ਕਿ ਸਰਕਾਰਾਂ ਦਾ ਫਰਜ਼ ਬਣਦਾ ਹੈ, ਪੁਰਾਣੀ ਲਾਇਬਿਲਟੀਆਂ ਅਸੀਂ ਲਾਹੁੰਦੇ ਹਾਂ। ਉਹ ਅੱਜ ਵੀ ਅਸੀਂ ਲਾਹ ਰਹੇ ਹਾਂ। ਸਪੀਕਰ ਸਾਹਿਬ, ਮੈਂ ਇਸ ਹਾਊਸ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜ ਇੱਥੇ ਇੱਕ ਮਤਾ ਪਾਸ ਕੀਤਾ ਜਾਵੇ। ਇਹ ਇੱਕ ਬੜਾ ਵੱਡਾ ਬੋਝ ਪੰਜਾਬ ਅਤੇ ਪੰਜਾਬ ਦੀ ਜਨਤਾ ਦੇ ਸਿਰ ਪਾਇਆ ਹੈ। ਇਹ ਕਿਸਾਨਾਂ ਦੀ ਗੱਲ ਕਰਦੇ ਹਨ ਪਰ ਸਾਨੂੰ ਉਨ੍ਹਾਂ ਦੀ ਨਿਖੇਧੀ ਕਰਨੀ ਚਾਹੀਦੀ ਹੈ ਜਿਨ੍ਹਾਂ ਨੇ 64,800 ਕਰੋੜ ਦਾ ਬੋਝ ਸਾਡੇ ਤੇ ਪਾਇਆ ਹੈ। ਜੇ 3240 ਕਰੋੜ ਰੁਪਿਆ ਸਾਲ ਦਾ ਪੰਜਾਬ ਦੀ ਡਿਵੈਲਪਮੈਂਟ ਤੇ ਲੱਗਦਾ ਤਾਂ ਮੈਂ ਕਹਿੰਦਾ ਹਾਂ ਕਿ ਕਿੰਨੀ ਡਿਵੈਲਪਮੈਂਟ ਹੋ ਸਕਦੀ ਸੀ। ਪੰਜਾਬ ਦੀ ਕਾਇਆ ਕਲਪ ਹੋ ਸਕਦੀ ਸੀ ਪਰ ਇਨ੍ਹਾਂ ਦੀ ਗਲਤ ਕਾਰਵਾਈਆਂ ਕਰਕੇ ਪੰਜਾਬ ਅੱਜ ਇਹ ਦੁਖਾਂਤ ਭੋਗ ਰਿਹਾ ਹੈ। ਮੈਂ ਬੇਨਤੀ ਕਰਨਾ

ਚਾਹੁੰਦਾ ਹਾਂ ਕਿ ਸਾਡੇ ਕਿਸਾਨ ਭਰਾ ਦਿੱਲੀ ਦੇ ਵਿੱਚ ਬੈਠੇ ਹਨ। ਉਨ੍ਹਾਂ ਨੂੰ ਸਾਲ ਤੋਂ ਵੱਧ ਦਾ ਸਮਾਂ ਹੋ ਗਿਆ ਹੈ। ਪਹਿਲਾਂ ਇਹ ਪੰਜਾਬ ਦੇ ਵਿੱਚ agitate ਕਰਦੇ ਰਹੇ ਹਨ। ਇਹ ਖੁਸ਼ਕਿਸਮਤੀ ਹੈ ਕਿ ਪੰਜਾਬ ਦੇ ਵਿੱਚ ਕਾਂਗਰਸ ਦੀ ਸਰਕਾਰ ਸੀ ਅਤੇ ਕਿਸੇ ਵੀ ਕਿਸਾਨ ਨੂੰ ਚਪੇੜ ਤੱਕ ਨਹੀਂ ਵੱਜੀ ਅਤੇ ਜੇ ਕਿਤੇ ਇਨ੍ਹਾਂ ਦਾ ਰਾਜ ਹੁੰਦਾ (ਸ਼੍ਰੋਮਣੀ ਅਕਾਲ ਦਲ ਦੇ ਮੈਂਬਰਾਂ ਵੱਲ ਇਸ਼ਾਰਾ), ਇਨ੍ਹਾਂ ਨੇ ਤਾਂ ਲੋਕਾਂ ਨੂੰ ਇੱਕ ਦਿਨ ਵੀ ਕੋਟਕਪੂਰੇ ਵਿੱਚ ਬੈਠਣ ਨਹੀਂ ਦਿੱਤਾ। ਦੂਜੇ ਦਿਨ ਉੱਥੇ ਕੋਟਕਪੂਰੇ ਵਿੱਚ ਗੋਲੀ ਚਲਵਾਈ। ਦੂਜੇ ਦਿਨ ਉੱਥੇ ਬਹਿਬਲ ਕਲਾਂ ਦੇ ਵਿੱਚ ਗੋਲੀ ਚਲਵਾਈ। ਅੱਜ ਤੱਕ ਉਸ ਦਾ ਰੌਲਾ ਪੈ ਰਿਹਾ ਹੈ। ਇਨ੍ਹਾਂ ਕੋਲੋਂ ਤਾਂ ਇੱਕ ਚੌਕ ਨਹੀਂ ਸੰਭਾਲਿਆ ਗਿਆ। ਸਰ, ਪੰਜਾਬ ਦੇ ਵਿੱਚ ਸਾਰੇ ਟੋਲ ਪਲਾਜ਼ੇ ਬੰਦ ਹਨ। ਬਹੁਤ ਲੰਮਾ ਸਮਾਂ ਰੇਲਾਂ, ਬੱਸਾਂ ਬੰਦ ਰਹੀਆਂ ਕਿਉਂਕਿ ਅਸੀਂ ਸਾਰੇ ਵੀ ਕਿਸਾਨ ਹਾਂ। ਸਾਡਾ ਸਾਂਝਾ ਸੰਘਰਸ਼ ਸੀ। ਅਸੀਂ ਤਾਂ ਕਿਸੇ ਨੂੰ ਕੁਝ ਨਹੀਂ ਕਿਹਾ। ਇਹ ਕਹਿੰਦੇ ਹਨ ਕਿ ਦੱਸੋ ਪੰਜਾਬ ਸਰਕਾਰ ਨੇ ਕੀ ਮਦਦ ਕੀਤੀ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ 600/700 ਕਿਸਾਨ ਜਿਹੜਾ ਉੱਥੇ ਸ਼ਹੀਦ ਹੋਇਆ ਹੈ, ਇਹ ਪੰਜਾਬ ਸਰਕਾਰ ਹੀ ਹੈ ਜਿਹੜੀ ਹਰ ਪਰਿਵਾਰ ਨੂੰ 5 ਲੱਖ ਰੁਪਏ ਦੀ ਮਾਲੀ ਮਦਦ ਕਰ ਰਹੀ ਹੈ, ਉਨ੍ਹਾਂ ਦੇ ਪਰਿਵਾਰਾਂ ਨੂੰ ਨੌਕਰੀ ਦੇ ਰਹੀ ਹੈ। ਕੀ ਗੱਲ, ਕੇਜਰੀਵਾਲ ਸਾਹਿਬ ਦਾ ਕੋਈ ਫਰਜ਼ ਨਹੀਂ ਬਣਦਾ।ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਿੱਧੂ ਸਾਹਿਬ ਨੇ ਜ਼ਿਕਰ ਕੀਤਾ ਸੀ ਕਿ ਚੁੱਪ ਚੁਪੀਤੇ ਪੰਜਾਬ ਸਰਕਾਰ ਤਾਂ ਉਨ੍ਹਾਂ ਕਾਨੂੰਨਾਂ ਨੂੰ ਰੱਦ ਕਰ ਰਹੀ ਹੈ ਤੇ ਦਿੱਲੀ ਸਰਕਾਰ ਉਨ੍ਹਾਂ ਵਿੱਚੋਂ ਇੱਕ ਕਾਨੂੰਨ ਨੂੰ ਨੋਟੀਫਾਈ ਕਰ ਰਹੀ ਹੈ। ਦੱਸੋ, ਇਹ ਕਿੱਧਰ ਦਾ ਕਾਨੂੰਨ ਹੈ।ਇੱਥੇ ਆ ਕੇ ਅਸੀਂ ਵਿਰੋਧ ਕਰਦੇ ਹਾਂ ਕਿ ਪ੍ਰਧਾਨ ਮੰਤਰੀ ਨੂੰ ਘੇਰ ਲਈਏ, ਫਲਾਣੇ ਨੂੰ ਘੇਰ ਲਈਏ, ਪਰ ਉਸ ਕਾਨੂੰਨ ਨੂੰ ਡੀ-ਨੋਟੀਫਾਈ ਕਿਸ ਨੇ ਕਰਨਾ ਹੈ। ਕੇਜਰੀਵਾਲ ਸਾਹਿਬ ਨੇ ਸਦਨ ਦੇ ਵਿੱਚ ਉਨ੍ਹਾਂ ਕਾਨੂੰਨਾਂ ਦੀ ਕਾਪੀ ਫਾੜ ਦਿੱਤੀ ਸੀ ਪਰ ਅੱਜ ਤੱਕ ਡੀ-ਨੋਟੀਫਾਈ ਨਹੀਂ ਕੀਤਾ। ਦੱਸੋ, ਜੇ ਕਿਸੇ ਨੇ ਡੀ-ਨੋਟੀਫਾਈ ਕੀਤਾ ਹੈ। ਇੱਥੇ ਆ ਕੇ ਡਰਾਮੇ ਕਰਦੇ ਹਨ। ਮੇਰੀ ਬੇਨਤੀ ਹੈ ਕਿ ਇਹ ਡਰਾਮੇ ਬੰਦ ਕਰਨੇ ਚਾਹੀਦੇ ਹਨ।

**ਮਾਨਯੋਗ ਡਿਪਟੀ ਸਪੀਕਰ:** ਵਾਈਂਡ ਅੱਪ ਕਰੋ ਪਲੀਜ਼। ਗਿੱਲ ਸਾਹਿਬ, ਟਾਈਮ ਹੋ ਗਿਆ ਹੈ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਮੇਰੀ ਬੇਨਤੀ ਹੈ ਕਿ ਇਹ ਡਰਾਮੇ ਬੰਦ ਕਰਨੇ ਚਾਹੀਦੇ ਹਨ। ਪਤਾ ਨਹੀਂ, ਅਕਾਲੀ ਦਲ ਕਿਹੜੇ ਢੰਗ ਤਰੀਕਿਆਂ ਤੇ ਚੱਲ ਰਿਹਾ ਹੈ। ਇਹ ਕਿਸਾਨਾਂ ਨਾਲ ਥਾਂ-ਥਾਂ ਤੇ ਕਲੇਸ਼ ਕਰ ਰਹੇ ਹਨ। ਮੋਗੇ ਜ਼ਿਲ੍ਹੇ ਦੇ ਵਿੱਚ ਇਨ੍ਹਾਂ ਨੇ ਐਸ.ਓ.ਆਈ. ਦੇ ਮੁੰਡੇ ਬੁਲਾ ਕੇ ਕਿਸਾਨਾਂ ਦੇ ਗਲ਼ ਪਵਾਏ। ਬੜੀ ਵੱਡੀ ਲੜਾਈ ਛਿੜਨ ਲੱਗੀ ਸੀ ਅਤੇ ਕੱਲ੍ਹ ਲਖੀਮਪੁਰ ਖੀਰੀ ਦੀ ਘਟਨਾ ਨੂੰ ਇਨ੍ਹਾਂ ਨੇ ਦੁਹਰਾਇਆ ਹੈ। ਇਹ ਮੇਰੇ ਕੋਲ ਫੋਟੋਆਂ ਹਨ।

2.05 / ਜ.ਸ. /ਬ.ਸ.

ਜਿਵੇਂ ਲਖੀਮਪੁਰ ਖੀਰੀ ਵਿਚ ਕਿਸਾਨਾਂ ਨੂੰ ਗੱਡੀ ਦੇ ਅੱਗੇ ਦਰੜਿਆ ਗਿਆ। ਇਨ੍ਹਾਂ ਦੇ ਪ੍ਰਧਾਨ ਨੇ, ਆਹ ਗੱਡੀ ਦੇ ਅੱਗੇ ਕਿਸਾਨ ਨੂੰ ਰਗੜਿਆ ਹੈ।

**ਮਾਨਯੋਗ ਡਿਪਟੀ ਸਪੀਕਰ:** ਗਿੱਲ ਸਾਹਿਬ, ਵਾਈਂਡ ਅੱਪ ਕਰੋ ਜੀ।ਗਿੱਲ ਸਾਹਿਬ, ਤੁਹਾਡਾ ਧੰਨਵਾਦ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਮੈਨੂੰ ਦੱਸੋ ਕਿ ਇਹ ਕਿੱਧਰ ਦਾ ਕਾਨੂੰਨ ਹੈ? ਇਹ ਕਿਸ ਤਰ੍ਹਾਂ ਕਿਸਾਨਾਂ ਦੇ ਹਿਤੈਸ਼ੀ ਹਨ।

**ਮਾਨਯੋਗ ਡਿਪਟੀ ਸਪੀਕਰ :** ਗਿੱਲ ਸਾਹਿਬ, ਥੈਂਕ ਯੂ। ਗਿੱਲ ਸਾਹਿਬ, ਥੈਂਕ ਯੂ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਕਿਸਾਨਾਂ ਦੇ ਹੱਕ ਦੀ ਗੱਲ ਨਹੀਂ ਕਰਦੇ, ਇਹ ਕਿਸਾਨਾਂ ਦਾ ਵਿਰੋਧ ਕਰਦੇ ਹਨ। ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਵੀਡੀਓ ਪਈ ਹੈ, ਸਰਦਾਰ ਸੁਖਬੀਰ ਸਿੰਘ ਬਾਦਲ ਦੀਆਂ ਵੀਡਿਓਜ਼ ਪਈਆਂ ਹਨ, ਬੀਬੀ ਹਰਸਿਮਰਤ ਕੌਰ ਬਾਦਲ ਦੀਆਂ ਪਈਆਂ ਹਨ। ਹੁਣ ਕਿਉਂ ਇਹ ਝੂਠੀਆਂ ਗੱਲਾਂ ਕਰਦੇ ਹਨ।

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਗਿੱਲ ਸਾਹਿਬ, ਤੁਸੀਂ ਬੈਠੋ ਜੀ।ਤੁਹਾਡਾ ਟਾਈਮ ਹੋ ਗਿਆ ਹੈ। ਓ.ਕੇ.

**ਸਰਦਾਰ ਹਰਮਿੰਦਰ ਸਿੰਘ ਗਿੱਲ:** ਕਿਸਾਨ ਜਾਣਦੇ ਹਨ ਕਿ ਜਦੋਂ ਵੀ ਪੰਜਾਬ ਦੇ ਕਿਸਾਨਾਂ ਲਈ...

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ, ਸ਼੍ਰੀ ਐਨ.ਕੇ.ਸ਼ਰਮਾ ਤੇ ਸ਼੍ਰੀ ਪਵਨ ਕੁਮਾਰ ਟੀਨੂੰ ਆਪਣੀਆਂ-ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਅਰੋੜਾ ਜੀ, (ਵਿਘਨ) ਇੱਕ ਮਿੰਟ ਅਰੋੜਾ ਜੀ ਨੂੰ ਦਿੱਤਾ ਹੈ। (ਵਿਘਨ) ਸ਼ਰਮਾ ਜੀ, ਤੁਸੀਂ ਬੈਠੋ ਜੀ, ਤੁਹਾਨੂੰ ਇਸ ਤੋਂ ਬਾਅਦ ਬੁਲਾਉਂਦਾ ਹਾਂ। (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦਾ ਮੈਂਬਰ, ਸਰਦਾਰ ਹਰਮਿੰਦਰ ਸਿੰਘ ਗਿੱਲ ਆਪਣੀ ਸੀਟ ਉਤੇ ਖੜ੍ਹੇ ਬੋਲ ਰਹੇ ਸਨ ਪਰੰਤੂ ਉਨ੍ਹਾਂ ਦਾ ਮਾਈਕ ਬੰਦ ਸੀ।)

**ਸ਼੍ਰੀ ਅਮਨ ਅਰੋੜਾ :** ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਅਤੇ ਸ਼੍ਰੀ ਐਨ.ਕੇ.ਸ਼ਰਮਾ ਆਪਣੀਆਂ-ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਗਿੱਲ ਸਾਹਿਬ, ਇੱਕ ਮਿੰਟ ਵਿਚ ਕਨਕਲੂਡ ਕਰ ਦਿਉ । (ਵਿਘਨ)

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਰ, ਮੈਨੂੰ ਟਾਈਮ ਦਿਉ। ਸਰ, ਮੇਰੀ ਬੇਨਤੀ ਹੈ ਕਿ ਕਿਸਾਨਾਂ ਦੇ ਸਿਰ ਉਤੇ ਗੋਡੇ ਗੋਡੇ ਕਰਜ਼ ਹੈ, ਪਹਿਲਾਂ ਕਾਂਗਰਸ ਸਰਕਾਰ ਨੇ ਉਨ੍ਹਾਂ ਦਾ ਕਰਜ਼ਾ ਲਾਹਿਆ ਹੈ, ਫਿਰ ਪਿਛਲੀ ਸਰਕਾਰ ਵੇਲੇ ਮੈਂ ਆਪਣੇ ਕੰਨਾਂ ਦੇ ਨਾਲ ਸੁਣਿਆ ਹੈ, ਸਰਦਾਰ ਸੁਖਬੀਰ ਸਿੰਘ ਬਾਦਲ ਕਹਿੰਦੇ ਸੀ ਕਿ ਕੋਈ ਬਿਜਲੀ ਦਾ ਬਿੱਲ ਨਾ ਦਿਉ, ਕੁੰਡੀਆਂ ਲਗਾਉ, ਤੁਹਾਨੂੰ ਕੋਈ ਨਹੀਂ ਪੁੱਛੇਗਾ, ਪੰਜਾਬ ਦੇ ਵਿਚ ਲੋਕਾਂ ਦੇ ਸਿਰ ਉਤੇ ਬਿੱਲ ਚੜ੍ਹ ਗਏ। ਡਿਪਟੀ ਸਪੀਕਰ ਸਾਹਿਬ, ਦੋ ਕਿਲੋਵਾਟ ਦੇ ਜਿਹੜੇ ਬਕਾਇਆ ਬਿੱਲ ਮੁਆਫ ਕੀਤੇ ਹਨ, ਉਹ ਸਰਦਾਰ ਚਰਨਜੀਤ ਸਿੰਘ ਚੰਨੀ ਨੇ ਕੀਤੇ ਹਨ, ਡਿਪਟੀ ਸਪੀਕਰ ਸਾਹਿਬ, ਮੈਂ ਦੱਸ ਨਹੀਂ ਸਕਦਾ ਕਿ ਕਿੰਨੇ ਲੋਕ ਖੁਸ਼ ਹਨ, ਮੇਰੇ ਇਕੱਲੇ ਆਪਣੇ ਪੱਟੀ ਹਲਕੇ ਵਿੱਚ ਤਿੰਨ ਕਰੋੜ ਰੁਪਿਆ ਮੁਆਫ ਹੋਇਆ ਹੈ, ਲੋਕ ਖੁਸ਼ੀਆਂ ਮਨਾਉਂਦੇ ਹਨ।

**ਮਾਨਯੋਗ ਡਿਪਟੀ ਸਪੀਕਰ:** ਗਿੱਲ ਸਾਹਿਬ, ਥੈਂਕ ਯੂ। ਥੈਂਕ ਯੂ। (ਵਿਘਨ) ਹਾਂ ਜੀ, ਸ਼੍ਰੀ ਅਮਨ ਅਰੋੜਾ ਜੀ, ਤੁਸੀਂ ਬੋਲੋ ਤਾਂ ਸਹੀ, ਤੁਹਾਡਾ ਮਾਈਕ ਆਨ ਹੈ। ਤੁਸੀਂ ਜਲਦੀ ਇੱਕ ਮਿੰਟ ਵਿਚ ਆਪਣੀ ਗੱਲ ਕਰੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਹਰਮਿੰਦਰ ਸਿੰਘ ਗਿੱਲ ਆਪਣੀ ਸੀਟ ਉਤੇ ਬੋਲ ਰਹੇ ਸਨ ਪਰੰਤੂ ਉਨ੍ਹਾਂ ਦਾ ਮਾਈਕ ਬੰਦ ਸੀ।)

**ਸ਼੍ਰੀ ਅਮਨ ਅਰੋੜਾ :** ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਸਰ, ਉਨ੍ਹਾਂ ਨੂੰ ਚੁੱਪ ਤਾਂ ਕਰਵਾਉ, ਗੱਲ ਤਾਂ ਸਮਝ ਨਹੀਂ ਆਉਂਦੀ, ਫਿਰ ਫਾਇਦਾ ਕੀ ਹੈ? (ਵਿਘਨ)

**ਮਾਨਯੋਗ ਡਿਪਟੀ ਸਪੀਕਰ:** ਤੁਹਾਡਾ ਮਾਈਕ ਆਨ ਹੈ। (ਵਿਘਨ) ਗਿੱਲ ਸਾਹਿਬ, ਤੁਹਾਡਾ ਥੈਂਕ ਯੂ। ਥੈਂਕ ਯੂ।

**ਸ਼੍ਰੀ ਅਮਨ ਅਰੋੜਾ (ਸੁਨਾਮ) :** ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਬਹੁਤ ਹੀ ਇੰਪਾਰਟੈਂਟ ਇਸ਼ੂ ਦੇ ਉੱਪਰ ਜਿਹੜੇ ਪੰਜਾਬ ਦੀ ਲਾਈਫ ਲਾਈਨ ਐਗਰੀਕਲਚਰਲ ਦੇ ਉਪਰ ਡਿਪੈਂਡੈਂਟ

ਹਨ, ਉਸ ਦੇ ਉਪਰ ਅੱਜ ਇਸ ਇੰਪਾਰਟੈਂਟ ਇਸ਼ੂ ਉਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਤੁਹਾਡਾ ਬਹੁਤ ਬਹੁਤ ਧੰਨਵਾਦ। ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇੰਨਾ ਹੀ ਕਹਿਣਾ ਚਾਹਾਂਗਾ..

**ਮਾਨਯੋਗ ਡਿਪਟੀ ਸਪੀਕਰ:** ਤੁਹਾਡਾ ਪੁਆਇੰਟ ਆਫ ਆਰਡਰ ਹੈ, ਬੋਲਣ ਦਾ ਮੌਕਾ ਅਜੇ ਨਹੀਂ ਮਿਲਿਆ, ਤੁਸੀਂ ਪੁਆਇੰਟ ਆਫ ਆਰਡਰ ਦੇ ਉਤੇ ਬੋਲੇ ਸੀ । ਤੁਸੀਂ ਪੁਆਇੰਟ ਆਫ ਆਰਡਰ ਦੇ ਉਤੇ ਬੋਲਣਾ ਹੈ, ਕੋਈ ਲੰਮਾ ਭਾਸ਼ਣ ਨਹੀਂ ਕਰਨਾ, ਕੋਈ ਗੱਲ ਹੈ ਤਾਂ ਕਹਿ ਲਵੋ।

**ਸ਼੍ਰੀ ਅਮਨ ਅਰੋੜਾ :** ਸਰ, ਪੁਆਇੰਟ ਆਫ ਆਰਡਰ ਨਹੀਂ, ਮੈਂ ਬੋਲ ਲਵਾਂ? ਮੈਂ ਦੋ ਮਿੰਟ ਹੀ ਲੈਣੇ ਹਨ, ਜ਼ਿਆਦਾ ਨਹੀਂ ਲੈਣੇ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ। ਢਿੱਲੋਂ ਸਾਹਿਬ, ਤੁਹਾਨੂੰ ਇਨ੍ਹਾਂ ਤੋਂ ਬਾਅਦ ਸਮਾਂ ਦਿਆਂਗੇ।

**ਸ਼੍ਰੀ ਅਮਨ ਅਰੋੜਾ :** ਡਿਪਟੀ ਸਪੀਕਰ ਸਾਹਿਬ, ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਇਹ ਜਿਹੜੇ ਤਿੰਨ ਖੇਤੀ ਕਾਨੂੰਨ ਹਨ, ਜਿਨ੍ਹਾਂ ਦੀ ਅੱਜ ਆਪਾਂ ਡਿਸਕਸ਼ਨ ਕਰ ਰਹੇ ਹਾਂ, ਇਹ ਤਕਰੀਬਨ ਸਵਾ-ਡੇਢ ਸਾਲ ਤੋਂ, ਇਸ ਤੋਂ ਇਲਾਵਾ ਰਾਜਨੀਤੀ ਹੋਰ ਕਿਸੇ ਉਤੇ ਨਹੀਂ ਹੋ ਰਹੀ, ਇਹ ਪੰਜਾਬ ਦੀ ਲਾਈਫ ਲਾਈਨ ਨਾਲ ਸਬੰਧਤ ਹਨ। ਸਰ, ਮੇਰੇ ਬਹੁਤ ਹੀ ਸਤਿਕਾਰਯੋਗ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਸਾਹਿਬ ਹਨ, ਮੈਂ ਇਨ੍ਹਾਂ ਦਾ ਬੜਾ ਰਿਗਾਰਡ ਕਰਦਾ ਹਾਂ, ਇਨ੍ਹਾਂ ਨੇ ਗੱਲ ਕੀਤੀ ਹੈ, ਇਨ੍ਹਾਂ ਨੇ ਡਾਕੂਮੈਂਟ ਚੀਮਾ ਸਾਹਿਬ ਕੋਲ ਭੇਜੇ ਵੀ ਹਨ। ਉਹ ਡਾਕੂਮੈਂਟ ਪੜ੍ਹ ਕੇ ਚੀਮਾ ਸਾਹਿਬ ਦੱਸ ਦੇਣਗੇ। ਪਰ ਸਰ, ਮੇਰਾ ਇੱਕ ਛੋਟਾ ਜਿਹਾ ਪਿਆਰ ਭਰਿਆ, ਸਤਿਕਾਰ ਭਰਿਆ ਉਲਾਂਭਾ ਔਰ ਬੇਨਤੀ ਤੁਸੀਂ ਇਹ ਲੈ ਲਿਉ ਕਿ ਤੁਸੀਂ ਉਸ ਵਿਚ ਵਿਰੋਧ ਕੀਤਾ ਹੋਇਆ ਹੋਵੇਗਾ, ਮੰਨ ਲਿਆ, ਪੜ੍ਹ ਕੇ ਚੀਮਾ ਸਾਹਿਬ ਦੱਸ ਦੇਣਗੇ। ਤੁਸੀਂ ਅਪੋਜ਼ ਕੀਤਾ ਹੋਵੇਗਾ, ਸਾਰੀਆਂ ਗੱਲਾਂ ਠੀਕ ਹਨ ਪਰ ਇੱਕ ਗੱਲ ਜਿਹੜੀ ਪੰਜਾਬ ਪੁੱਛਣਾ ਚਾਹੁੰਦਾ ਹੈ ਉਹ ਇਹ ਪੁੱਛਣਾ ਚਾਹੁੰਦਾ ਹੈ ਕਿ ਇਹ ਜਿਹੜੇ ਇਨ੍ਹਾਂ ਨੇ ਮੀਟਿੰਗ ਦੇ ਡਾਕੂਮੈਂਟ ਭੇਜੇ ਹਨ (ਵਿਘਨ) ਸਰ, ਇਹ ਜਿਹੜੀ ਹਾਈ ਪਾਵਰਡ ਕਮੇਟੀ ਕਾਂਸਟੀਚਿਊਟ ਹੋਈ ਸੀ, ਇਹ ਜੁਲਾਈ, 2019 ਦੇ ਵਿਚ ਹੋਈ ਸੀ, ਜਿਹੜੇ ਮਿੰਟਸ ਐਫ.ਐਮ.ਸਾਹਿਬ ਨੇ ਭੇਜੇ ਹਨ ਉਹ 4.11.2019 ਦੀ ਮੀਟਿੰਗ ਦੇ ਮਿੰਟਸ ਹਨ। ਸਰ, ਇਹ ਜਿਹੜੇ ਆਰਡੀਨੈਂਸਿਜ਼ ਜਿਸ ਦਿਨ ਮਨਜ਼ੂਰ ਹੋਏ, ਸਾਈਨ ਹੋਏ, ਉਹ 30 ਸਤੰਬਰ, 2020 ਨੂੰ ਹੋਏ ਸੀ। ਸਰ, ਤੁਸੀਂ ਅਪੋਜ਼ ਕੀਤਾ ਹੋਵੇਗਾ, ਮੈਂ ਮੰਨਦਾ ਹਾਂ, ਤੁਹਾਡਾ ਬਹੁਤ-ਬਹੁਤ ਧੰਨਵਾਦ ਪਰ ਅੱਜ ਪੰਜਾਬ ਸਵਾਲ ਇਹ ਕਰਦਾ ਹੈ ਕਿ ਸਵਾ ਸਾਲ ਜਦੋਂ ਆਪਾਂ ਨੂੰ ਪਤਾ ਲੱਗ ਗਿਆ ਸੀ ਕਿ ਕੇਂਦਰ ਸਰਕਾਰ ਪੰਜਾਬ ਨੂੰ ਮਾਰਨ ਦੀ ਨੀਤੀ ਦੇ ਤਹਿਤ ਇਹੋ ਜਿਹੇ ਕਾਨੂੰਨ, ਆਰਡੀਨੈਂਸ ਲੈ ਕੇ ਆ ਰਹੀ ਹੈ। ਸਰ, ਆਪਾਂ ਬਾਹਰ ਨਿਕਲ ਕੇ ਆਪਾਂ ਕਿਸ ਨੂੰ ਗੱਲ ਕੀਤੀ? ਸਰ, ਇਹ ਤਾਂ ਉਹ ਕੰਮ ਹੋਇਆ, ਵਕਤੋਂ ਖੁੰਝੀ

ਡੂੰਮਣੀ ਬੋਲੇ ਆਲ ਪਤਾਲ। ਸਰ, ਸਵਾ ਸਾਲ, ਐਫ.ਐਮ.ਸਾਹਿਬ ਨੂੰ ਪਤਾ ਸੀ, ਸੀ.ਐਮ. ਸਾਹਿਬ ਨੂੰ ਪਤਾ ਸੀ, ਨਾ ਤੁਹਾਨੂੰ ਪਤਾ ਸੀ, ਨਾ ਮੈਨੂੰ ਪਤਾ ਸੀ, ਨਾ ਪੰਜਾਬ ਦੇ ਕਿਸਾਨਾਂ ਨੂੰ ਪਤਾ ਸੀ, ਨਾ ਕਿਸਾਨ ਜਥੇਬੰਦੀਆਂ ਨੂੰ ਪਤਾ ਸੀ, ਨਾ ਮੀਡੀਆ ਨੂੰ ਪਤਾ ਸੀ (ਆਮ ਆਦਮੀ ਪਾਰਟੀ ਦੇ ਬੈਂਚਿਜ ਵੱਲੋਂ ਥੰਪਿੰਗ) ਸਰ, ਕਿਸ ਨੂੰ ਪਤਾ ਸੀ? ਸਰ, ਸਵਾ ਸਾਲ ਆਪਾਂ ਚੁੱਪੀ ਕਿਉਂ ਧਾਰੀ ਰੱਖੀ? ਸਰ, ਇਹ ਸਵਾਲ ਕਰਨਾ ਨਹੀਂ ਬਣਦਾ? ਅੱਜ ਆਪਾਂ ਜੋ ਮਰਜ਼ੀ ਕਰੀ ਚਲੀਏ, ਅੱਜ ਆਪਾਂ ਸਿਰਫ ਤੇ ਸਿਰਫ ਵੋਟਾਂ ਸਿਰ ਉਤੇ ਹਨ ਤੇ ਕਿਸਾਨਾਂ ਨੇ ਸਾਰੀਆਂ ਪੁਲੀਟੀਕਲ ਪਾਰਟੀਆਂ ਦੇ ਗਰਦਨਾਂ ਉਪਰ ਗੋਡਾ ਧਰ ਰੱਖਿਆ ਹੈ ਤੇ ਆਪਾਂ ਇਕ ਦੂਜੇ ਨੂੰ ਹੀ ਐਕਿਊਜ਼ ਕਰੀ ਜਾਂਦੇ ਹਾਂ।

2.10 / ਬ.ਕ. / ਰ.ਕ.

**ਮਾਨਯੋਗ ਡਿਪਟੀ ਸਪੀਕਰ** : ਅਰੋੜਾ ਸਾਹਿਬ, ਤੁਸੀਂ ਹੁਣ ਬੈਠੋ । ਹਾਂ ਜੀ, ਐਫ.ਐਮ ਸਾਹਿਬ।

**ਸ਼੍ਰੀ ਅਮਨ ਅਰੋੜਾ** : ਸਰ, ਦੋ ਮਿੰਟ ਲਈ ਬੋਲ ਲੈਣ ਦਿਓ। ਅੱਜ ਪੰਜਾਬ ਕਾਂਟ੍ਰੈਕਟ ਫਾਰਮਿੰਗ (ਰਿਪੀਲ) ਬਿਲ ਇੱਥੇ ਲੈ ਕੇ ਆਏ ਹਾਂ। ਇਹ ਚੰਗੀ ਗੱਲ ਹੈ ਅਤੇ ਅਸੀਂ ਤੁਹਾਡੇ ਨਾਲ ਸਹਿਮਤ ਹਾਂ ਪਰ ਕਾਂਟ੍ਰੈਕਟ ਫਾਰਮਿੰਗ ਨੂੰ ਅਸੀਂ ਖਤਮ ਕਰ ਰਹੇ ਹਾਂ। ਮੈਂ ਤੁਹਾਨੂੰ ਥੋੜ੍ਹਾ ਜਿਹਾ ਬੈਕ ਟਾਈਮ ਲਾਈਨ ਵਿੱਚ ਲੈ ਕੇ ਜਾਣਾ ਚਾਹੁੰਦਾ ਹਾਂ। ਸਾਰਿਆਂ ਕੋਲ ਮੋਬਾਇਲ ਹਨ, ਗੂਗਲ ਖੋਲ੍ਹੋ ਅਤੇ ਰਿਲਾਇੰਸ ਕੈਪਟਨ ਅਮਰਿੰਦਰ ਸਿੰਘ ਫਾਰਮਰਜ਼ ਸਕੀਮ। 24 ਮਈ, 2006 ਨੂੰ ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਕਾਂਗਰਸ ਪਾਰਟੀ ਦੀ ਸਰਕਾਰ ਸੀ, ਉਨ੍ਹਾਂ ਨੇ ਰਿਲਾਇੰਸ ਨੂੰ ਇੱਥੇ ਇਨਵਾਈਟ ਕੀਤਾ ਸੀ ਅਤੇ ਡੀਲ ਹੋਈ ਸੀ, ਜਿਸ ਵਿੱਚ ਰਿਲਾਇੰਸ ਨੂੰ 3,000 ਕਰੋੜ ਦੀ ਆਫਰ ਕੀਤੀ ਗਈ ਸੀ ਜਿਸ ਰਾਹੀਂ 300 ਐਗਰੀਕਲਚਰ ਹੱਬਜ਼ ਬਣਨੀਆਂ ਸਨ। ਇਹ ਤੁਹਾਡੇ ਧਿਆਨ ਵਿੱਚ ਵੀ ਹੋਵੇਗਾ। ਇਹ ਉਹ ਸਕੀਮ ਸੀ, ਜਿਸ ਨਾਲ ਕਿਸਾਨ ਦੀ ਇਨਕਮ ਪ੍ਰਤੀ ਕਿੱਲਾ ਤਿੰਨ ਲੱਖ ਤੋਂ ਪੰਜ ਲੱਖ ਹੋ ਜਾਵੇਗੀ। ਕਾਂਗਰਸ ਦੀ ਸਰਕਾਰ ਗਈ ਅਤੇ ਅਕਾਲੀ ਦਲ ਦੀ ਸਰਕਾਰ ਆ ਗਈ। ਜਿਹੜਾ ਮੈਂ ਤੁਹਾਨੂੰ ਕਹਿ ਰਿਹਾ ਹਾਂ ਕਿ ਗੂਗਲ ਕਰੋ, ਇਸੇ ਵਿੱਚ ਚਾਰ ਖਬਰਾਂ ਥੱਲੇ ਜਾਓ...

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਐਫ.ਐਮ ਸਾਹਿਬ।

**ਸ਼੍ਰੀ ਅਮਨ ਅਰੋੜਾ** : ਸਰ, ਦੋ ਮਿੰਟ। ਇਸ ਤਰ੍ਹਾਂ ਨਾ ਕਰੋ। ਪੰਜਾਬ ਸੀਕਸ ਰਿਲਾਇੰਸ ਇੰਡਸਟਰੀਜ਼ ਇਨਵੈਸਟਮੈਂਟ ਇਨ ਫੂਡ ਪ੍ਰਾਸੈਸਿੰਗ। ਕਾਂਗਰਸ ਪਾਰਟੀ ਨੇ 3,000 ਕਰੋੜ ਰੁਪਿਆ ਰਿਲਾਇੰਸ ਨੂੰ ਆਫਰ ਕੀਤਾ ਸੀ ਅਤੇ ਅਕਾਲੀ ਦਲ ਨੇ 5,000 ਕਰੋੜ ਰੁਪਿਆ ਆਫਰ ਕਰ ਦਿੱਤਾ ਕਿ ਰਿਲਾਇੰਸ ਇੱਥੇ ਫੂਡ ਪ੍ਰਾਸੈਸਿੰਗ ਲੈ ਕੇ ਆਵੇਗਾ। ਹੁਣ ਮੇਰਾ ਸਵਾਲ ਇਹ ਹੈ ਕਿ ਹੁਣ ਆਪਾਂ ਫੂਡ ਪ੍ਰਾਸੈਸਿੰਗ ਨੂੰ ਅਤੇ ਕਾਂਟ੍ਰੈਕਟ

ਫਾਰਮਿੰਗ ਨੂੰ ਅਪੋਜ਼ ਕਰ ਰਹੇ ਹਾਂ। ਮੈਂ ਸਾਰੀਆਂ ਪੁਲੀਟੀਕਲ ਪਾਰਟੀਆਂ ਨੂੰ ਸਵਾਲ ਕਰਦਾ ਹਾਂ, ਉਸ ਵਿੱਚ ਮੈਂ ਵੀ ਆਉਂਦਾ ਹਾਂ, ਸਾਡੀ ਪਾਰਟੀ ਵੀ ਆਉਂਦੀ ਹੈ। ਜਦੋਂ 2015 ਵਿੱਚ ਪਤਾ ਲੱਗ ਗਿਆ ਸੀ ਕਿ ਫੂਡ ਪ੍ਰਾਸੈਸਿੰਗ ਤੋਂ ਬਿਨਾ, ਕਾਂਟ੍ਰੈਕਟ ਫਾਰਮਿੰਗ ਤੋਂ ਬਿਨਾ ਜਦੋਂ ਤੱਕ ਫੂਡ ਦੀ ਇਨਪੁੱਟ ਕਾਸਟ ਨਹੀਂ ਘਟਾਵਾਂਗੇ ਅਤੇ ਕਰੋਪ ਦੀ ਵੈਲਿਊ ਐਡੀਸ਼ਨ ਨਹੀਂ ਕਰਾਂਗੇ, ਉਦੋਂ ਤੱਕ ਪੰਜਾਬ ਕਿਵੇਂ ਬਚੇਗਾ? ਸਰ, 85% ਕਿਸਾਨ ਅੱਜ ਪੰਜ ਏਕੜ ਤੋਂ ਘੱਟ ਜ਼ਮੀਨ ਦੇ ਮਾਲਕ ਹਨ। ਘਰ ਵੱਡੇ ਹੁੰਦੇ ਜਾ ਰਹੇ ਹਨ ਅਤੇ ਜ਼ਮੀਨਾਂ ਛੋਟੀਆਂ ਹੁੰਦੀਆਂ ਜਾ ਰਹੀਆਂ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕੱਲੇ ਇਨ੍ਹਾਂ ਕਾਰਪੋਰੇਟਾਂ ਦਾ ਵਿਰੋਧ ਕਰ ਰਹੇ ਹਾਂ, ਮੈਂ ਵੀ ਕਰਦਾ ਹਾਂ ਪਰ ਸਵਾਲ ਇਹ ਹੈ ਕਿ ਪੰਜਾਬ ਉਦੋਂ ਤੱਕ ਨਹੀਂ ਬਚੇਗਾ ਜਦੋਂ ਤੱਕ ਪੰਜਾਬ ਦੇ ਕਿਸਾਨ ਦੇ ਪੁੱਤ ਨੂੰ ਇੰਡਸਟ੍ਰੀਲਿਸਟ ਨਹੀਂ ਬਣਾ ਦਿੰਦੇ। ਅੱਜ ਕੇਂਦਰ ਸਰਕਾਰ ਦੀਆਂ FOBs ਹਨ। ਪੰਜਾਬ ਸਰਕਾਰ ਕਿਸਾਨਾਂ ਨੂੰ ਇਕੱਠਾ ਕਰੇ, ਉਨ੍ਹਾਂ ਨੂੰ ਇੰਸੈਂਟਿਵ ਦੇਵੇ, ਡਾਈਵਰਸੀਫਿਕੇਸ਼ਨ ਹੋਵੇ। ਅੱਜ ਇੰਡੀਆਂ 1 ਲੱਖ ਕਰੋੜ ਦੇ ਪਲਸਿਜ਼ ਅਤੇ ਆਇਲ ਸੀਡਜ਼ ਇਪੋਰਟ ਕਰ ਰਿਹਾ ਹੈ। ਕੀ ਪੰਜਾਬ ਦਾ ਕਿਸਾਨ ਬੀਜ ਨਹੀਂ ਸਕਦਾ? ਜਿਹੜੀ ਕਮੇਟੀ ਦੀ ਗੱਲ ਕੀਤੀ ਜਾਂਦੀ ਹੈ, ਇਸ ਵਿੱਚ ਪੰਜਾਬ ਦੇ ਸੀ.ਐਮ ਵੀ ਮੈਂਬਰ ਸਨ, ਮੱਧ ਪ੍ਰਦੇਸ਼ ਦੇ ਸੀ.ਐਮ ਕਮਲਨਾਥ ਜੀ ਵੀ ਮੈਂਬਰ ਸਨ। ਦੋਨੋਂ ਸਟੇਟਾਂ ਵਿੱਚ ਅੱਜ ਰਾਈਸ ਅਤੇ ਵ੍ਹੀਟ ਸਰਪਲਸ ਹਨ। ਜੇਕਰ ਉਸ ਸਮੇਂ ਸਾਬਕਾ ਸੀ.ਐਮ ਸਾਹਿਬ ਨੇ ਕੋਸ਼ਿਸ਼ ਕੀਤੀ ਹੁੰਦੀ ਤਾਂ ਮੈਂ ਸਮਝਦਾ ਹਾਂ ਕਿ ਇਹ ਕਾਲੇ ਦਿਨ ਨਾ ਦੇਖਣੇ ਪੈਂਦੇ। ਜਦੋਂ ਤੱਕ ਕਿਸਾਨ ਦੇ ਇੰਡਸਟ੍ਰੀਲਿਸਟ ਨਹੀਂ ਬਣਾਇਆ ਜਾਵੇਗਾ, ਉਦੋਂ ਤੱਕ ਤੁਸੀਂ ਜਿੰਨੇ ਮਰਜ਼ੀ ਕਾਨੂੰਨ ਬਣਾ ਲਓ, ਜਿੰਨੇ ਮਰਜ਼ੀ ਕਾਨੂੰਨ ਢਾਹ ਲਓ? ਰਿਲਾਇੰਸ ਅਡਾਨੀਆਂ ਦੀ ਗੱਲ ਆਪਾਂ ਕਿਉਂ ਕਰਦੇ ਹਾਂ? ਤੁਸੀਂ ਅਮਰੀਕਾ ਚਲੇ ਜਾਓ, ਕੈਲੇਫੋਰਨੀਆ ਚਲੇ ਜਾਓ, ਪੰਜ ਸਭ ਤੋਂ ਵੱਡੇ ਆਲਮੰਡ ਗਰੋਅਰ ਪੰਜਾਬੀ ਹਨ। ਫੇਰ ਇੱਥੇ ਕਿਉਂ ਨਹੀਂ ਹੋ ਸਕਦਾ? ਇੱਥੇ ਸਭ ਕੁਝ ਹੋ ਸਕਦਾ ਹੈ, ਸਿਰਫ ਪੰਜਾਬ ਦੇ ਕਿਸਾਨਾਂ ਨੂੰ ਇਕੱਠੇ ਕਰਨਾ ਪਵੇਗਾ। ਕੋਆਪਰੇਟਿਵ ਸਿਸਟਮ ਨੂੰ ਮਜ਼ਬੂਤ ਕਰਨਾ ਪਵੇਗਾ। ਸਰਕਾਰ ਨੂੰ ਉਨ੍ਹਾਂ ਨੂੰ ਇੰਸੈਂਟਿਵ ਦੇਣੇ ਪੈਣਗੇ, ਉਨ੍ਹਾਂ ਦੇ ਨਾਲ ਖੜ੍ਹਨਾ ਪਵੇਗਾ ਅਤੇ ਉਦੋਂ ਹੀ ਪੰਜਾਬ ਦੀ ਕਿਸਾਨੀ, ਪੰਜਾਬ ਦਾ ਨੌਜਵਾਨ ਅਤੇ ਪੰਜਾਬ ਦੀ ਇਕਾਨਮੀ ਬਚੇਗੀ। ਬਹੁਤੀਆਂ ਗੱਲਾਂ ਨੂੰ ਛੱਡ ਦਿਓ, ਜਦੋਂ ਤੱਕ ਅਸੀਂ ਆਪਣੇ ਲੋਕਾਂ ਦੀ ਬਾਂਹ ਨਹੀਂ ਫੜਦੇ। ਧੰਨਵਾਦ।

*2.14 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਅਮਨ ਜੀ ਨੇ on some point of clarification ਬੜੀ ਤਕਰੀਰ ਕੀਤੀ, , ਇਨ੍ਹਾਂ ਨੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਰਿਲਾਇੰਸ ਨਾਲ ਪਿਛਲੇ ਸਾਲਾਂ ਵਿੱਚ ਹੋਈ ਡੀਲ ਬਾਰੇ ਕਿਹਾ ਹੈ।

2.15 / ਕ.ਕ./ਰ.ਕ.

ਇਹ ਪਿੱਛੇ ਲੈ ਕੇ ਗਏ ਹਨ ਅਤੇ ਮੈਂ ਇਨ੍ਹਾਂ ਨੂੰ ਹੋਰ ਪਿੱਛੇ ਲੈ ਕੇ ਜਾਂਦਾ ਹਾਂ ਕਿ ਪਹਿਲਾਂ ਹਿੰਦੁਸਤਾਨ ਦੇ ਵਿੱਚ ਐਮ.ਐਸ.ਪੀ. ਹੁੰਦੀ ਹੀ ਨਹੀਂ ਸੀ ਤੇ ਸਰਕਾਰੀ ਖਰੀਦ ਨਹੀਂ ਹੁੰਦੀ ਸੀ। ਸਰਕਾਰੀ ਖਰੀਦ ਸਾਲ 1961-62 ਵਿੱਚ ਸ਼ੁਰੂ ਹੋਈ ਸੀ। ਇਹ ਸਰਕਾਰੀ ਖਰੀਦ ਕਿਸ ਨੇ ਸ਼ੁਰੂ ਕੀਤੀ? ਇਹ ਕਾਂਗਰਸ ਪਾਰਟੀ ਦੀ ਸਰਕਾਰ ਨੇ ਕੀਤੀ। (ਥੰਪਿੰਗ) ਸਪੀਕਰ ਸਾਹਿਬ, ਜਿਹੜੇ ਅਗਲੇ 55 ਸਾਲਾਂ ਤੱਕ ਇਹ ਝੋਨੇ ਤੇ ਕਣਕ ਦੀ ਖਰੀਦ ਹੋਈ, ਇਹ ਗੁਜਰਾਤ ਵਿੱਚ ਨਹੀਂ ਹੋਈ, ਰਾਜਸਥਾਨ ਵਿੱਚ, ਮੱਧ ਪ੍ਰਦੇਸ਼ ਵਿੱਚ, ਆਂਧਰਾ ਪ੍ਰਦੇਸ਼ ਵਿੱਚ ਵੀ ਨਹੀਂ ਹੋਈ। 55 ਸਾਲ ਕਾਂਗਰਸ ਪਾਰਟੀ ਦੀ ਸਰਕਾਰ ਨੇ ਪੰਜਾਬ ਦੇ ਕਿਸਾਨ ਨੂੰ ਐਮ.ਐਸ.ਪੀ. ਦਿੱਤੀ।

ਸਪੀਕਰ ਸਾਹਿਬ, ਇਨ੍ਹਾਂ ਨੇ ਦੂਜੀ ਗੱਲ ਕਹੀ ਕਿ ਹਾਈ ਪਾਵਰਡ ਕਮੇਟੀ ਸੀ ਔਰ ਸੀ.ਐਮ. ਕੈਪਟਨ ਸਾਹਿਬ ਨੂੰ ਤੇ ਵਿੱਤ ਮੰਤਰੀ ਮਨਪ੍ਰੀਤ ਸਿੰਘ ਨੂੰ ਪਤਾ ਸੀ ਕਿ ਇਹ ਕਾਲੇ ਕਾਨੂੰਨ ਬਣ ਰਹੇ ਹਨ ਪਰ ਇਨ੍ਹਾਂ ਨੇ ਡੇਢ ਸਾਲ ਕੁਝ ਨਹੀਂ ਕੀਤਾ। ਸਪੀਕਰ ਸਾਹਿਬ, ਦਰਅਸਲ ਹਾਈ ਪਾਵਰਡ ਕਮੇਟੀ ਦੀਆਂ ਦੋ ਹੀ ਮੀਟਿੰਗਾਂ ਹੋਈਆਂ ਸੀ। ਪਹਿਲੀ ਮੀਟਿੰਗ ਵਿੱਚ ਪੰਜਾਬ ਮੈਂਬਰ ਹੀ ਨਹੀਂ ਸੀ। ਜਦੋਂ ਐਗਰੀਕਲਚਰ ਸਬੰਧੀ ਕੋਈ ਮੀਟਿੰਗ ਹੋ ਰਹੀ ਹੈ ਤੇ ਪੰਜਾਬ ਉਸ ਦਾ ਮੈਂਬਰ ਨਹੀਂ ਹੈ ਤਾਂ ਪੰਜਾਬ ਸਰਕਾਰ ਨੇ ਬੋਲਿਆ ਕਿ ਕਿ ਸਾਨੂੰ ਵੀ ਸੁਣਿਆ ਜਾਵੇ। ਸਪੀਕਰ ਸਾਹਿਬ, ਦੂਸਰੀ ਮੀਟਿੰਗ ਤੇ ਪੰਜਾਬ ਸਰਕਾਰ ਨੂੰ ਮੈਂਬਰ ਬਣਾਇਆ ਗਿਆ। ਸਪੀਕਰ ਸਾਹਿਬ, ਇਸ ਤੋਂ ਵੱਧ ਮੈਂ ਕੋਈ ਅੰਗ੍ਰੇਜ਼ੀ ਦੀ ਅਲਫਾਜ਼ ਨਹੀਂ ਬੋਲ ਸਕਦਾ। ਮੇਰੇ ਕੋਲ ਇਹ ਕਾਗਜ਼ ਹਨ (ਦਿਖਾਉਂਦੇ ਹੋਏ) ਇਹ ਤੁਹਾਡੀ ਵੀ ਟੇਬਲ ਤੇ ਪਹੁੰਚ ਰਿਹਾ ਹੈ। ਇਹ ਲਿਖਦੇ ਹਨ:

"With a view to safeguard the interests of the farmers and ensure food security for the country it is emphasized that the system of Minimum support Price and assured procurement of crops by Government of India must continue. It is recommended that MSP crops where fully ensured procurement is not being undertaken by the Government of India such as Cotton, Oil Seeds, Pulses etc. should be procured fully at MSP."

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਸ ਤੋਂ ਵੱਧ ਹੁਣ ਸਾਡਾ ਉਥੇ ਕੋਈ ਕੀ ਬਿਆਨ ਹੋ ਸਕਦਾ ਸੀ? ਹੁਣ ਬਿਆਨ ਹੋਰ ਕਿਹੜੇ ਲਫਜ਼ਾਂ ਵਿੱਚ ਬੋਲ ਦੇਈਏ? ਕੀ ਫਾਰਸੀ ਵਿੱਚ ਬੋਲ ਦਿੰਦੇ? ਸਪੀਕਰ ਸਾਹਿਬ, ਹਾਈ ਪਾਵਰਡ ਕਮੇਟੀ ਕਿਉਂ ਬਣੀ ਸੀ? ਕਿਉਂਕਿ ਪ੍ਰਧਾਨ ਮੰਤਰੀ ਮੋਦੀ ਜੀ ਦਾ ਇੱਕ ਨਾਅਰਾ ਸੀ ਕਿ ਮੈਂ ਕਿਸਾਨ ਦੀ ਆਮਦਨ ਪੰਜ ਸਾਲਾਂ ਵਿੱਚ ਦੁੱਗਣੀ ਕਰ ਦੇਵਾਂਗਾ। ਸਾਨੂੰ ਕੀ ਪਤਾ ਸੀ ਕਿ ਡੇਢ ਸਾਲ ਬਾਅਦ ਇਹ

ਆਰਡੀਨੈਂਸ ਆਉਣੇ ਹਨ। ਅਸੀਂ ਉਹ ਆਰਡੀਨੈਂਸ ਬਣਾ ਨਹੀਂ ਰਹੇ ਸੀ। ਜਿਹੜੇ ਬਣਾ ਰਹੇ ਸੀ, ਉਹ ਵਿੱਚ ਬੈਠੇ ਹਨ। ਉਹ ਜਵਾਬ ਦੇਣਗੇ। ਇਸ ਦਾ ਕਾਂਗਰਸ ਪਾਰਟੀ ਨਾਲ ਕੀ ਲਾਗਾ-ਦੇਗਾ ਹੈ?

**ਮਾਨਯੋਗ ਸਪੀਕਰ:** ਇਹ ਗੱਲ ਪਹਿਲਾਂ ਕਈ ਵਾਰ ਹੋ ਚੁੱਕੀ ਹੈ। ਹਾਂ ਜੀ, ਢਿੱਲੋਂ ਸਾਹਿਬ। ਤੁਸੀਂ ਦੱਸੋ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਮੈਂ ਸਵੇਰੇ 11.00 ਵਜੇ ਤੋਂ ਬੋਲਣ ਦੀ ਉਡੀਕ ਵਿੱਚ ਹਾਂ। 11.00 ਵਜੇ ਤੋਂ ਲੈ ਕੇ 2.30 ਵਜ ਚੱਲੇ ਹਨ, ਮੈਂ ਕੋਈ 10 ਵਾਰੀ ਟਾਈਮ ਮੰਗਿਆ ਹੈ। ਕਿਰਪਾ ਕਰਕੇ ਮੈਨੂੰ ਹੁਣ ਤਿੰਨ-ਚਾਰ ਮਿੰਟ ਦੇ ਦਿਉ।

**ਮਾਨਯੋਗ ਸਪੀਕਰ:** ਬੋਲੋ ਜੀ, ਬੋਲੋ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਮੈਂ ਨਾ ਕਦੇ ਕਿਸੇ ਵਿਰੁੱਧ ਟੀਕਾ-ਟਿੱਪਣੀ ਕੀਤੀ ਹੈ ਤੇ ਨਾ ਹੀ ਕੋਈ ਹੋਰ ਗੱਲ ਕਰਦਾ ਹਾਂ। ਮੈਂ ਤਾਂ ਜੋ ਸਹੀ ਗੱਲ ਹੁੰਦੀ ਹੈ, ਉਹੀ ਕਰਨ ਦੀ ਕੋਸ਼ਿਸ਼ ਕਰਦਾ ਹਾਂ।

**ਮਾਨਯੋਗ ਸਪੀਕਰ:** ਕਰਿਓ ਵੀ ਨਾ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ (ਸਾਹਨੇਵਾਲ):** ਸਪੀਕਰ ਸਾਹਿਬ, ਵਾਰ ਵਾਰ ਤਿੰਨੋਂ ਖੇਤੀ ਕਾਨੂੰਨਾਂ ਦੇ ਨਾਲ ਬੀਬਾ ਹਰਸਿਮਰਤ ਸਿੰਘ ਬਾਦਲ ਦਾ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਦਾ ਨਾਮ ਲਿਆ ਗਿਆ ਹੈ। ਮੈਂ ਉਸ ਦੇ ਉਤੇ ਗੱਲ ਕਰਨੀ ਚਾਹੁੰਦਾ ਹਾਂ। ਸਾਡਾ ਭਾਰਤੀ ਜਨਤਾ ਪਾਰਟੀ ਨਾਲ ਪਿਛਲੇ 30 ਸਾਲ ਦਾ ਪੁਰਾਣਾ ਰਿਸ਼ਤਾ ਸੀ। ਇਹ ਰਿਸ਼ਤਾ ਵੀ ਉਦੋਂ ਬਣਿਆ, ਜਦੋਂ ਪੰਜਾਬ ਮੱਚ ਰਿਹਾ ਸੀ। ਪੰਜਾਬ ਲਹੂ-ਲੁਹਾਨ ਹੋ ਰਿਹਾ ਸੀ, ਮੱਚ ਰਿਹਾ ਸੀ। ਸ੍ਰੀ ਦਰਬਾਰ ਸਾਹਿਬ ਤੇ ਬਲਿਊ ਸਟਾਰ ਅਪਰੇਸ਼ਨ ਹੋਇਆ। 1984 ਦੇ ਕਤਲੇਆਮ ਹੋਏ। ਅਸੀਂ ਹਿੰਦੂ-ਸਿੱਖ ਏਕਤਾ ਦੀ ਭਾਈਵਾਲੀ ਵਾਸਤੇ, ਤਾਂ ਕਿ ਫਸਾਦ ਨਾ ਹੋਣ ਅਤੇ ਹਿੰਦੂ-ਸਿੱਖ ਏਕਤਾ ਨੂੰ ਇਕੱਠੇ ਰੱਖਣ ਵਾਸਤੇ ਅਸੀਂ ਭਾਰਤੀ ਜਨਤਾ ਪਾਰਟੀ ਦੇ ਨਾਲ ਸਮਝੌਤਾ ਕੀਤਾ। ਸਾਡਾ ਸਮਝੌਤਾ ਚੱਲਿਆ, ਜਿਸ ਮੌਕੇ ਇਹ ਕਾਲੇ ਕਾਨੂੰਨ ਆਏ, ਅਸੀਂ ਵਾਰ-ਵਾਰ ਕੋਸ਼ਿਸ਼ ਕਰਦੇ ਰਹੇ ਕਿ ਸਾਡਾ ਸਮਝੌਤਾ ਕਾਇਮ ਰਹੇ। ਸਾਡਾ ਸਮਝੌਤਾ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਰਾਹੀਂ ਹੋਇਆ ਸੀ। ਅਸੀਂ ਕਹਿੰਦੇ ਰਹੇ ਕਿ ਤੁਸੀਂ ਜਿਹੜੇ ਕਾਲੇ ਕਾਨੂੰਨ ਲੈ ਕੇ ਆਏ ਹੋ, ਇਹ ਬੜੇ ਖਤਰਨਾਕ ਹਨ। ਇਹ ਇਕੱਲੇ ਪੰਜਾਬ ਨੂੰ ਹੀ ਨਹੀਂ, ਸਗੋਂ ਸਾਰੇ ਹਿੰਦੋਸਤਾਨ ਨੂੰ ਖਾ ਜਾਣਗੇ। ਲੇਕਿਨ ਜਿਸ ਮੌਕੇ ਉਨ੍ਹਾਂ ਨੇ ਇਹ ਵਾਪਸ ਨਹੀਂ ਲਏ ਤਾਂ ਉਸੇ ਮੌਕੇ ਅਸੀਂ ਉਨ੍ਹਾਂ ਦੇ ਖਿਲਾਫ ਵੋਟ ਵੀ ਪਾਈ , ਅਸਤੀਫਾ ਵੀ ਦਿੱਤਾ ਤੇ ਐਨ.ਡੀ.ਏ. ਵੀ ਛੱਡਿਆ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦਿੱਲੀ ਦੇ ਅੰਦਰ ਚਾਹੇ ਕਿਸੇ ਦੀ ਵੀ ਸਰਕਾਰ ਆਈ, ਦਿੱਲੀ ਦੇ ਤਖਤ ਨੇ ਹਮੇਸ਼ਾ ਪੰਜਾਬ ਨਾਲ ਧੋਖਾ ਕੀਤਾ। ਪੰਜਾਬ ਦਾ ਪਾਣੀ ਕੌਣ ਲੁੱਟ ਕੇ ਲੈ ਗਿਆ? ਸੋਨੇ ਦੀ ਕਹੀ ਉਸ ਮੌਕੇ ਕਿਸ ਨੇ ਹੱਥ ਵਿੱਚ ਫੜਾਈ ਸੀ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਨੂੰ ਆਹ ਲੰਗੜਾ ਪੰਜਾਬ ਦੇ ਦਿੱਤਾ, ਪੰਜਾਬ ਦੀ ਰਾਜਧਾਨੀ ਕਿਸ ਨੇ ਖੋਹੀ? ਮੈਂ

ਕਹਿਣਾ ਚਾਹੁੰਦਾ ਹਾਂ ਕਿ 1984 ਦੇ ਕਤਲੇਆਮ ਦਾ ਇਨਸਾਫ ਅਜੇ ਤੱਕ ਨਹੀਂ ਮਿਲਿਆ ਔਰ ਟਾਈਟਲਰ ਨੂੰ ਹੋਰ ਬੜੇ-ਬੜੇ ਅਹੁਦਿਆਂ ਤੇ ਬਿਠਾ ਦਿੱਤਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਉਸ ਮੌਕੇ ਪੰਜਾਬ ਦੀ ਖਾਤਰ ਜ਼ੇਲ੍ਹਾਂ ਵਿੱਚ ਰਹੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਸ੍ਰੀ ਦਰਬਾਰ ਸਾਹਿਬ ਨਾਲ ਹਮਦਰਦੀ ਹੈ, ਜੇ 1984 ਦੇ ਕਤਲੇਆਮ ਦੇ ਸ਼ਿਕਾਰ ਲੋਕਾਂ ਨਾਲ ਹਮਦਰਦੀ ਹੈ ਤਾਂ ਸਾਨੂੰ ਇੱਥੇ ਨਿਖੇਧੀ ਦਾ ਮਤਾ ਲੈ ਕੇ ਆਉਣਾ ਚਾਹੀਦਾ ਹੈ।

2.20 / ਹ.ਸ. / ਮ.ਸ਼.

ਮੈਂ ਤਾਂ ਇਹ ਵੀ ਕਹਾਂਗਾ ਕਿ ਚਾਹੇ ਬਰਗਾੜੀ ਦਾ ਮਤਾ ਵੀ ਲੈ ਆਓ। ਸਾਨੂੰ ਇਹ ਤਿੰਨੇ ਮਤੇ ਲਿਆਉਣੇ ਚਾਹੀਦੇ ਹਨ। ਜੋ ਕੁੱਝ ਉਸ ਮੌਕੇ ਤੇ ਕਾਂਗਰਸ ਪਾਰਟੀ ਨੇ ਕੀਤਾ ਹੈ, ਮੈਂ ਉਸ ਦੀ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕਰਦਾ ਹਾਂ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਚੀਮਾ ਜੀ, ਤੁਸੀਂ ਬੋਲੋ, ਫਿਰ ਤੁਹਾਡੇ ਤੋਂ ਬਾਅਦ ਸਰਦਾਰ ਨਵਜੋਤ ਸਿੰਘ ਸਿੱਧੂ ਸਾਹਿਬ ਕਨਕਲੂਡ ਕਰਨਗੇ।

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਜਦੋਂ ਦੇ ਇਹ ਤਿੰਨ ਕਾਲੇ ਕਾਨੂੰਨ ਆਏ ਹਨ, ਪੂਰੇ ਦੇਸ਼ ਦੇ ਕਿਸਾਨ, ਖੇਤ ਮਜ਼ਦੂਰ, ਖਾਸ ਕਰਕੇ ਪੰਜਾਬ ਦੇ ਕਿਸਾਨ ਇਸ ਸੰਘਰਸ਼ ਵਿਚ ਮੋਹਰੀ ਰੋਲ ਨਿਭਾਅ ਰਹੇ ਹਨ। ਪਹਿਲਾਂ ਤਾਂ ਸਾਡੇ ਸਾਥੀ ਅਕਾਲੀ ਦਲ ਨੇ ਇਨ੍ਹਾਂ ਕਾਲੇ ਕਾਨੂੰਨਾਂ ਦਾ ਡੱਟ ਕੇ ਸਾਥ ਦਿੱਤਾ। ਆਰਡੀਨੈਂਸ ਤੋਂ ਲੈ ਕੇ ਕਾਨੂੰਨ ਬਣਨ ਤੱਕ ਇਨ੍ਹਾਂ ਦੇ ਮੈਂਬਰ ਪਾਰਲੀਮੈਂਟ, ਉਸ ਸਮੇਂ ਦੇ ਵਜ਼ੀਰ ਬੀਬਾ ਹਰਸਿਮਰਤ ਕੌਰ ਬਾਦਲ ਲਗਾਤਾਰ ਇਨ੍ਹਾਂ ਕਾਲੇ ਕਾਨੂੰਨਾਂ ਦੀ ਪੈਰਵੀ ਕਰਦੇ ਰਹੇ, ਸਰਦਾਰ ਸੁਖਬੀਰ ਸਿੰਘ ਬਾਦਲ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਇਨ੍ਹਾਂ ਕਾਲੇ ਕਾਨੂੰਨਾਂ ਦੀ ਪੈਰਵੀ ਕਰਦੇ ਰਹੇ ਹਨ। ਜਦੋਂ ਪੰਜਾਬ ਅਤੇ ਦੇਸ਼ ਦਾ ਕਿਸਾਨ ਇਕਜੁੱਟ ਹੋ ਗਿਆ ਉਦੋਂ ਇਨ੍ਹਾਂ ਨੇ ਆਪਣਾ ਅਸਤੀਫਾ ਦਿੱਤਾ, ਆਪਣਾ ਗੱਠਜੋੜ ਤੋੜਿਆ। ਮੈਂ ਸਮਝਦਾ ਹਾਂ ਕਿ ਬਾਅਦ ਵਿਚ ਇਨ੍ਹਾਂ ਨੂੰ ਗੱਲ ਸਮਝ ਆਈ ਕਿ ਅਸੀਂ ਤਾਂ ਪੰਜਾਬ ਦੇ ਹਿੱਤਾਂ ਦੀ ਗੱਲ ਕਰਨੀ ਸੀ ਪਰ ਅਸੀਂ ਤਾਂ ਪੰਜਾਬ ਦੇ ਹਿੱਤਾਂ ਨੂੰ ਵੇਚ ਆਏ ਹਾਂ। ਦੂਜੇ ਪਾਸੇ ਜਿਹੜੇ ਸਾਡੇ ਟਰੈਜ਼ਰੀ ਬੈਂਚਿਜ਼ ਤੇ ਬੈਠੇ ਹਨ, ਇਨ੍ਹਾਂ ਦੀ ਗੱਲ ਕਰੀਏ ਤਾਂ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਖੁਦ ਉਸ ਹਾਈ ਪਾਵਰਡ ਕਮੇਟੀ ਦੇ ਮੈਂਬਰ ਬਣੇ। ਉਨ੍ਹਾਂ ਨੇ ਪੰਜਾਬ ਦੇ ਹਿੱਤਾਂ ਨੂੰ ਛੱਡਿਆ, ਉਨ੍ਹਾਂ ਨੇ ਇਕ ਵੀ ਮੀਟਿੰਗ ਵਿਚ ਹਿੱਸਾ ਨਹੀਂ ਲਿਆ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਬੈਠੇ ਬੈਠੇ ਵਿਰੋਧੀ ਧਿਰ ਦੇ ਨੇਤਾ ਨੂੰ ਵਿੱਤ ਮੰਤਰੀ ਜੀ ਵੱਲੋਂ ਕੀਤੇ ਗਏ ਸਵਾਲ ਦਾ ਜਵਾਬ ਦੇਣ ਲਈ ਕਹਿ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

ਮੈਂ ਜਵਾਬ ਦੇ ਰਿਹਾ ਹਾਂ, ਸਿੱਧੂ ਸਾਹਿਬ, ਥੋੜ੍ਹੀ ਜਿਹੀ ਠੰਡ ਰੱਖ ਲਿਆ ਕਰੋ, ਤੁਸੀਂ ਥੋੜ੍ਹਾ ਜ਼ਿਆਦਾ ਤੇਜ਼ ਚੱਲ ਪੈਂਦੇ ਹੋ, ਥੋੜ੍ਹਾ ਪਾਣੀ ਪੀ ਲਿਆ ਕਰੋ। ਤੁਸੀਂ ਸੀਨੀਅਰ ਹੋ। ਕਦੇ ਤੁਸੀਂ ਚੰਨੀ ਜੀ ਦੀ ਬਾਂਹ ਖਿੱਚ ਦਿੰਦੇ ਹੋ, ਕਦੇ ਰਾਹੁਲ ਗਾਂਧੀ ਦੀ ਬਾਂਹ ਖਿੱਚ ਦਿੰਦੇ ਹੋ। ਥੋੜ੍ਹੀ ਠੰਡ ਰੱਖਿਆ ਗਿਆ, ਸ਼ਾਂਤ ਰਿਹਾ ਕਰੋ।

**ਮਾਨਯੋਗ ਸਪੀਕਰ:** ਚੀਮਾ, ਜੀ। ਤੁਸੀਂ ਬੋਲਦੇ ਹੋ, ਚਲੋ ਮਾੜਾ ਮੋਟਾ ਰੌਲਾ ਪਿਆ ਪਰ ਫਿਰ ਵੀ ਸਾਰੇ ਸੁਣਦੇ ਹਨ, ਬੈਠੇ ਹਨ। ਤੁਸੀਂ ਤਾਂ ਸੁਣਦੇ ਵੀ ਨਹੀਂ, ਤੁਸੀਂ ਤਾਂ ਐਨਾ ਰੌਲਾ ਪਾਉਂਦੇ ਹੋ। ਇਸ ਤਰ੍ਹਾਂ ਨਾ ਕਰਿਆ ਕਰੋ, ਮੈਂ ਕਹਿੰਦਾ ਹਾਂ ਕਿ ਆਪਣੀ ਗੱਲ ਕਹੋ, ਡੱਟ ਕੇ ਕਹੋ ਪਰ ਫਿਰ ਬਾਅਦ ਵਿਚ ਬੈਠ ਵੀ ਜਾਇਆ ਕਰੋ ਅਤੇ ਸੁਣ ਕੇ ਵੀ ਜਾਇਆ ਕਰੋ।

**ਸਰਦਾਰ ਹਰਪਾਲ ਸਿੰਘ ਚੀਮਾ:** ਬਿਲਕੁਲ ਜੀ। ਸਪੀਕਰ ਸਾਹਿਬ, ਉਸ ਤੋਂ ਬਾਅਦ ਸਾਡੇ ਵਿੱਤ ਮੰਤਰੀ ਜੀ ਕਮੇਟੀ ਕੋਲ ਪੇਸ਼ ਹੋਏ। ਇਨ੍ਹਾਂ ਨੇ ਜਿਹੜੀਆਂ ਗੱਲਾਂ ਪੰਜਾਬ ਦੇ ਬਿਹਾਫ ਤੇ ਨੀਤੀ ਆਯੋਗ ਕੋਲ ਰੱਖੀਆਂ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਕੁਲਤਾਰ ਜੀ, ਤੁਸੀਂ ਤਾਂ ਬੈਠ ਜਾਓ।ਚੀਮਾ ਜੀ ਨੂੰ ਬੋਲਣ ਦਿਓ। ਪਲੀਜ਼ ਬੈਠ ਜਾਓ। ਮੇਰੀ ਬੇਨਤੀ ਮੰਨ ਲਓ, ਬੈਠ ਜਾਓ।

**ਸਰਦਾਰ ਹਰਪਾਲ ਸਿੰਘ ਚੀਮਾ:** ਇਨ੍ਹਾਂ ਨੂੰ ਇਕ ਮਿੰਟ ਦੇ ਦਿਓ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਜਦੋਂ ਵੀ ਤੁਸੀਂ ਬੋਲਦੇ ਹੋ, ਤਾਂ ਸੱਚ ਬੋਲਦੇ ਹੋ। ਇਕ ਸਾਡੀ ਗੱਲ ਹੋਰ ਪੂਰੀ ਕਰ ਦਿਓ ਕਿ ਲਾਈਵ ਕੇਵਲ ਚੰਨੀ ਸਾਹਿਬ ਦਾ ਹੀ ਨਾ ਚਲੇ, ਚੀਮਾ ਸਾਹਿਬ ਦਾ ਵੀ ਚਲਾ ਦਿਓ ਜੀ।

**ਮਾਨਯੋਗ ਸਪੀਕਰ:** ਕੋਈ ਗੱਲ ਨਹੀਂ ਜੀ। ਚੀਮਾ ਜੀ, ਬੋਲੋ।

**ਸਰਦਾਰ ਹਰਪਾਲ ਸਿੰਘ ਚੀਮਾ:** ਸਾਡੇ ਵਿੱਤ ਮੰਤਰੀ ਜੀ ਨੇ ਇਹ ਡਾਕੂਮੈਂਟ ਪੇਸ਼ ਕੀਤੇ ਹਨ। ਇਨ੍ਹਾਂ ਨੇ ਪਿਛਲੀ ਵਿਧਾਨ ਸਭਾ ਵਿਚ ਵੀ ਇਹ ਡਾਕੂਮੈਂਟ ਟੇਬਲ ਕੀਤੇ ਸੀ ਤਾਂ ਮੈਂ ਤੁਹਾਡੇ ਦਫ਼ਤਰ ਵਿਚ ਅਪਲਾਈ

ਕੀਤਾ ਸੀ ਪਰ ਮੈਨੂੰ ਇਹ ਡਾਕੂਮੈਂਟ ਨਹੀਂ ਮਿਲੇ ਪਰ ਅੱਜ ਮਿਲ ਗਏ। ਵਿੱਤ ਮੰਤਰੀ ਜੀ ਅਤੇ ਸੰਸਦੀ ਮਾਮਲੇ ਮੰਤਰੀ ਜੀ ਦਾ ਬਹੁਤ ਧੰਨਵਾਦ। ਇਨ੍ਹਾਂ ਨੇ ਕਾਫੀ ਗੱਲਾਂ ਪੰਜਾਬ ਵੱਲੋਂ ਉਥੇ ਦਰਜ ਕਰਵਾਈਆਂ ਹਨ ਪਰ ਮੇਰਾ ਸਵਾਲ ਇਹ ਨਹੀਂ ਸੀ ਕਿ ਇਹ ਉਥੇ ਗਏ ਨਹੀਂ ਜਾਂ ਇਨ੍ਹਾਂ ਨੇ ਪੰਜਾਬ ਦਾ ਪੱਖ ਨਹੀਂ ਰੱਖਿਆ। ਮੇਰਾ ਸਵਾਲ ਤਾਂ ਇਹ ਸੀ ਕਿ ਇਨ੍ਹਾਂ ਨੇ ਆ ਕੇ ਪੰਜਾਬ ਦੇ ਲੋਕਾਂ ਨੂੰ ਕਿਉਂ ਨਹੀਂ ਦੱਸਿਆ। ਡੇਢ ਸਾਲ ਇਹ ਚੁੱਪ ਕਿਉਂ ਰਹੇ।

(ਟਰੈਜ਼ਰੀ ਬੈਂਚਿਜ਼ ਵੱਲੋਂ ਅਵਾਜ਼ਾਂ: ਮੁਆਫੀ ਮੰਗੋ, ਮੁਆਫੀ ਮੰਗੋ।)

2.25 / ਅ.ਕ. / ਮ.ਸ਼.

ਮੈਂ ਤਾਂ ਇਨ੍ਹਾਂ ਤੋਂ ਹਜ਼ਾਰ ਵਾਰ ਮੁਆਫੀ ਮੰਗ ਲਵਾਂ ਪਰ ਕੀ ਇਹ ਪੰਜਾਬ ਦੇ ਲੋਕਾਂ ਤੋਂ ਮੁਆਫੀ ਮੰਗਣਗੇ? ਜਿਹੜੇ ਇਹ ਡੇਢ ਸਾਲ ਚੁੱਪ ਰਹੇ ਹਨ। ਕਿਉਂ ਇਹ ਡੇਢ ਸਾਲ ਚੁੱਪ ਰਹੇ ਹਨ? ਮੇਰਾ ਤਾਂ ਸਵਾਲ ਹੀ ਇਹ ਸੀ ਕਿ ਇਹ ਡੇਢ ਸਾਲ ਚੁੱਪ ਕਿਉਂ ਰਹੇ ਹਨ? ਦੂਜੀ ਗੱਲ ਸਪੀਕਰ ਸਾਹਿਬ ਇਹ ਹੈ ਕਿ ਜਿਹੜੇ ਸੈਂਟਰ ਦੇ ਕਾਨੂੰਨ ਆਪਾਂ ਰੱਦ ਕਰਕੇ ਭੇਜੇ ਗਏ ਸਨ, ਉਸ ਦੀ ਪੈਰਵੀ ਹੁਣ ਤੱਕ ਪੰਜਾਬ ਸਰਕਾਰ ਨੇ ਕੀ ਕੀਤੀ ਹੈ? ਮੇਰਾ ਖੇਤੀਬਾੜੀ ਮੰਤਰੀ ਨੂੰ ਇਹ ਸਵਾਲ ਹੈ ਕਿ ਕੀ ਤੁਸੀਂ ਖੇਤੀਬਾੜੀ ਕਾਨੂੰਨਾਂ ਦੀ ਪੈਰਵੀ ਕੀਤੀ ਹੈ? ਕੀ ਵਾਕਈ ਗਵਰਨਰ ਸਾਹਿਬ ਨੂੰ ਮਿਲੇ ਹੋ?

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਉੱਚੀ-ਉੱਚੀ ਕੁਝ ਬੋਲ ਰਹੇ ਸਨ ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ।)

**ਸਰਦਾਰ ਹਰਪਾਲ ਸਿੰਘ ਚੀਮਾ:** ਅਸੀਂ ਇਸੇ ਗੱਲ ਦੀ ਮੰਗ ਕਰ ਰਹੇ ਹਾਂ। ਬਾਕੀ ਰਹੀ ਗੱਲ ਸਿੱਧੂ ਸਾਹਿਬ ਦੀ, ਇਨ੍ਹਾਂ ਨੇ ਜੋ ਪਹਿਲਾਂ ਪੁੱਛਿਆ ਸੀ, ਮੈਂ ਦੱਸਣਾ ਚਾਹੁੰਦਾ ਹਾਂ ਕਿ ਦਿੱਲੀ ਸਰਕਾਰ ਨੇ ਮਤਾ ਰੱਦ ਕਰਕੇ ਭੇਜਿਆ ਹੈ।(ਵਿਘਨ).. ਸਰ, ਜੇ ਇਸ ਤਰ੍ਹਾਂ ਹੋਵੇਗਾ ਤਾਂ ਬਿਲਕੁਲ ਗਲਤ ਗੱਲ ਹੈ।

**ਮਾਨਯੋਗ ਸਪੀਕਰ:** ਸਾਰੇ ਬੈਠ ਜਾਓ।ਬੈਠ ਜਾਓ। ਸਰਦਾਰ ਨਵਜੋਤ ਸਿੰਘ ਸਿੱਧੂ।

**ਸਰਦਾਰ ਨਵਜੋਤ ਸਿੰਘ ਸਿੱਧੂ (ਅੰਮ੍ਰਿਤਸਰ ਪੂਰਬੀ):** ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਕੁਝ ਗੱਲਾਂ ਕਲੀਅਰ ਕਰਨ ਲੱਗਾ ਹਾਂ। ਇਹ ਪਵਿੱਤਰ ਹਾਊਸ ਹੈ। ਇਸ ਦੇ ਵਿੱਚ ਇਹ ਮਸਲਾ ਆਇਆ ਹੈ ਕਿ ਸਾਡੀ jurisdiction ਨਹੀਂ ਹੈ। ਜਦੋਂ jurisdiction ਨਹੀਂ ਹੈ ਤਾਂ ਫਿਰ ਅਸੀਂ ਕਿਸਾਨੀ ਕਾਨੂੰਨ ਇਥੇ ਲਿਆ ਕੇ

ਕਿਉਂ ਰੱਦ ਕਰਦੇ। ਤੁਸੀਂ ਮੈਨੂੰ ਇਹ ਦੱਸੋ ਕਿ ਜਦੋਂ ਪਾਣੀਆਂ ਦਾ ਮਸਲਾ ਸੀ, Water Termination Act ਲਿਆਉਣ ਦਾ ਕੀ ਉਸ ਦੀ jurisdiction ਸਾਡੇ ਕੋਲ ਸੀ। ਪਰ ਅਸੀਂ ਲਿਆਂਦਾ, ਇੱਕ ਬੂੰਦ ਪਾਣੀ ਨਹੀਂ ਜਾਣ ਦਿੱਤੀ। ਇਹ ਕਾਂਗਰਸ ਨੇ ਕੀਤਾ। ਇਹ jurisdiction ਨਹੀਂ ਸੀ, ਇਹ ਜੁਰੱਅਤ ਸੀ। ਇਹ ਸ਼ੇਰ ਦੀ ਜੁਰੱਅਤ ਸੀ। ਪਿੱਠ ਸੁਣਦੀ ਹੈ। ਜਿਥੇ ਚੰਗੀ ਗੱਲ ਹੁੰਦੀ ਹੈ ਉਥੇ ਮੈਂ ਤਾਰੀਫ ਕਰਦਾ ਹਾਂ। ਠੋਕ ਕੇ ਕਰਦਾ ਹਾਂ। Water Termination Act, ਇਤਿਹਾਸ ਹੈ ਕਿ ਸੁਪਰੀਮ ਕੋਰਟ ਦੇ ਅੱਗੇ ਸਾਰਾ ਪੰਜਾਬ ਇੱਕ ਹੋ ਕੇ ਖੜਾ ਹੋ ਗਿਆ। ਕੀ ਉਹ jurisdiction ਸੀ। ਜਦੋਂ ਸੀ.ਏ.ਏ ਆਇਆ ਤਾਂ 20-20 ਸਾਲ ਪੁਰਾਣੇ ਨਾਗਰਿਕਾਂ ਨੂੰ ਪੁੱਛਿਆ ਗਿਆ ਕਿ ਦੱਸੋ, ਕੀ ਤੁਹਾਡੇ ਮਾਂ-ਬਾਪ ਹਿੰਦੁਸਤਾਨੀ ਸੀ ਜਾਂ ਨਹੀਂ। ਕੀ ਉਦੋਂ ਸਾਡੀ jurisdiction ਸੀ? ਠੋਕ ਕੇ ਖੜਾ ਹੋਇਆ ਅਸਾਮ, ਠੋਕ ਕੇ ਖੜਾ ਹੋਇਆ ਦਿੱਲੀ, ਸਾਰੇ ਠੋਕ ਕੇ ਖੜੇ ਹੋਏ। ਮੈਂ ਤਾਰੀਫ ਕਰ ਰਿਹਾ ਹਾਂ। ਉਨ੍ਹਾਂ ਕਿਹਾ jurisdiction ਹੋਵੇ ਨਾ ਹੋਵੇ, ਸਾਡੇ ਸੂਬਿਆਂ ਵਿੱਚ ਕਰਕੇ ਦਿਖਾਓ, ਵੱਟ ਦਿਆਂਗੇ ਕੱਢ। ਕੀ ਉਹ jurisdiction ਸੀ, ਨਹੀਂ। ਉਹ ਮਨਸ਼ਾ ਸੀ, intent ਸੀ, ਇਨਸਾਨ ਦੀ ਅੰਦਰਲੀ ਰੂਹਾਨੀ ਆਵਾਜ਼ ਸੀ। ਮੈਂ ਕਹਿੰਦਾ ਹਾਂ ਕਿ ਤੁਸੀਂ ਇੰਡਸਟਰੀ ਦੀ ਮੁਹਾਰਤ ਦੀ ਗੱਲ ਕਰਦੇ ਹੋ ਤੁਸੀਂ ਦੱਸੋ ਪੰਜਾਬ ਦੀ ਮੁਹਾਰਤ ਕੀ ਹੈ? ਪੰਜਾਬ ਦੀ ਮੁਹਾਰਤ ਕਿਸਾਨੀ ਹੈ। ਬਾਬੇ ਨਾਨਕ ਦਾ ਕਿੱਤਾ ਕੀ ਸੀ? ਕਿਸਾਨੀ। ਬਾਬਾ ਨਾਨਕ ਸਾਡੇ ਲੜ ਕਿਸਾਨੀ ਲਗਾ ਕੇ ਗਏ ਹਨ। ਸਾਡੀ ਪੱਗ ਕੀ ਹੈ? ਕਿਸਾਨੀ। ਜੇ ਪੱਗ ਦੇ ਲਈ ਇਥੇ ਇਹ ਨਹੀਂ ਕਰਨਾ ਤਾਂ ਫਿਰ ਕਿਸ ਦੇ ਲਈ ਕਰਨਾ ਹੈ। ਟਿੰਡਿਆਂ ਲਈ ਕਰਨਾ ਹੈ। ਇਹ ਜੁਰੱਅਤ ਦੀ ਗੱਲ ਹੈ। ਇਹ intent ਦੀ ਗੱਲ ਹੈ। ਇਹ ਮੋਟਿਵ ਦੀ ਗੱਲ ਹੈ। ਕੌਣ ਕਹੇਗਾ ਕਿ ਕਾਂਗਰਸ ਦਾ intent ਮਾੜਾ ਹੈ। ਲਓ ਸੁਣੋ। ਐਮ.ਐਸ.ਪੀ ਕੌਣ ਲੈ ਕੇ ਆਇਆ? ਕਾਂਗਰਸ। 67 ਕਰੋੜ ਗਰੀਬਾਂ ਨੂੰ ਸਸਤਾ ਅਨਾਜ ਦੇਣ ਲਈ ਪੀ.ਡੀ.ਐਸ ਕੌਣ ਲਿਆਇਆ? ਕਾਂਗਰਸ। ਏ.ਪੀ.ਐਮ.ਸੀ ਦੀ ਮੰਡੀ ਕੌਣ ਲੈ ਕੇ ਆਇਆ? ਕਾਂਗਰਸ। ਐਫ.ਸੀ.ਆਈ ਨੂੰ ਕਿਸ ਨੇ ਬਣਾਇਆ? ਕਾਂਗਰਸ। Concept of Food Security ਕੌਣ ਲੈ ਕੇ ਆਇਆ? ਕਾਂਗਰਸ, 10% ਕੀਤਾ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਹੁਣ ਮੈਂ ਤਾਂ ਨਹੀਂ ਕਹਿੰਦਾ ਕਿ ਠੋਕੋ ਤਾਲੀ। ਹੁਣ ਮੈਨੂੰ ਦੱਸੋ ਕਿ ਇੰਨੀਆਂ ਜਿਹੜੀਆਂ ਅਚੀਵਮੈਂਟਸ ਹਨ....(ਵਿਘਨ)

2.30 / ਤ.ਸ. / ਸ਼.ਜ.

ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਪੁੱਛ ਰਿਹਾ ਹਾਂ। (ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲ ਇਸ਼ਾਰਾ ਕਰਦੇ ਹੋਏ।) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ **** **** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸਰਦਾਰ ਨਵਜੋਤ ਸਿੰਘ ਸਿੱਧੂ** : ਸਰ, 72000 ਕਰੋੜ ਕਿਸਾਨਾਂ ਦਾ ਕਰਜ਼ਾ ਮੁਆਫ ਕੀਤਾ, ਉਹ ਇੱਕੋ ਇੱਕ ਪ੍ਰਾਈਮ ਮਨਿਸਟਰ ਸੀ, ਸਰਦਾਰ ਮਨਮੋਹਨ ਸਿੰਘ। ਜੇ ਕਿਸੇ ਚੀਫ ਮਨਿਸਟਰ ਨੇ, ਕਿਸੇ ਮਾਂ ਦੇ ਪੁੱਤ ਨੇ 5-7 ਹਜ਼ਾਰ ਕਰੋੜ ਮੁਆਫ ਕੀਤੇ ਤਾਂ ਉਹ ਕੀਤੇ ਹਨ ਕੈਪਟਨ ਅਮਰਿੰਦਰ ਸਿੰਘ ਨੇ, ਉਹ ਵੀ ਕਾਂਗਰਸ ਨੇ ਕੀਤੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਰ, ਮੈਂ ਤੁਹਾਨੂੰ ਬੜੇ simple ਸ਼ਬਦਾਂ ਵਿੱਚ ਸਮਝਾ ਰਿਹਾ ਹਾਂ। (ਵਿਘਨ) (ਸ਼ੋਰ) ਪਰ ਇਨ੍ਹਾਂ ਨੇ ਇਸ ਗੱਲ ਦੀ ਗਰੈਵਿਟੀ ਨੂੰ ਸਮਝਣਾ ਨਹੀਂ ਹੈ। ਮਾਨਯੋਗ ਸਪੀਕਰ, ਕਿਸਾਨੀ ਅਤੇ ਏ.ਪੀ.ਐਮ.ਸੀ. ਦੀ ਮੰਡੀ ਸਾਡੀ ਪਛਾਣ ਹੈ। ਅਗਰ ਕਿਸਾਨੀ ਅਤੇ ਏ.ਪੀ.ਐਮ.ਸੀ. ਦੀ ਮੰਡੀ ਦੀ ਗੱਲ ਕਰੀਏ ਤਾਂ ਬੀ.ਜੇ.ਪੀ. ਦੀ ਸੈਂਟਰ ਸਰਕਾਰ ਕਹਿੰਦੀ ਰਹੀ ਹੈ ਕਿ ਏ.ਪੀ.ਐਮ.ਸੀ. ਮਨੋਪਲੀ ਬਣਾਈ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ

**ਮੁੱਖ ਮੰਤਰੀ** :ਸੁਣ ਲਉ ਵੀਰ ਜੀ, ਮੈਂ ਤੁਹਾਡੀ ਗੱਲ ਕਰਨੀ ਹੈ। (ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ) (ਵਿਘਨ) (ਸ਼ੋਰ)ਸਪੀਕਰ ਸਾਹਿਬ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਮਜੀਠੀਆ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਿਆਣੇ ਹਨ ਅਤੇ ਇਨ੍ਹਾਂ ਦੀ ਦਾੜ੍ਹੀ ਵੀ ਚਿੱਟੀ ਆ ਗਈ ਹੈ। ਤੁਸੀਂ ਵਿਧਾਨ ਸਭਾ ਵਿੱਚ ਵੀ ਸ਼ਾਇਦ ਦੂਜੀ ਤੀਜੀ ਵਾਰ ਆਏ ਹੋ। ਥੋੜ੍ਹੀਆਂ ਜਿਹੀਆਂ ਕਦਰਾਂ ਕੀਮਤਾਂ ਪੱਲੇ ਰੱਖੋ। ਸਾਡੇ ਪ੍ਰਧਾਨ ਜੀ ਬੋਲ ਰਹੇ ਹਨ, ਉਨ੍ਹਾਂ ਦੇ ਬੋਲਣ ਤੋਂ ਬ੍ਰਾਅਦ ਤੁਸੀਂ ਬੋਲ ਲੈਣਾ। (ਸ਼ੋਰ) ਜਿੰਨੀ ਮਰਜ਼ੀ ਬਹਿਸ ਕਰੋ। ਪਰੰਤੂ ਇਹ ਕੋਈ ਤਰੀਕਾ ਨਹੀਂ ਹੈ ਅਤੇ ਨਾ ਹੀ ਇਹ ਵਿਧਾਨ ਸਭਾ ਦਾ ਦਸਤੂਰ ਹੈ, ਨਾ ਇਹ ਤਰੀਕਾ ਹੀ ਹੈ। ਤੁਸੀਂ ਅਨ-ਨਸੈਸਰਿਲੀ, ਇੰਟੈਂਨਸ਼ਲੀ ਡਿਸਟਰਬ ਕਰ ਰਹੇ ਹੋ। ਸੋ, ਕਿਰਪਾ ਕਰਕੇ ਉਨ੍ਹਾਂ ਨੂੰ ਬੋਲਣ ਦਿਉ, ਉਸ ਤੋਂ ਬਾਅਦ ਚਾਹੇ ਸਾਰਾ ਦਿਨ, ਸਾਰੀ ਰਾਤ ਲਗਾ ਲਉ। ਲੇਕਿਨ ਇਹ ਬਿਨਾ ਮਤਲਬ ਤੋਂ ਗੱਲਾਂ ਕਰਨੀਆਂ ਸ਼ੋਭਾ ਨਹੀਂ ਦਿੰਦੀਆਂ। ਖਾਸ ਤੌਰ ਤੇ ਅਕਾਲੀ ਦਲ ਨੂੰ ਇਹ ਗੱਲਾਂ ਸ਼ੋਭਾ ਨਹੀਂ ਦਿੰਦੀਆਂ, ਜਦੋਂ ਕਿਸਾਨੀ ਦੀ ਗੱਲ ਹੋ ਰਹੀ ਹੋਵੇ। ਜਦੋਂ ਕਿਸਾਨੀ ਤੇ ਬੋਲਿਆ ਜਾ ਰਿਹਾ ਹੈ। ਜਦੋਂ ਕਿਸਾਨੀ ਦੇ ਕਾਲੇ ਕਾਨੂੰਨਾਂ ਤੇ ਮਤਾ

ਲਿਆਂਦਾ ਗਿਆ ਹੈ। ਤੁਸੀਂ ਬੋਲਦੇ ਹੋ ਜੋ ਕਿ ਬਿਲਕੁਲ ਗਲਤ ਹੈ, ਕਿਉਂਕਿ ਤੁਸੀਂ ਡਿਸਟਰਬ ਕਰ ਰਹੇ ਹੋ। (ਸ਼ੋਰ) ਤੁਸੀਂ ਬੈਠ ਜਾਉ। ਤੁਸੀਂ ਸੁਣਨਾ ਨਹੀਂ ਚਾਹੁੰਦੇ ਕਿ ਉਹ ਤੁਹਾਡੀਆਂ ਗੱਲਾਂ ਨੰਗੀਆਂ ਕਰਨ ਕਿ ਤੁਸੀਂ ਕਿਸ ਤਰ੍ਹਾਂ ਬਿਲ ਲੈ ਕੇ ਆਏ ਹੋ। (ਸ਼ੋਰ) ਸਪੀਕਰ ਸਾਹਿਬ, ਇਨ੍ਹਾਂ ਨੂੰ ਸਮਝਾਉ। ਇਹ ਕੋਈ ਤਰੀਕਾ ਨਹੀਂ ਹੈ।

**ਮਾਨਯੋਗ ਸਪੀਕਰ** : ਇਸ ਤਰ੍ਹਾਂ ਨਾ ਕਰੋ। (ਵਿਘਨ) (ਸ਼ੋਰ) ਗੱਲ ਸੁਣੋ। ਗੱਲ ਸੁਣੋ (ਵਿਘਨ) (ਸ਼ੋਰ) ਇੱਕ ਮਿੰਟ ਮੇਰੀ ਗੱਲ ਸੁਣ ਲਉ।(ਸ਼ੋਰ) ਮੈਂ ਕਹਿੰਦਾ ਹਾਂ ਕਿ ਗੱਲ ਸੁਣ ਲਉ। ਤੁਸੀਂ 40 ਮਿੰਟ ਬੋਲੇ ਹੋ। ਹੁਣ ਤੁਸੀਂ ਸੁਣ ਨਹੀਂ ਸਕਦੇ ਹੋ। (ਸ਼ੋਰ) ਹੁਣ ਸੁਣ ਲਉ। (ਸ਼ੋਰ)

2.35 / ਮਹਿਕ / ਸ਼.ਜ਼.

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸਰਦਾਰ ਨਵਜੋਤ ਸਿੰਘ ਸਿੱਧੂ:** ਜੇ ਮਾਂ ਪਿਓ ਦਾ ਪੁੱਤ ਹੈਂ ਤਾਂ ਸੁਣ, (ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲ ਇਸ਼ਾਰਾ ਕਰਦੇ ਹੋਏ) ਜੇ ਮੰਮੀ ਪਾਪਾ ਦਾ ਪੁੱਤ ਹੈਂ ਤਾਂ ਸੁਣ। ਜੇ ਦਮ ਰੱਖਿਆ ਹੈ ਤਾਂ ਸੁਣ, ਇਹ ਤੇਰਾ ਹੀ ਕੱਚਾ ਚਿੱਠਾ ਹੈ, ਸੁਣ। (ਵਿਘਨ, ਸ਼ੋਰ) ਸਪੀਕਰ ਸਾਹਿਬ, ਇਹ ਜਿਹੜੇ ਕਾਲੇ ਕਾਨੂੰਨ ਆਏ ਹਨ, ਇਨ੍ਹਾਂ ਕਾਲੇ ਕਾਨੂੰਨਾਂ ਦੇ ਨਿਰਮਾਤਾ ਇਹੀ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਹਨ, ਕਾਲੇ ਕਾਨੂੰਨ ਲਿਆਉਣ ਵਾਲੇ ਇਹੀ ਹਨ। ਜਿਹੜਾ ਅੱਜ ਸੀ.ਐਮ. ਸਾਹਿਬ ਨੇ ਕੰਟਰੈਕਟ ਰੱਦ ਕੀਤਾ ਹੈ, Punjab Contract Farming Act ਉਹ ਤਿੰਨੋਂ ਕਾਲੇ ਕਾਨੂੰਨ ਜੁੜਵਾਂ ਭਾਈ ਹਨ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਾਬਕਾ ਮੁੱਖ ਮੰਤਰੀ ਸਾਹਿਬ ਨੇ ਇਹ ਐਕਟ ਸਾਲ 2013 ਵਿੱਚ ਨੋਟੀਫਾਈ ਕੀਤਾ ਸੀ, ਉਸ ਕੰਟਰੈਕਟ ਫਾਰਮਿੰਗ ਐਕਟ ਦਾ ਵੀ ਵਿਰੋਧ ਹੋਇਆ। ਉਸ ਦਾ ਪਹਿਲਾ ਸੈਕਸ਼ਨ ਸੁਣੋ, ਉਸ ਵਿੱਚ ਲਿਖਿਆ ਹੈ ਕਿ 108 ਕਰਾਪ ਨੋਟੀਫਾਈ ਕਰਦੇ ਹਾਂ ਜਿਸ ਵਿੱਚੋਂ ਕਿਸੇ ਤੇ ਵੀ ਕੋਈ ਐਮ.ਐਸ.ਪੀ. ਨਹੀਂ ਮਿਲੇਗੀ ਅਤੇ ਜਿਹੜੇ ਦੋ ਫਸਲਾਂ ਤੇ ਕਣਕ ਤੇ ਝੋਨਾ ਤੇ ਸੈਂਟਰ ਸਰਕਾਰ ਐਮ.ਐਸ.ਪੀ. ਦਿੰਦੀ ਸੀ ਉਸ ਵਿੱਚ ਵੀ ਇਨ੍ਹਾਂ ਨੇ ਕਾਰਪੋਰੇਟ ਨੂੰ ਅਲਾਓ ਕਰ ਦਿੱਤਾ ਕਿ ਉਹ ਐਮ.ਐਸ.ਪੀ. ਤੋਂ ਥੱਲੇ ਖਰੀਦ ਸਕਦਾ ਹੈ। ਇਹ ਐਮ.ਐਸ.ਪੀ. ਦੀ ਗੱਲ ਕਰਦੇ ਹਨ।

ਇਸ ਦੇ ਨਾਲ ਹੀ ਇਹ ਵੀ ਕਰ ਦਿੱਤਾ ਕਿ ਕੋਈ ਵੀ ਡਿਸਪਿਊਟ ਬਿਊਰੋਕ੍ਰੇਸੀ ਸੈਟਲ ਕਰੇਗੀ। ਇਹ ਹੂਬਹੂ ਸੈਂਟਰ ਵਾਲਾ ਕਾਨੂੰਨ ਹੈ ਔਰ ਕਿਸਾਨ ਕੋਲ ਕੋਰਟ ਵਿੱਚ ਜਾਣ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ। ਇਹ ਇਗਜ਼ੈਕਟਲੀ ਸੇਮ ਕਾਨੂੰਨ ਹੈ। ਇਸ ਤੋਂ ਇਲਾਵਾ ਜੇ ਕਿਸਾਨ ਦੇ ਏਰੀਅਰਜ਼ ਹਨ ਤਾਂ ਉਹ ਉਸ ਦੀ ਫਰਦ ਦੇ ਉਤੇ ਚੜ੍ਹਨਗੇ ਤੇ ਉਹ ਜ਼ਮੀਨ ਨਹੀਂ ਵੇਚ ਸਕਦਾ ਹੈ ਤੇ ਜੇ ਉਸ ਨੂੰ ਕੋਈ ਪ੍ਰਾਬਲਮ ਹੈ ਤਾਂ ਉਹ ਕੋਰਟ ਵਿੱਚ ਵੀ ਨਹੀਂ ਜਾ ਸਕਦਾ ਹੈ। ਅੱਗੇ ਸੁਣੋ Punishment in default. ਇਨ੍ਹਾਂ ਨਾਲੋਂ ਤਾਂ ਸਾਡੇ ਪ੍ਰਾਈਮ ਮਨਿਸਟਰ ਜੀ ਚੰਗੇ ਹਨ। In case of default, ਇੱਕ ਮਹੀਨੇ ਦੀ ਕੈਦ ਤੇ ਪੰਜ ਲੱਖ ਰੁਪਏ ਦਾ ਜੁਰਮਾਨਾ ਲਗਾਇਆ ਗਿਆ ਹੈ। ਇਹ ਸੇਮ ਕੰਟਰੈਕਟ ਸੈਂਟਰ ਸਰਕਾਰ ਦਾ ਹੈ। ਰਜਿਸਟ੍ਰੇਸ਼ਨ ਅਥਾਰਿਟੀ ਦਾ ਸੈਕਸ਼ਨ 4 ਅਤੇ ਸੈਕਸ਼ਨ 12, ਇਹ ਉਹ ਕਾਨੂੰਨ ਹਨ ਜਿਹੜੇ ਜੁੜਵਾਂ ਭਾਈ ਹਨ। ਇਹ ਉਹ ਲੋਕ ਹਨ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਜਿਨ੍ਹਾਂ ਨੇ ਇਲੈਕਟ੍ਰੀਸਿਟੀ ਦੇ ਖੇਤਰ ਵਿੱਚ ਵਾਈਟ ਪੇਪਰ ਵਿੱਚ ਹਜ਼ਾਰਾਂ ਏਕੜ ਪੰਜਾਬ ਦੀ ਜ਼ਮੀਨ ਗਿਰਵੀਂ ਰੱਖ ਕੇ ਪ੍ਰਾਈਵੇਟ ਕੰਪਨੀਆਂ ਨੂੰ ਦੇ ਦਿੱਤੀ, ਇਨ੍ਹਾਂ ਨੇ ਕਮਿਸ਼ਨਾਂ ਖਾਧੀਆਂ ਤੇ ਇਨ੍ਹਾਂ ਨੇ ਉਹੀ ਕੰਟਰੈਕਟ ਪ੍ਰਾਈਮ ਮਨਿਸਟਰ ਸਾਹਿਬ ਤੋਂ ਇੰਪਲੀਮੈਂਟ ਕਰਵਾਇਆ। ਮੈਂ ਬੜੀਆਂ ਸੀਰੀਅਸ ਗੱਲਾਂ ਕਰ ਰਿਹਾ ਹਾਂ ਤੇ ਇਹ ਰੌਲਾ ਪਾ ਰਹੇ ਹਨ। ਉਨ੍ਹਾਂ ਸੀਰੀਅਸ ਗੱਲਾਂ ਵਿੱਚੋਂ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਅੱਜ ਕੀ ਹਾਲ ਹੈ। ਜੇ ਤੁਸੀਂ ਸੰਜੀਦਗੀ ਨਾਲ ਪੰਜਾਬ ਦਾ ਹਾਲ ਸੁਣੋ ਤਾਂ ਹਿੰਦੁਸਤਾਨ ਦੀ ਧਰਤੀ ਤੇ ਪੰਜਾਬ ਅੱਜ ਸਭ ਤੋਂ ਵੱਧ ਕਰਜ਼ਾਈ ਸੂਬਾ ਹੈ, ਜੋ ਇਨ੍ਹਾਂ ਨੇ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਕੀਤਾ ਹੈ , It is a shame that the Country has Punjab at the lowest. ਸਭ ਤੋਂ ਵੱਧ ਕਰਜ਼ਾ ਅੱਜ ਪੰਜਾਬ ਤੇ ਹੈ ਅਤੇ ਪੰਜਾਬ ਦੇ ਬਾਰੇ ਲਿਖਿਆ ਜਾ ਰਿਹਾ ਹੈ ਕਿ Punjab is the most indebted state in India, Reserve Bank of India debt to GDP ratio is 48%. ਸੀ.ਏ.ਜੀ. ਰਿਪੋਰਟ ਕਹਿੰਦੀ ਹੈ ਕਿ ਅਗਲੇ ਇੱਕ ਡੇਢ ਸਾਲ ਵਿੱਚ ਪੰਜਾਬ ਦੇ ਸਿਰ ਉਤੇ ਚਾਰ ਲੱਖ ਕਰੋੜ ਰੁਪਏ ਕਰਜ਼ਾ ਹੋਵੇਗਾ।

2.40 / ਸ.ਸ. / ਅ.ਗ.

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

ਉਸ ਤੋਂ ਅੱਗੇ ਸੁਣੋ, 25% ਪੰਜਾਬ ਦੀ ਇਨਕਮ ਸਿਰਫ ਇੰਟਰੱਸਟ ਪੇਅ ਕਰਨ ਵਿੱਚ ਜਾਂਦੀ ਹੈ। ਸੁਣੋ, ਅੱਖਾਂ ਖੁੱਲ੍ਹਣਗੀਆਂ ਔਰ ਫਿਰ ਪਤਾ ਲੱਗੇਗਾ ਕਿ ਕਿਸਾਨੀ ਦਾ ਭਲਾ ਕਿਉਂ ਨਹੀਂ ਹੋ ਸਕਿਆ। ਅੱਗੇ ਸੁਣੋ ਜੀ,

ਪੰਜਾਬ ਦੀ Per Capita Incomeis lower than the National Average, ਪੰਜਾਬ ਦੇ ਵਿੱਚ ਇੱਕ ਬੰਦੇ ਉੱਤੇ 860/- ਰੁਪਏ ਖਰਚ ਹੁੰਦੇ ਹਨ ਤੇ ਐਵਰੇਜ ਇੱਕ ਸਟੇਟ ਉੱਤੇ 4000/- ਰੁਪਿਆ ਖਰਚ ਹੁੰਦਾ ਹੈ। ਇਹ ਸ਼ਰਮ ਵਾਲੀ ਗੱਲ ਨਹੀਂ? ਅੱਜ ਪੰਜਾਬ 13 ਹਜ਼ਾਰ ਕਰੋੜ ਰੁਪਏ ਦਾ ਬਜਟ ਕਿਸਾਨੀ ਤੇ ਰੱਖਦਾ ਹੈ। 13 ਹਜ਼ਾਰ ਕਰੋੜ ਰੁਪਏ ਵਿਚੋਂ 8 ਹਜ਼ਾਰ ਕਰੋੜ ਰੁਪਏ ਸਬਸਿਡੀ ਜਾਂਦੀ ਹੈ, ਸਾਢੇ ਚਾਰ ਹਜ਼ਾਰ ਕਰੋੜ ਤਨਖਾਹਾਂ ਜਾਂਦੀਆਂ ਹਨ ਤੇ ਰਹਿ ਕੀ ਜਾਂਦਾ ਹੈ? ਇੱਕ ਹਜ਼ਾਰ ਕਰੋੜ ਰੁਪਿਆ ਰਹਿ ਜਾਂਦਾ ਹੈ, ਜਿਸ ਦੇ ਨਾਲ ਕੋਈ ਡਿਵੈਲਪਮੈਂਟ ਨਹੀਂ ਹੋ ਸਕਦੀ। ਇਸ ਦੇ ਨਾਲ ਤੁਸੀਂ ਆਪਣੇ ਪੈਸੇ ਡਬਲ ਨਹੀਂ ਕਰ ਸਕਦੇ। ਇਹ ਕਿਸ ਨੇ ਲਿਆਂਦਾ? ਇਹ ਪੰਜਾਬ ਦਾ ਹਾਲ ਹੈ। ਜੇ ਪੰਜਾਬ ਲਈ ਰੋਡ ਮੈਪ ਨਾ ਦਿੱਤਾ ਗਿਆ ਔਰ ਮੈਂ ਪੰਜਾਬ ਦੇ ਲਈ ਉਹ ਰੋਡਮੈਪ ਦੇਣ ਜਾ ਰਿਹਾ ਹਾਂ ਲੇਕਿਨ ਇਹ ਰੌਲਾ ਪਾਉਣਗੇ, ਮੈਂ ਫਿਰ ਵੀ ਦੇਵਾਂਗਾ। ਮੈਂ ਤੁਹਾਨੂੰ ਠੋਕ ਕੇ ਕਹਿਣਾ ਚਾਹੁੰਦਾ ਹਾਂ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਇਨ੍ਹਾਂ ਨੂੰ ਬੋਲ ਲੈਣ ਦਿਉ। ਚੀਮਾ ਜੀ, ਜਦੋਂ ਤੁਸੀਂ ਬੋਲਦੇ ਹੋ ਤਾਂ ਤੁਹਾਨੂੰ ਕੋਈ ਡਿਸਰਪਟ ਨਹੀਂ ਕਰਦਾ। ਹੁਣ ਸਿੱਧੂ ਸਾਹਿਬ ਬੋਲ ਰਹੇ ਹਨ, ਉਨ੍ਹਾਂ ਨੂੰ ਬੋਲ ਲੈਣ ਦਿਉ।

**ਸਰਦਾਰ ਨਵਜੋਤ ਸਿੰਘ ਸਿੱਧੂ:** ਨਹੀਂ ਜੀ, ਮੈਂ ਬੋਲਦਾ ਹਾਂ। ਮੈਨੂੰ ਕੋਈ ਫਰਕ ਨਹੀਂ ਪੈਂਦਾ। ਹਾਥੀ ਚੱਲੇ ਵਿੱਚ ਬਾਜ਼ਾਰ ਬਾਊਂ-ਬਾਊਂ ਹੋਵੇ ਇੱਕ ਹਜ਼ਾਰ। (ਟਰੇਜ਼ਰੀ ਬੈਂਚਿਜ਼ ਵੱਲੋਂ ਹਾਸਾ)

**ਮਾਨਯੋਗ ਸਪੀਕਰ:** ਚੀਮਾ ਸਾਹਿਬ ਕਹਿੰਦੇ ਹਨ ਕਿ ਮੈਂ ਇੱਕ ਮਿੰਟ ਲੈਣਾ ਹੈ।

**ਸਰਦਾਰ ਨਵਜੋਤ ਸਿੰਘ ਸਿੱਧੂ:** ਹਾਥੀ ਚੱਲੇ ਵਿੱਚ ਬਾਜ਼ਾਰ ਤੇ ਆਵਾਜ਼ਾਂ ਆਵਣ ਇੱਕ ਹਜ਼ਾਰ। ਮੈਨੂੰ ਕੀ ਫਰਕ ਪੈਂਦਾ ਹੈ?

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸੀਰੀਅਸ ਡਿਸਕਸ਼ਨ ਹੋ ਰਹੀ ਹੈ ਪਰ ਹਾਊਸ ਦਾ ਮਾਹੌਲ ਠੀਕ ਕੀਤਾ ਜਾਵੇ ਕਿਉਂਕਿ ਤਿੰਨ ਖੇਤੀਬਾੜੀ ਕਾਨੂੰਨ ਹਨ ਤੇ ਸਾਡੀ ਸਾਰਿਆਂ ਦੀ ਚਿੰਤਾ ਖੇਤੀਬਾੜੀ ਨੂੰ ਲੈ ਕੇ ਹੈ ਪਰ ਮਾਹੌਲ ਠੀਕ ਨਹੀਂ ਹੈ। ਮੇਰੀ ਇਹੀ ਬੇਨਤੀ ਹੈ ਕਿ ਮਾਹੌਲ ਠੀਕ ਕੀਤਾ ਜਾਵੇ।

**ਮਾਨਯੋਗ ਸਪੀਕਰ:** ਉਹ ਖੇਤੀਬਾੜੀ ਤੇ ਗੱਲ ਕਰ ਰਹੇ ਹਨ।

**ਸਰਦਾਰ ਹਰਪਾਲ ਸਿੰਘ ਚੀਮਾ:** ਮੈਂ ਕਹਿ ਰਿਹਾ ਹਾਂ ਕਿ ਹਾਊਸ ਵਿੱਚ ਸੁਣਾਈ ਨਹੀਂ ਦੇ ਰਿਹਾ ਹੈ।

**ਮਾਨਯੋਗ ਸਪੀਕਰ:** ਮੇਰੇ ਕੋਲ ਇਸ ਦਾ ਇਲਾਜ ਨਹੀਂ।

**ਸਰਦਾਰ ਹਰਪਾਲ ਸਿੰਘ ਚੀਮਾ:** ਇਸ ਦਾ ਇਲਾਜ ਤੁਸੀਂ ਹੀ ਕਰ ਸਕਦੇ ਹੋ।

**ਮਾਨਯੋਗ ਸਪੀਕਰ:** ਸਿੱਧੂ ਸਾਹਿਬ, ਬੋਲੋ ਜੀ।

**ਸਰਦਾਰ ਨਵਜੋਤ ਸਿੰਘ ਸਿੱਧੂ:** ਸਰ, ਸੈਂਟਰ ਦੀ ਸਰਕਾਰ ਕਹਿੰਦੀ ਹੈ ਕਿ ਏ.ਪੀ.ਐਮ.ਸੀ. ਦੀ ਮਨੋਪਲੀ ਤੋੜਨੀ ਹੈ ਔਰ ਪ੍ਰਾਈਵੇਟ ਮੰਡੀ ਲੈ ਕੇ ਆਉਣੀ ਹੈ। ਇਹ ਸੈਂਟਰ ਸਰਕਾਰ ਕਹਿੰਦੀ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮਜੀਠੀਆ ਸਾਹਿਬ ਜੇ ਕੋਈ ਸੀਰੀਅਸ ਗੱਲ ਕਰਨਾ ਚਾਹੁੰਦੇ ਹਨ ਤਾਂ ਇੱਕ ਮਿੰਟ ਬੋਲ ਲੈਣ ਲੇਕਿਨ ਬਿਨਾਂ ਗੱਲ ਤੋਂ ਫਜ਼ੂਲ-ਖਰਚੀ ਅਤੇ ਫਜ਼ੂਲ-ਗੱਲਾਂ ਦਾ ਕੋਈ ਮਤਲਬ ਨਹੀਂ ਬਣਦਾ। ਸੈਸ਼ਨ ਨੂੰ ਚੱਲਣ ਦਿਉ। ਇਹ ਕਿਸਾਨਾਂ ਦੀ ਗੱਲ ਹੋ ਰਹੀ ਹੈ, ਤੁਸੀਂ ਕਿਸਾਨੀ ਪਿੱਛੇ ਰੌਲਾ ਪਾਉਂਦੇ ਹੋ ਅਤੇ ਇੱਥੇ ਆ ਕੇ ਤੁਸੀਂ ਬਿਨਾਂ ਮਤਲਬ ਦੀ ਖੱਪ ਪਾ ਲਈ ਹੈ।

**ਮਾਨਯੋਗ ਸਪੀਕਰ:** ਇੱਕ ਮਿੰਟ, ਠਹਿਰ ਜਾਓ। ਮਜੀਠੀਆ ਜੀ, ਦੱਸੋ ਕੀ ਕਹਿਣਾ ਚਾਹੁੰਦੇ ਹੋ?

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਵੈਸੇ ਤਾਂ ਮੇਰੀ ਇੱਕ ਤੁਹਾਨੂੰ ਗੁਜ਼ਾਰਿਸ਼ ਹੈ, ਅਖੀਰਲਾ ਸੈਸ਼ਨ ਹੈ ਜੀ। ਇਸ ਤੋਂ ਬਾਅਦ ਚੋਣਾਂ ਹਨ। ਅੱਜ ਚਾਹੀਦਾ ਸੀ ਕਿ ਜੇ ਅਸੀਂ ਕੋਈ ਪੁਆਇੰਟ ਆਫ ਆਰਡਰ ਮੰਗ ਲਈਏ ਤਾਂ ਦੋ ਮਿੰਟ ਦੇ ਦਿਉ। ਚਲੋ ਮੈਂ ਉਸ ਗੱਲ ਵਿੱਚ ਨਹੀਂ ਜਾਣਾ ਚਾਹੁੰਦਾ। ਮੈਂ ਹੈਰਾਨ ਹੁੰਦਾ ਹਾਂ ਜੀ। ਮਤਲਬ ਇੱਕ ਬੰਦੇ ** ** ।(ਵਿਘਨ..ਸ਼ੋਰ) ਮੇਰੀ ਬੇਨਤੀ ਸੁਣ ਲਵੋ। ਚਲੋ, ਮੈਂ ਅਗਲੀ ਗੱਲ ਤੇ ਆਉਂਦਾ ਹਾਂ। (ਵਿਘਨ..ਸ਼ੋਰ) ਇੱਕ ਮਿੰਟ ਜੀ। ਤੂੰ ਤਾਂ ਨਵਾਂ ਬਣਿਆ ਹੈ, ਤੂੰ ਤਾਂ ਨਵਾਂ ** ** ਬਣਿਆ ਹੈ। ਮੇਰੀ ਬੇਨਤੀ ਸੁਣ ਲਵੋ। ਸਪੀਕਰ ਸਾਹਿਬ, ਕੰਟਰੈਕਟ ਫਾਰਮਿੰਗ ਦੀ ਗੱਲ ਹੋਈ।

**ਮਾਨਯੋਗ ਸਪੀਕਰ:** ਫਾਰਮਿੰਗ ਤੇ ਗੱਲ ਕਰਨੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** 2013 ਦੀ ਕੰਟਰੈਕਟ ਫਾਰਮਿੰਗ ਦੀ ਗੱਲ ਹੋਈ। ਜਦੋਂ ਕੰਟਰੈਕਟ ਫਾਰਮਿੰਗ 2013 ਵਿੱਚ ਆਇਆ, ਉਦੋਂ ਬੀਬੀ ਨਵਜੋਤ ਕੌਰ ਸਿੱਧੂ ਸਾਡੇ ਨਾਲ ਬਹਿੰਦੀ ਸੀ ਔਰ ਸਰਬਸੰਮਤੀ

ਨਾਲ ਪਾਸ ਕਰਵਾਇਆ। ਉਦੋਂ ਕਾਂਗਰਸ ਨੇ ਵੀ ਸਰਬਸੰਮਤੀ ਕੀਤੀ, ਤੁਸੀਂ ਰਿਕਾਰਡ ਕੱਢ ਲਵੋ। ਮੈਂ ਅਗਲੀ ਗੱਲ ਕਰਦਾ ਹਾਂ। (ਵਿਘਨ..ਸ਼ੋਰ) ਸਪੀਕਰ ਸਾਹਿਬ, ਬਿਲਕੁਲ ਨਹੀਂ ਕੀਤਾ। ਤੁਸੀਂ ਰਿਕਾਰਡ ਲੈ ਕੇ ਆਓ। ਹਰ ਗੱਲ ਵਿੱਚ ਝੂਠ, ਹਰ ਗੱਲ ਵਿੱਚ ਝੂਠ।

2.45 / ਮ.ਰ. / ਅ.ਗ.

**ਮਾਨਯੋਗ ਸਪੀਕਰ:** ਹੁਣ ਗੱਲ ਸੁਣੋ। ਤੁਸੀਂ 40 ਮਿੰਟ ਬੋਲ ਲਏ ਹੋ। ਤੁਸੀਂ 40 ਮਿੰਟ ਬੋਲੇ ਹੋ। ਦੇਖੋ, ਜਦੋਂ ਵਡਾਲਾ ਜੀ ਬੋਲ ਰਹੇ ਸਨ, ਉਸ ਵੇਲੇ ਕੋਈ ਵਿੱਚ ਇੰਟਰਪੱਸ਼ਨ ਨਹੀਂ ਹੋਈ। ਹੁਣ ਤੁਸੀਂ ਇਹ ਕੰਮ ਨਾ ਕਰੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਨਵਜੋਤ ਸਿੰਘ ਸਿੱਧੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਇੱਕ ਮਿੰਟ ਮੇਰੀ ਗੱਲ ਸੁਣ ਲਓ। ਮੈਂ ਬੈਠ ਜਾਵਾਂਗਾ। ਦੇਖੋ, ਅਸੀਂ ਕਿਸੇ ਬਾਰੇ ਵੀ ਪਰਸਨਲਾਈਜ਼ ਗੱਲ ਸ਼ੁਰੂ ਨਹੀਂ ਕੀਤੀ। ਤੁਸੀਂ ਟਿੱਪਣੀ ਕਰ ਦਿੱਤੀ। ਤੁਹਾਡੇ ਕੋਲ ਸਾਲ, 2013 ਦਾ ਰਿਕਾਰਡ ਹੈ, ਤੁਸੀਂ ਬਿਲ ਕੱਢੋ। ਮੈਂ ਬਿਲ ਕੱਢ ਲਿਆ ਹੈ। ਸਾਲ, 2013 ਵਿੱਚ ਕੰਟਰੈਕਟ ਫਾਰਮਿੰਗ ਬਿਲ ਸਰਬਸੰਮਤੀ ਨਾਲ ਪਾਸ ਹੋਈ ਸੀ ਔਰ ਬੀਬੀ ਨਵਜੋਤ ਕੌਰ ਸਿੱਧੂ ਜੀ ਸਾਡੇ ਨਾਲ ਚੀਫ ਪਾਰਲੀਮੈਂਟਰੀ ਸੈਕਟਰੀ ਸਨ। ਇਸ ਤਰ੍ਹਾਂ ਟੇਬਲ ਥਪਥਪਾਇਆ ਸੀ।(ਮੇਜ਼ ਥਪਥਪਾਉਂਦੇ ਹੋਏ।) (ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਨਵਜੋਤ ਸਿੰਘ ਸਿੱਧੂ ਅਤੇ ਸਰਦਾਰ ਇੰਦਰਬੀਰ ਸਿੰਘ ਬੁਲਾਰੀਆ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਨਾਲ ਬਹਿਸ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਬੈਠ ਜਾਓ, ਮਤੇ ਤੇ ਬਹਿਸ ਚੱਲਣ ਦਿਓ, ਬਹਿਸ ਚੱਲਣ ਦਿਓ। (ਵਿਘਨ, ਸ਼ੋਰ) ਬੈਠ ਜਾਓ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਲਾਸਟ ਮਿੰਟ ਜੀ, ਮੈਂ ਗੱਲ ਮੁਕਾ ਰਿਹਾ ਹਾਂ। (ਵਿਘਨ, ਸ਼ੋਰ) ਸਰ ਸੁਣ ਲਓ ਜੀ। ਸਪੀਕਰ ਸਾਹਿਬ, ਕੰਟਰੈਕਟ ਫਾਰਮਿੰਗ ਬਿਲ ਵਿੱਚ ਇੰਪਲੀਮੈਂਟੇਸ਼ਨ ਨਹੀਂ ਹੋਈ। ਉਸ ਦੇ ਵਿੱਚ ਡਿਸਟ੍ਰਿਕਟ ਲੈਵਲ ਦੀਆਂ ਕਮੇਟੀਆਂ ਬਣਨੀਆਂ ਸਨ। ਉਸ ਦੀ ਸਟੇਟ ਲੈਵਲ ਕਮੇਟੀ ਬਣਨੀ ਸੀ, ਜਿਹੜੀ ਕਦੇ ਬਣੀ ਨਹੀਂ। ਇਸ ਕਰਕੇ ਅੱਜ ਤੱਕ ਉਸ ਦਾ ਰੌਲਾ ਨਹੀਂ ਪਿਆ।(ਵਿਘਨ,ਸ਼ੋਰ)

**ਸਰਦਾਰ ਨਵਜੋਤ ਸਿੰਘ ਸਿੱਧੂ:** ਸਪੀਕਰ ਸਾਹਿਬ, ਇਸ ਤੋਂ ਪੁੱਛੋ ਫਿਰ ਕਿਉਂ ਨਹੀਂ ਬਣੀ? ਕਿਸੇ ਨੂੰ ਤਨਖਾਹ ਨਹੀਂ ਮਿਲੀ, ਕੋਈ ਅਫਸਰ ਨਹੀਂ ਲਗਾਇਆ। ਇਨ੍ਹਾਂ ਦੀ ਮਨਸ਼ਾ ਹੀ ਨਹੀਂ ਸੀ ਔਰ ਉਸ ਵੇਲੇ ਸਾਰੇ ਪੰਜਾਬ ਵਿੱਚ ਇਸ ਦਾ ਵਿਰੋਧ ਹੋਇਆ ਸੀ। ਮੈਂ ਇਸ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਕੰਮ ਅਸੀਂ ਕਰ ਰਹੇ ਸੀ, ਇਹ ਉਨ੍ਹਾਂ ਨੂੰ ਡੀਨੋਟੀਫਾਈ ਕਰ ਦਿੰਦਾ। ਫਿਰ ਡੀਨੋਟੀਫਾਈ ਕਿਉਂ ਨਹੀਂ ਕੀਤਾ ? ਕਿਉਂ ਨਹੀਂ ਰੱਦ ਕੀਤਾ ? (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ।(ਵਿਘਨ, ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਇੱਕ ਮਿੰਟ ਮੇਰੀ ਗੱਲ ਸੁਣ ਲਓ। ਸਪੀਕਰ ਸਾਹਿਬ for the record let me set it straight ਸਾਲ, 2013 ਵਿੱਚ ਜਨਾਬ ਸਾਡੇ ਗਠਜੋੜ ਦੇ ਮੈਂਬਰ ਸਨ। ਸਪੀਕਰ ਸਾਹਿਬ, ਮੈਂ 30 ਨਵੰਬਰ ਦੀ ਗੱਲ ਦੱਸ ਰਿਹਾ ਹਾਂ।ਸੁਣ ਲਓ, ਸੁਣ ਲਓ (ਵਿਘਨ, ਸ਼ੋਰ) ** ** ਮੈਂ ਤਾਂ ਚੰਨੀ ਸਾਹਿਬ ਦੇ ਕਹਿਣ 'ਤੇ ਚੁੱਪ ਕਰ ਲੱਗਿਆ ਹਾਂ। ਵੇਖੋ, ਚੰਨੀ ਸਾਹਿਬ, ਜੋ ਮੁੱਖ ਮੰਤਰੀ ਦੀ ਕੁਰਸੀ ਨਾਲ ਹੋ ਰਿਹਾ ਹੈ, ਉਸ ਦਾ ਸਾਨੂੰ ਵੀ ਦਰਦ ਹੈ। ਮੈਂ ਅੱਜ ਵੀ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਏ.ਜੀ. ਇਸ ਨੂੰ (ਸਰਦਾਰ ਨਵਜੋਤ ਸਿੰਘ ਸਿੱਧੂ ਵੱਲ ਇਸ਼ਾਰਾ ਕਰਦੇ ਹੋਏ) ਲਗਾ ਦਿਓ। ਮਸਲਾ ਮੁੱਕ ਜਾਵੇਗਾ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ। (ਵਿਘਨ, ਸ਼ੋਰ) ਇਹ ਆਪਣੇ ਮਸਲੇ ਨਜਿੱਠ ਲੈਣਗੇ। ਇਹ ਆਪਣੇ ਮਸਲੇ ਨਜਿੱਠ ਲੈਣਗੇ। ਤੁਸੀਂ ਆਪਣੀ ਗੱਲ ਕਰੋ। ਬਸ ਕਰੋ, ਹੁਣ ਬੈਠ ਜਾਓ।(ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਨਵਜੋਤ ਸਿੰਘ ਸਿੱਧੂ ਅਤੇ ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀ-ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਇੱਕ ਮਿੰਟ ਮੇਰੀ ਗੱਲ ਸੁਣ ਲਓ। ਬਸ ਮੈਂ ਲਾਸਟ ਗੱਲ ਕਰਨ ਲੱਗਾ ਹਾਂ।

**ਮਾਨਯੋਗ ਸਪੀਕਰ:** ਇੱਕ ਮਿੰਟ ਬਲਬੀਰ ਸਿੰਘ ਸਿੱਧੂ ਜੀ ਨੂੰ ਬੋਲ ਲੈਣ ਦਿਓ। ਤੁਸੀਂ 20 ਮਿੰਟ ਲੈ ਲਏ ਹਨ। ਹੁਣ ਮਜੀਠੀਆ ਜੀ ਬੈਠ ਜਾਓ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਰਹੇ ਸਨ।)

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਇਹ ਲੋਕ ਬਾਹਰ ਰੈਲੀਆਂ ਕਰਕੇ ਕਿਸਾਨਾਂ ਦੇ ਹੱਕਾਂ ਦੀ ਗੱਲ ਕਰਦੇ ਹਨ। ਇੱਥੇ ਆ ਕੇ non-serious role play ਕਰਦੇ ਹਨ। ਇਨ੍ਹਾਂ ਨੂੰ ਬੋਲਣ ਦਾ ਕੋਈ ਅਧਿਕਾਰ ਨਹੀਂ ਹੈ ਕਿਉਂਕਿ ਕਿਸਾਨਾਂ ਦੇ ਸਭ ਤੋਂ ਵੱਡੇ ਦੁਸ਼ਮਣ ਇਹੀ ਲੋਕ ਹਨ। ਇਨ੍ਹਾਂ ਦਾ ਹਾਲ ਦੇਖ ਲਓ, ਕੀ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਵਡਾਲਾ ਜੀ, ਇੱਕ ਮਿੰਟ ਗੱਲ ਸੁਣੋ। ਵਡਾਲਾ ਜੀ, ਜਦੋਂ ਤੁਸੀਂ ਬੋਲੇ ਸੀ, ਉਸ ਸਮੇਂ ਤੁਹਾਨੂੰ ਕਿਸੇ ਨੇ ਇੰਟਰਪੱਟ ਨਹੀਂ ਕੀਤਾ। I am sorry. ਜੇ ਤੁਸੀਂ ਇਹ ਫੈਸਲਾ ਕਰ ਲਿਆ ਕਿ ਹਾਊਸ ਚੱਲਣ ਨਹੀਂ ਦੇਣਾ, ਫਿਰ ਮੈਂ ਹਾਊਸ ਤਾਂ ਚਲਾਉਣਾ ਹੈ। ਇੱਦਾਂ ਨਾ ਕਰੋ। (ਵਿਘਨ, ਸ਼ੋਰ) ਮਜੀਠੀਆ ਜੀ, ਕਨਕਲੂਡ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, 30th November, ਸਤਿਕਾਰਯੋਗ ਮੈਂਬਰ ਸਾਹਿਬ ਕੀ ਕਹਿੰਦੇ ਹਨ? ਕਹਿੰਦੇ ਹਨ ਕਿ ਭਾਰਤੀ ਜਨਤਾ ਪਾਰਟੀ ਮੇਰੀ ਮਾਂ ਹੈ। ਮੇਰੀ ਜਨਨੀ ਹੈ, ਮੇਰਾ ਸਵੈ-ਮਾਣ ਹੈ।

**ਸਰਦਾਰ ਨਵਜੋਤ ਸਿੰਘ ਸਿੱਧੂ:** ** **

**ਮਾਨਯੋਗ ਸਪੀਕਰ:** ਇਨ੍ਹਾਂ ਗੱਲਾਂ ਨੂੰ ਛੱਡੋ। ਇਹ ਗੱਲਾਂ ਨਾ ਕਰੋ। ਸਿੱਧੂ ਸਾਹਿਬ, ਸਿੱਧੂ ਸਾਹਿਬ, ਬੈਠ ਜਾਓ।

**ਸਰਦਾਰ ਨਵਜੋਤ ਸਿੰਘ ਸਿੱਧੂ:** ** **

**ਮਾਨਯੋਗ ਸਪੀਕਰ:** ਬਸ ਕਰੋ। ਇਹ ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਨਵਜੋਤ ਸਿੰਘ ਸਿੱਧੂ:** ਕੰਟਰੈਕਟ ਫਾਰਮਿੰਗ ਐਕਟ ਨਾਲ ਮੇਰੀ ਵਾਈਫ ਦਾ ਕੀ ਕਨਸਰਨ ਹੈ। ਤੁਸੀਂ ਫਾਰਮਿੰਗ ਤੇ ਗੱਲ ਕਰੋ। (ਵਿਘਨ)(ਸ਼ੋਰ)

2.50 / ਗ.ਕ. / ਹ.ਸ.ਟ.

**ਮਾਨਯੋਗ ਸਪੀਕਰ:** ਸਿੱਧੂ ਸਾਹਿਬ, ਤੁਸੀਂ ਬੋਲੋ।

**ਸਰਦਾਰ ਨਵਜੋਤ ਸਿੰਘ ਸਿੱਧੂ:** ਮੈਂ ਇਹ ਕਹਿੰਦਾ ਹਾਂ ਕਿ ਕੀ ਸਰਦਾਰ ਪਰਕਾਸ਼ ਸਿੰਘ ਬਾਦਲ ਇਹ deny ਕਰਦੇ ਹਨ ਕਿ ਉਹ ਇਹ ਐਕਟ ਲੈ ਕੇ ਆਏ? ਕੀ ਉਹ deny ਕਰਦੇ ਹਨ ਕਿ ਇਹੀ ਐਕਟ ਹੂ-ਬ-ਹੂ ਤਿੰਨ ਕਾਲੇ ਕਾਨੂੰਨ ਬਣੇ, ਇਹ deny ਕਰਦੇ ਹਨ? ਇਨ੍ਹਾਂ ਨੇ ਨੋਟੀਫਾਈ ਕੀਤੇ ਜਾਂ ਨਹੀਂ ਕੀਤੇ? ਇਹ ਕਿੰਨੇ ਵੱਡੇ ਗੱਪੀ ਹਨ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਅੱਜ 108 ਫਸਲਾਂ ਦੇ ਉੱਤੇ MSP ਦੇਣ ਦੀ ਗੱਲ ਕਰਦੇ ਹਨ। ਇਨ੍ਹਾਂ ਨੇ 108 ਫਸਲਾਂ ਨੋਟੀਫਾਈ ਕੀਤੀਆਂ ਹਨ। ਇੱਕ ਦੇ ਵਿੱਚ ਵੀ ਐਮ.ਐਸ.ਪੀ. ਨਹੀਂ ਦਿੱਤੀ। ਦੂਜੀ ਗੱਲ, ਜਿਨ੍ਹਾਂ ਨੇ ਐਮ.ਐਸ.ਪੀ. ਮਿਲਦੀ ਸੀ, ਉੱਥੇ ਵੀ ਇਨ੍ਹਾਂ ਨੇ ਸੈਂਟਰ ਦੀ ਸਰਕਾਰ ਵੱਲੋਂ contract farmer ਨੂੰ ਕਿਹਾ ਕਿ ਤੂੰ ਉਸ ਤੋਂ ਥੱਲੇ ਖਰੀਦ ਸਕਦਾ ਹੈ। (ਵਿਘਨ)(ਸ਼ੋਰ) ਫਿਰ ਇਨ੍ਹਾਂ ਨੇ ਇਹ ਕਿਹਾ ਕਿ ਜੇਕਰ ਕਿਸਾਨ ਡਿਫਾਲਟ ਕਰੇਗਾ ਤਾਂ 1 ਮਹੀਨਾ ਕੈਦ ਅਤੇ 5 ਲੱਖ ਰੁਪਿਆ ਪਨੈਲਿਟੀ ਲੱਗੇਗੀ (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਜੇਕਰ ਕਿਸਾਨ ਦਾ ਡਿਸਪਿਊਟ ਹੈ ਤਾਂ ਬਿਊਰੋਕ੍ਰੇਸੀ ਸੈਟਲ ਕਰੇਗੀ। ਉਹ ਕੋਰਟ ਵਿੱਚ ਨਹੀਂ ਜਾ ਸਕਦਾ। ਇਹ ਸਹੀ ਕਹਿੰਦੇ ਹਨ ਕਿ ਇੱਕ ਮੂੰਹ ਅਤੇ ਦੋ ਅੱਖਾਂ। ਇਹ ਦੋ ਅੱਖਾਂ ਹੀ ਹਨ। ਅੱਜ ਵੀ backdoor ਇਨ੍ਹਾਂ ਦੇ ਥਰੂ ਹੀ ਹੋ ਰਹੀ ਹੈ। ਮੈਂ ਉਦੋਂ ਵੀ ਤਾਂ ਹੀ ਛੱਡ ਕੇ ਆਇਆ ਸੀ ਕਿ ਮੇਰੀ ਸੋਤੇਲੀ ਮਾਂ ਜਿਸ ਨੇ ਕੈਕਈ ਵਰਗਾ ਵਿਵਹਾਰ ਕੀਤਾ, ਮੈਂ ਕੈਕਈ ਤੋਂ ਆਪਣੇ ਘਰ ਕੁਸ਼ੱਲਿਆ ਕੋਲ ਆ ਗਿਆ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਮੇਰਾ ਪਿਤਾ ਜੀ, ਜਿਸ ਦਿਨ ਮੈਂ ਗੋਦੀ ਵਿੱਚ ਪੈਦਾ ਹੋਇਆ ਉਸ ਦਿਨ ਉਹ ਕਾਂਗਰਸੀ ਹੀ ਸੀ। (ਵਿਘਨ)(ਸ਼ੋਰ) ਇਹ ਗੱਲ ਰਿਕਾਰਡ ਤੇ ਰੱਖੋ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਪਹਿਲਾਂ ਕਾਂਗਰਸ ਵਿੱਚੋਂ ਇਲੈਕਸ਼ਨ ਲੜੇ ਸਨ ਲੇਕਿਨ ਬਦਕਿਸਮਤੀ ਨਾਲ ਕਾਂਗਰਸ ਵਿੱਚੋਂ ਲੜ ਕੇ ਹਾਰੇ। (ਵਿਘਨ)(ਸ਼ੋਰ) ਇਸ ਦਾ ਬਾਬਾ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲ ਇਸ਼ਾਰਾ) ਕਾਂਗਰਸ ਵਿੱਚੋਂ ਲੜਿਆ ਅਤੇ ਹਾਰਿਆ। ਅਸੀਂ 12 ਇਲੈਕਸ਼ਨ ਜਿੱਤੇ ਹਾਂ। ਇਹ ਮਾਂ-ਭੈਣ ਦੀ ਗੱਲ ਕਰਦਾ ਹੈ। ਸਰਦਾਰ ਪਰਕਾਸ਼ ਸਿੰਘ ਬਾਦਲ ਪਹਿਲਾ ਇਲੈਕਸ਼ਨ ਕਾਂਗਰਸ ਵਿੱਚੋਂ ਲੜੇ ਜਦੋਂ ਮੇਰਾ ਪਿਓ ਐਮ.ਐਲ.ਏ. ਸੀ। (ਵਿਘਨ)(ਸ਼ੋਰ) ਜਿੰਨੇ ਏਰੀਅਰਜ਼ ਆਫ ਲੈਂਡ ਰੈਵੀਨਿਊ ਰਿਕਵਰ ਕਰਨੇ ਹਨ ਅਤੇ ਜੇਕਰ ਕਿਸਾਨ ਦੇ ਉੱਤੇ ਕੋਈ ਵੀ ਕਰਜ਼ਾ ਹੈ ਤਾਂ ਉਸ ਦੀ ਫਰਦ ਦੇ ਉੱਤੇ ਇਹ ਸਾਰਾ ਕੁਝ ਚੜ੍ਹੇਗਾ। ਇਹੀ ਕਾਲੇ ਕਾਨੂੰਨ ਹਨ। ਕਿਸਾਨ ਦੀ ਫਰਦ ਦੇ ਉੱਤੇ ਚੜ੍ਹੇਗਾ ਅਤੇ ਲਾਲ ਅੱਖਰਾਂ ਦੇ ਨਾਲ ਲਿਖਿਆ ਜਾਵੇਗਾ। ਇਹ ਹੂ-ਬ-ਹੂ ਉਹੀ ਹਨ। ਜੇਕਰ ਏ.ਪੀ.ਐਮ.ਸੀ. ਮੰਡੀਆਂ ਦੀ ਗੱਲ ਕਰੋ ਉੱਥੇ ਮਨੋਪਲੀ ਨਹੀਂ ਹੈ। ਉੱਥੇ

ਜੇਕਰ ਆੜ੍ਹਤੀਆ ਏ.ਪੀ.ਐਮ.ਸੀ. ਦੀ ਮੰਡੀ ਅੰਦਰ ਆਉਂਦਾ ਹੈ ਤਾਂ ਆੜ੍ਹਤੀਆ ਬੈਂਕ ਗਾਰੰਟੀ ਲੈ ਕੇ ਆਉਂਦਾ ਹੈ। ਰਜਿਸਟ੍ਰੇਸ਼ਨ ਕਰਵਾ ਕੇ ਆਉਂਦਾ ਹੈ। ਜੇਕਰ ਕਿਸਾਨ ਨੂੰ ਪੈਸੇ ਨਹੀਂ ਮਿਲਦੇ ਤਾਂ ਸਰਕਾਰ ਦੀ ਜ਼ਿੰਮੇਵਾਰੀ ਹੈ ਅਤੇ ਸਰਕਾਰ ਪੈਸੇ ਦਿੰਦੀ ਹੈ। ਤੁਸੀਂ ਦੱਸੋ, ਜਿਹੜੇ ਪੈਨ ਕਾਰਡ ਦੇ ਨਾਲ ਆਉਂਦਾ ਹੈ ਉਹ ਕਿਹੜੀ ਬੈਂਕ ਗਾਰੰਟੀ ਨਾਲ ਆਉਂਦਾ ਹੈ? ਉਹ ਕਿਸ ਰਜਿਸਟ੍ਰੇਸ਼ਨ ਨਾਲ ਆਉਂਦਾ ਹੈ? ਇਹ ਇਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਹਨ। ਇਹ ਲੋਕ ਪੰਜਾਬ ਨੂੰ ਬਰਬਾਦ ਕਰਨ ਵਾਲੇ ਹਨ। ਇਹ ਲੋਕ ਪੰਥ ਦੇ ਨਾਮ ਦੇ ਉੱਤੇ 40 ਸਾਲ ਰਾਜ ਕਰਕੇ ਗੁਰੂ ਦੇ ਦੋਖੀ ਹਨ। 1 ਗੁਰੂ ਦੇ ਦੋਖੀ ਕਰਕੇ ਅੱਜ 16 ਸੀਟਾਂ ਤੇ ਆਏ ਹਨ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ)। ਮੈਂ ਸੁਖਜਿੰਦਰ ਰੰਧਾਵਾ ਜੀ ਨੂੰ ਕਹਿ ਰਿਹਾ ਹਾਂ ਕਿ ਇਸ ਦੀ ਰਿਪੋਰਟ ਖੋਲ੍ਹ ਦਿਓ ਅਤੇ ਪੋਤੜੇ ਆਪੇ ਖੁੱਲ੍ਹ ਜਾਣ। ਇਸ ਦੀ ਰਿਪੋਰਟ ਕਿਉਂ ਰੱਖੀ ਹੈ। ਮੈਂ ਕਿਸਾਨੀ ਦੇ ਉੱਤੇ ਹੋਰ ਕੁਝ ਵੀ ਕਹਿਣਾ ਚਾਹੁੰਦਾ ਹਾਂ।

2.55 / ਰੱਜੀ/ਹ.ਸ.ਟ.

ਸਰ, ਪੰਜਾਬ ਦੀ ਪ੍ਰਾਬਲਮ ਇੱਕ ਰੋਡਮੈਪ ਹੈ। 70 ਸਾਲ ਦੇ ਵਿੱਚ ਅੱਜ ਤੱਕ ਇੱਕ ਵੀ ਪਾਲਿਸੀ ਕਿਸਾਨ ਦੀ ਪ੍ਰੋਡਕਟਿਵਿਟੀ ਵਧਾਉਣ ਵਾਸਤੇ ਨਹੀਂ ਆਈ। ਮੈਨੂੰ ਦੱਸ ਦਿਓ ਕਿ ਜੇ ਇੱਕ ਵੀ ਪਾਲਿਸੀ ਆਈ ਹੋਵੇ। 13 ਹਜ਼ਾਰ ਕਰੋੜ ਰੁਪਏ ਦਾ ਬਜਟ ਹੈ, 12 ਹਜ਼ਾਰ ਕਰੋੜ ਰੁਪਿਆ ਤਾਂ ਤਨਖਾਹਾਂ ਤੇ ਸਬਸਿਡੀ ਵਿੱਚ ਹੀ ਚਲਾ ਜਾਂਦਾ ਹੈ ਤਾਂ ਅਸੀਂ ਕਿਹੜੀਆਂ ਗੌਰਮਿੰਟ ਦੀਆਂ ਫੈਸਲਿਟੀਜ਼ ਅਵੇਲ ਕਰਾਂਗੇ? ਮੈਂ ਚੀਫ ਮਨਿਸਟਰ ਸਾਹਿਬ ਨੇ ਮਿਲ ਕੇ ਕਿਸਾਨੀ ਦਾ ਇੱਕ ਰੋਡ ਮੈਪ ਬਣਾਇਆ ਹੈ। ਮੈਂ ਚਾਹੁੰਦਾ ਹਾਂ ਕਿ ਮੈਂ ਇਹ ਰੋਡਮੈਪ ਦਿਆਂ। (ਵਿਘਨ, ਸ਼ੋਰ) ਸਰ, ਮੈਂ ਅੱਜ ਇਹ ਗੱਲ ਠੋਕ ਕੇ ਕਹਿ ਰਿਹਾ ਹਾਂ ਕਿ ਇਹ, ਇਹ ਗੱਲ ਨਾ ਸੋਚਣ ਕਿ ਚੰਨੀ ਸਰਕਾਰ ਜੋ ਦੋ ਮਹੀਨਿਆਂ ਵਿੱਚ ਰਾਹਤ ਦੇ ਰਹੀ ਹੈ ਇਹ ਦੋ ਮਹੀਨਿਆਂ ਵਾਸਤੇ ਨਹੀਂ, ਇਹ ਜਾਂਦੀ ਬਹਾਰ ਦੀ ਨਹੀਂ। ਇਹ ਤਾਂ ਇੱਕ ਝਲਕ ਹੈ, ਇਹ ਤਾਂ ਇੱਕ ਟ੍ਰੇਲਰ ਹੈ। ਇਹ ਤਾਂ ਇੱਕ ਫਲ ਹੈ, ਅਸੀਂ ਅਗਲੇ ਪੰਜ ਸਾਲਾਂ ਦੇ ਵਿੱਚ ਦਸ ਗੁਣਾ ਜ਼ਿਆਦਾ ਦਿਆਂਗੇ। ਇੱਥੇ ਚੀਫ ਸੈਕਟਰੀ ਸਾਹਿਬ ਬੈਠੇ ਹਨ, ਆਈ.ਏ.ਐਸ. ਅਫਸਰ ਬੈਠੇ ਹਨ। we are manager of public funds. ਅਸੀਂ ਪਬਲਿਕ ਫੰਡਜ਼ ਦੇ ਮੈਨੇਜਰ ਹਾਂ। ਜੇਕਰ ਅਸੀਂ ਮੈਨੇਜਰ ਹਾਂ ਤਾਂ ਇਹ ਪੈਸੇ ਕਿੱਥੋਂ ਆਉਣੇ ਹਨ? ਸਪੀਕਰ ਸਾਹਿਬ, ਜਾਂ ਤਾਂ ਇਹ ਟੈਕਸਾਂ ਤੋਂ ਆਉਣੇ ਹਨ ਜਾਂ ਬੌਰੋਇੰਗ (ਕਰਜ਼ਾ) ਲੈ ਕੇ ਆਉਣੇ ਹਨ ਜਾਂ ਉਹ ਇਨਕਮ ਤੋਂ ਆਉਣੇ ਹਨ। ਮੈਂ ਪੀ.ਪੀ.ਸੀ.ਸੀ. ਦਾ ਪ੍ਰਧਾਨ ਚੀਫ ਮਨਿਸਟਰ ਨਾਲ ਰਲ ਕੇ ਤੁਹਾਨੂੰ ਡੰਕੇ ਦੀ ਚੋਟ ਨਾਲ ਕਹਿੰਦਾ ਹਾਂ ਕਿ ਅਗਲੇ ਪੰਜ ਸਾਲਾਂ ਵਿੱਚ ਪੈਸੇ ਨਾ ਬੌਰੋਇੰਗ ਤੋਂ ਆਉਣਗੇ, ਨਾ ਟੈਕਸਾਂ ਤੋਂ ਆਉਣਗੇ, ਪੈਸੇ ਸਟੇਟ ਦੀ ਇਨਕਮ ਤੋਂ ਆਉਣਗੇ। ਜਿਹੜਾ ਇਨ੍ਹਾਂ ਦਾ ਮਾਫੀਆ ਰਾਜ ਕਾਇਮ ਕੀਤਾ ਹੋਇਆ ਹੈ, ਮੈਂ ਗਾਰੰਟੀ ਦਿੰਦਾ ਹਾਂ ਕਿ ਨਕਸ਼ੇ ਤੋਂ ਮਿਟਾ ਦੇਵਾਂਗਾ। ਇਸ

ਭਾਈਏ ਦੀਆਂ ਦੋ ਬੱਸਾਂ ਚਾਰ ਹਜ਼ਾਰ ਕਿਸ ਤਰ੍ਹਾਂ ਹੋ ਗਈਆਂ? ਸਾਨੂੰ ਇਹ ਦੱਸਣ। ਹੁਣ ਰਾਤ ਨੂੰ ਇਨ੍ਹਾਂ ਦੇ ਸੁਪਨਿਆਂ ਵਿੱਚ ਕੌਣ ਆਉਂਦਾ ਹੈ? ਇਨ੍ਹਾਂ ਦੇ ਸੁਪਨਿਆਂ ਵਿੱਚ ਰਾਤ ਨੂੰ ਰਾਜਾ ਵੜਿੰਗ ਆਉਂਦਾ ਹੈ। ** ** ਜਦੋਂ ਜਾਗਦਾ ਹੈ ਤਾਂ ਸਾਡੀ ਭੈਣ ਕਹਿੰਦੀ ਹੈ ਕਿ ਸੌਂ ਜਾ, ਸੌਂ ਜਾ ** नही ंतो राजा वडिंग आ जाएगा, नहीं तो राजा वडिंग आ जाएगा, (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) तुम्हारी बसों के परमिट निकालेगा।

**ਮਾਨਯੋਗ ਸਪੀਕਰ :** ਕਨਕਲੂਡ ਕਰੋ ਜੀ।

**ਸਰਦਾਰ ਨਵਜੋਤ ਸਿੰਘ ਸਿੱਧੂ :** ਹੁਣ ਪੀ.ਆਰ.ਟੀ.ਸੀ. ਕਿਸ ਤਰ੍ਹਾਂ ਪਰਾਫਿਟ ਵਿੱਚ ਆ ਗਿਆ ਜੀ। ਇਹ ਕਾਂਗਰਸ ਲੈ ਕੇ ਆਈ ਹੈ। ਜਿੰਨੇ ਵੀ lucrative ਔਰ ਫਾਇਦੇਮੰਦ ਰੂਟਸ ਹਨ, ਇਨ੍ਹਾਂ ਕੋਲ ਹਨ। ਇਨ੍ਹਾਂ ਦੀਆਂ ਬੱਸਾਂ ਤੇ per kilometer ਡੇਢ ਰੁਪਿਆ ਘੱਟ ਹੈ। ਇਨ੍ਹਾਂ ਦੇ ਪਿਓ ਦਾ ਰਾਜ ਹੈ। ਪੀ.ਆਰ.ਟੀ.ਸੀ. ਦੀਆਂ ਬੱਸਾਂ ਘਾਟੇ ਵਿੱਚ ਹਨ ਤੇ ਇਹ ਦੋ ਬੱਸਾਂ ਤੋਂ 6 ਹਜ਼ਾਰ ਬੱਸਾਂ ਕਿਵੇਂ ਕਰ ਗਏ? ਇਹੀ ਇਹ ਕਿਸਾਨੀ ਨਾਲ ਕਰਦੇ ਹਨ।

**ਮਾਨਯੋਗ ਸਪੀਕਰ :** ਤੁਸੀਂ ਦੂਸਰੀ ਵਾਰ ਬੋਲਣਾ ਹੈ ਜੀ, ਹੁਣ ਕਨਕਲੂਡ ਕਰੋ।

**ਸਰਦਾਰ ਨਵਜੋਤ ਸਿੰਘ ਸਿੱਧੂ :** ਸਰ, ਮੈਂ ਤੁਹਾਨੂੰ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਕਿਸਾਨੀ ਦੇ ਜਿਹੜੇ ਇਹ ਬਿਲ ਹਨ, ਇਸ ਤੋਂ ਇਲਾਵਾ ਭਾਵੇਂ ਇਲੈਕਟ੍ਰੀਸਿਟੀ ਹੋਵੇ ਭਾਵੇਂ ਲਾਲ ਡੋਰਾ ਹੋਵੇ ਭਾਵੇਂ ਹੋਰ ਕੋਈ ਅਨਾਊਂਸਮੈਂਟ ਹੋਵੇ ਜਿਸ ਤਰ੍ਹਾਂ ਬੱਦਲ ਸਮੁੰਦਰ ਵਿੱਚੋਂ ਪਾਣੀ ਲੈ ਕੇ ਪ੍ਰਿਥਵੀ ਤੇ ਵਰ੍ਹਾ ਕੇ 10 ਗੁਣਾ ਸਮੁੰਦਰ ਨੂੰ ਵਾਪਸ ਕਰਦਾ ਹੈ, ਉਸੇ ਤਰ੍ਹਾਂ ਲੋਕਾਂ ਦੀ ਭਾਗੀਦਾਰੀ ਲੈ ਕੇ, ਹਿੱਸੇਦਾਰੀ ਲੈ ਕੇ ਲੋਕਾਂ ਨੂੰ ਦਸ ਗੁਣਾ ਮੋੜਾਂਗੇ। ਇਹ ਪੰਜ ਸਾਲ ਨਹੀਂ, ਇਹ ਤਾਂ ਦਸ ਸਾਲ ਦੀ ਆਉਂਦੀ ਬਹਾਰ ਹੈ। ਬਹਿ ਜਾ, ਬਹਿ ਜਾ **(ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਨੂੰ ਵੱਲ ਇਸ਼ਾਰਾ ਕਰਦੇ ਹੋਏ।)

**ਮਾਨਯੋਗ ਸਪੀਕਰ :** ਖੇਤੀਬਾੜੀ ਮੰਤਰੀ ਜੀ ਵੱਲੋਂ ਪੇਸ਼ ਕੀਤਾ ਗਿਆ ਮਤਾ, ਵੋਟਿੰਗ ਲਈ ਰੱਖਿਆ ਜਾਂਦਾ ਹੈ।(ਵਿਘਨ)

**ਸਰਦਾਰ ਦਿਲਰਾਜ ਸਿੰਘ ਭੂੰਦੜ (ਬੈਠੇ-ਬੈਠੇ) :** ਪਹਿਲਾਂ ਕਲੈਰੀਫਿਕੇਸ਼ਨ ਤਾਂ ਲੈ ਲੈਣ ਦਿਓ।

---

**Expunged as ordered by the Hon'ble Speaker.

**ਮਾਨਯੋਗ ਸਪੀਕਰ :** ਤੁਸੀਂ ਮਤੇ ਦੇ ਵਿਰੁੱਧ ਹੋ ਜਾਂ ਹੱਕ ਵਿੱਚ ਹੋ? ਮੈਂ ਮਤੇ ਦੀ ਗੱਲ ਕਰਦਾ ਹਾਂ। ਮੇਰੇ ਸਵਾਲ ਦਾ ਜਵਾਬ ਦੇ ਦਿਓ ਕਿ ਮੈਂ ਮਤਾ ਸਰਬਸੰਮਤੀ ਨਾਲ ਪਾਸ ਕਰਾਂ ਜਾਂ ਨਾ ਕਰਾਂ? ਮੇਰੇ ਸਵਾਲ ਦਾ ਜਵਾਬ ਦੇ ਦਿਓ। ਹਾਂ ਜੀ, ਮੰਤਰੀ ਜੀ। ਨਾਭਾ ਸਾਹਿਬ ਤੁਸੀਂ ਤਾਂ ਬੋਲ ਲਏ ਸੀ। ਸੀ.ਐਮ. ਸਾਹਿਬ, ਤੁਸੀਂ ਵੀ ਬੋਲਣਾ ਹੈ? ਤੁਸੀਂ ਇਸ ਮਤੇ ਤੇ ਹੀ ਬੋਲਣਾ ਹੈ ਜਾਂ ਬਿਜਲੀ ਵਾਲੇ ਮਤੇ ਤੇ ਬੋਲਣਾ ਹੈ।

**ਮੁੱਖ ਮੰਤਰੀ :** ਮੈਂ ਇਨ੍ਹਾਂ ਦਾ ਜਵਾਬ ਦੇਣਾ ਹੈ ਜੀ। (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ ਕਰਦੇ ਹੋਏ।)

3.00 / ਕੁ.ਕ. / ਬ.ਸ.

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ (ਸਰਦਾਰ ਰਣਦੀਪ ਸਿੰਘ ਨਾਭਾ) :** ਸਪੀਕਰ ਸਾਹਿਬ, ਮੈਨੂੰ ਕਨਕਲੂਡ ਕਰ ਲੈਣ ਦਿਓ।ਬਹੁਤ-ਬਹੁਤ ਸ਼ੁਕਰੀਆ ਸਪੀਕਰ ਸਾਹਿਬ। ਜਿਹੜਾ ਤੁਸੀਂ ਮੈਨੂੰ ਤਿੰਨ ਕਾਲੇ ਕਾਨੂੰਨਾਂ ਦੇ ਤਹਿਤ ਰੈਜ਼ੋਲਿਊਸ਼ਨ ਭੇਟ ਕਰਨ ਦਾ ਮੌਕਾ ਦਿੱਤਾ ਸੀ। ਜਿਹੜਾ ਤੁਸੀਂ ਇੱਥੇ ਦੁਹਰਾਇਆ ਹੈ। ਉਸ ਦੇ ਅਧੀਨ ਕਈ ਮੈਂਬਰਾਂ ਨੇ ਵਿਚਾਰ ਕੀਤੀ ਹੈ। ਮੈਂ ਆਪ ਜੀ ਦਾ ਤੇ ਵਿਸ਼ੇਸ਼ ਤੌਰ ਤੇ ਮੁੱਖ ਮੰਤਰੀ ਸਾਹਿਬ ਦਾ ਦਿਲੋਂ ਕੋਟਨ-ਕੋਟਿ ਧੰਨਵਾਦ ਕਰਦਾ ਹਾਂ। ਜਿਹੜੇ ਇਹ ਤਿੰਨ ਕਾਲੇ ਕਾਨੂੰਨ ਕੇਂਦਰ ਸਰਕਾਰ ਲੈ ਕੇ ਆਈ ਹੈ, ਪੰਜਾਬ ਵਿੱਚ ਸਭ ਤੋਂ ਵੱਧ ਇਸ ਦਾ ਅਸਰ ਹੋਵੇਗਾ, ਕਿਉਂਕਿ ਸਾਡਾ ਪੰਜਾਬ ਆਗਰੇਰੀਅਨ ਸਟੇਟ ਰਿਹਾ ਹੈ। ਔਰ ਜਿਹੜੀ ਸਾਡੀ ਐਗਰੀਕਲਚਰ ਇਕਾਨਮੀ ਹੈ, ਉਹ ਇਸ ਦੀ ਰੀੜ੍ਹ ਦੀ ਹੱਡੀ ਹੈ। ਔਰ ਬਕਾਇਦਾ ਮੈਂ ਚਾਹਾਂਗਾ ਕਿਉਂਕਿ ਪਹਿਲੀ ਵਾਰ ਮੈਨੂੰ ਕਾਂਗਰਸ ਪਾਰਟੀ ਵੱਲੋਂ ਬਤੌਰ ਐਗਰੀਕਲਚਰ ਮਨਿਸਟਰ ਮੈਨੂੰ ਇਹ ਮਾਣ-ਸਤਿਕਾਰ ਦਿੱਤਾ ਗਿਆ ਹੈ। ਔਰ ਮੇਰੀ ਆਪਣੀ ਸੋਚਣੀ ਕਾਫੀਆਂ ਤੋਂ ਅਲੱਗ ਹੋ ਸਕਦੀ ਹੈ, ਮੈਂ ਇਸ ਦਾ ਤੁਹਾਡੇ ਮਾਧਿਅਮ ਜ਼ਰੀਏ ਖਿਮਾ ਜਾਚਕ ਹਾਂ ਕਿਉਂਕਿ ਵਿਅਕਤੀ ਤੌਰ ਤੇ ਸਾਡੇ ਬਜ਼ੁਰਗ ਕਹਿੰਦੇ ਸੀ ਕਿ ਇਨਸਾਨ ਕਿਸੇ ਇਨਸਾਨ ਨੂੰ ਨੀਵਾਂ ਦਿਖਾ ਕੇ ਉੱਚ ਨਹੀਂ ਹੁੰਦਾ ਕਿਤੇ ਨਾ ਕਿਤੇ ਉਸ ਇਨਸਾਨ ਦੀ ਮਾਨਸਿਕਤਾ ਦਾ ਦ੍ਰਿਸ਼ ਜਾਂ ਉਸ ਦੀ ਸੋਚਣੀ ਲੋਕਾਂ ਸਾਹਮਣੇ ਜ਼ਾਹਿਰ ਹੁੰਦੀ ਹੈ। ਔਰ ਮੇਰਾ ਆਪਣਾ ਵਿਸ਼ਵਾਸ ਹੈ ਕਿ ਸਾਰੇ ਪੰਜਾਬ ਦੇ ਲੋਕ ਸਾਡੇ ਵੱਲ ਝਾਕ ਰਹੇ ਹਨ। ਜਿਹੜੇ ਇਹ ਤਿੰਨ ਕਾਲੇ ਕਾਨੂੰਨ ਸਦਨ ਵਿੱਚ ਲਿਆਂਦੇ ਗਏ ਹਨ, ਉਨ੍ਹਾਂ ਦੇ ਖਿਲਾਫ ਅਸੀਂ ਮਤਾ ਲੈ ਕੇ ਆਏ ਹਾਂ। ਔਰ, ਮੈਨੂੰ ਉਮੀਦ ਸੀ ਕਿ ਇਸ ਤੇ ਤਕਰੀਰ ਤੇ ਟਿੱਪਣੀਆਂ ਕਰਨ ਦੀ ਬਜਾਏ ਸਾਰਾ ਸਦਨ ਏਕਤਾ ਦੇ ਰੂਪ ਵਿੱਚ ਇਸ ਨੂੰ ਬਕਾਇਦਾ ਪਾਸ ਕਰਦਾ। ਕਿਉਂਕਿ ਅਸੀਂ ਸਾਰੇ ਜਾਣਦੇ ਹਾਂ ਕਿ ਪੰਜਾਬ ਦੀ ਜਿਹੜੀ ਜ਼ਮੀਨ ਦਾ ਰਕਬਾ ਹੈ, ਹਿੰਦੁਸਤਾਨ ਦੀ ਜ਼ਮੀਨ ਦੇ ਮੁਤਾਬਕ 1.5 ਪ੍ਰਤੀਸ਼ਤ ਪੰਜਾਬ ਦੀ ਜ਼ਮੀਨ ਦਾ ਰਕਬਾ ਹੈ। ਔਰ, ਬਕਾਇਦਾ ਜਿਹੜੀ ਸਾਡੀ ਦੇਸ਼ ਦੇ ਤਹਿਤ ਆਬਾਦੀ ਹੈ ਉਹ ਤਕਰੀਬਨ ਢਾਈ ਪ੍ਰਤੀਸ਼ਤ (2.5 ਪ੍ਰਤੀਸ਼ਤ) ਹੈ। ਜਿਹੜਾ ਸਾਡਾ ਮਿਹਨਤੀ ਕਿਸਾਨ ਜਾਂ ਸਾਡੇ ਵਿਗਿਆਨੀ

ਜਿਨ੍ਹਾਂ ਅਧੀਨ ਸਾਰੇ ਸੰਸਾਰ ਵਿੱਚ ਪੰਜਾਬ ਦੀ ਪਛਾਣ ਹੋਈ। ਗਰੀਨ ਰੈਵੋਲਿਊਸ਼ਨ ਆਇਆ। ਉਸ ਦੇ ਅਧੀਨ ਅਸੀਂ 13 ਤੋਂ 14 ਫੀਸਦੀ ਅੰਨ੍ਹ ਦੇਸ਼ ਦੇ ਫੂਡ ਗਰੇਨ ਪੂਲ ਦੇ ਵਿੱਚ ਦਿੰਦੇ ਹਾਂ। ਜਿੱਥੋਂ ਗਰੀਬਾਂ ਦੇ ਢਿੱਡ ਭਰੇ ਜਾਂਦੇ ਹਨ। ਔਰ, ਮੇਰਾ ਖਿਆਲ ਹੈ ਕਿ ਪੰਜਾਬ ਕੇਂਦਰ ਦੇ ਸੈਂਟਰ ਪੂਲ ਸਟਾਕ ਵਿੱਚ ਸਾਲ 2019-20 ਵਿੱਚ 22 ਫੀਸਦੀਕੇ.ਐਮ.ਐਸ (ਖਰੀਫ ਮਾਰਕਟਿੰਗ ਸੀਜ਼ਨ) ਪੈਡੀ ਤੇ ਰਾਈਸ ਦਿੱਤਾ ਹੈ ਤੇ ਸਾਲ 2020-21 ਦੀ ਆਰ.ਐਮ.ਐਸ (ਰੱਬੀ ਮਾਰਕਟਿੰਗ ਸੀਜ਼ਨ) ਦੇ ਅਧੀਨ ਪੰਜਾਬ ਨੇ 34 ਫੀਸਦੀ ਕੰਟਰੀਬਿਊਟ ਕੀਤਾ ਹੈ। ਮੇਰੇ ਕੋਲ ਪੰਜਾਬ ਦਾ 1960 ਤੋਂ ਲੈ ਕੇ 1961 ਤੱਕ ਦਾ ਪੁਰਾਣਾ ਡਾਟਾ ਵੀ ਹੈ, 17.65 ਲੱਖ ਟਨ ਅਸੀਂ ਦੇਸ਼ ਨੂੰ ਯੋਗਦਾਨ ਪਾਇਆ। 1971-1972 ਤੱਕ ਅਸੀਂ 56 ਲੱਖ ਟਨ ਅਸੀਂ ਯੋਗਦਾਨ ਪਾਇਆ। ਔਰ ਅਸੀਂ ਜਿਹੜਾ ਇਹ 2020-21 ਤੱਕ ਦਾ ਸਾਲ ਮੁਕੰਮਲ ਕੀਤਾ ਹੈ, 177 ਲੱਖ ਟਨ ਵਿੱਚੋਂ 134 ਲੱਖ ਟਨ ਸੈਂਟਰਲ ਵਿੱਚ ਯੋਗਦਾਨ ਪਾਇਆ ਹੈ। ਸ਼ਾਇਦ ਇੱਥੇ ਕਈ ਮੈਂਬਰ ਸਾਹਿਬਾਨ ਨੇ ਵੀ ਜ਼ਿਕਰ ਕੀਤਾ ਹੈ, ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਅਸੀਂ ਕਿਸ ਲਈ ਇਨ੍ਹਾਂ ਕਾਲੇ ਕਾਨੂੰਨਾਂ ਦੇ ਖਿਲਾਫ ਮਤਾ ਲੈ ਕੇ ਆਏ ਹਾਂ। ਉਸ ਦਾ ਵਿਸ਼ੇਸ਼ ਕਾਰਨ ਹੈ। ਪਹਿਲਾਂ ਵੀ ਅਸੀਂ ਲੈ ਕੇ ਆਏ ਸੀ। ਤੁਸੀਂ ਇੱਥੇ ਜ਼ਿਕਰ ਕੀਤਾ ਹੈ। ਵਿਸ਼ੇਸ਼ੇ ਤੌਰ ਤੇ ਮੈਂਬਰ ਸਾਹਿਬਾਨ ਨੇ, ਵਡਾਲਾ ਸਾਹਿਬ ਨੇ ਜ਼ਿਕਰ ਕੀਤਾ ਹੈ। ਔਰ ਇਹ ਸਿਰਫ ਕਾਂਸਟੀਚਿਊਸ਼ਨ ਆਫ ਇੰਡੀਆ ਵਿੱਚ ਜ਼ਿਕਰ ਕੀਤਾ ਗਿਆ ਹੈ। ਕਾਂਸਟੀਚਿਊਸ਼ਨ ਆਫ ਇੰਡੀਆ ਪੈਰ੍ਹਾ 200 ਇਸ ਵਿੱਚ ਬਕਾਇਦਾ ਮੈਂ ਕੋਟ ਕਰਨ ਚੱਲਿਆ ਹੈ ਤਾਂ ਕਿ ਸਪਸ਼ਟ ਹੋ ਜਾਵੇ ਕਿ ਅਸੀਂ ਕਿਉਂ ਇਸ ਨੂੰ assent ਦੇ ਕੇ ਆਪਣੇ ਪੰਜਾਬ ਨੂੰ ਬਚਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਪਹਿਲਾ ਪੈਰ੍ਹਾ ਹੈ, "The Governor shall declare either the assent to the Bill or he withhold the assent therefrom reserving the Bill for consideration of the President." ਸੋ, ਇਸ ਦਾ ਮਤਲਬ ਜਦੋਂ ਆਪਾਂ ਮਤਾ ਭੇਜਿਆ ਸੀ, ਉਹ ਗਵਰਨਰ ਸਾਹਿਬ ਨੇ ਅੱਜ ਤੱਕ ਆਪਣੇ ਤੱਕ ਸੀਮਿਤ ਰੱਖਿਆ ਹੈ। ਇਸ ਦਾ ਮਤਲਬ ਅਸੀਂ ਸਮਝਦੇ ਹਾਂ ਕਿ ਵਿਦਹਾਲਡ ਕੀਤਾ ਗਿਆ ਹੈ। ਔਰ, ਜੇ ਦੁਬਾਰਾ ਇਹ ਮਤਾ ਕਾਂਗਰਸ ਪਾਰਟੀ ਮਾਨਯੋਗ ਮੁੱਖ ਮੰਤਰੀ ਸਾਹਿਬ ਦੀਆਂ ਹਦਾਇਤਾਂ ਦੇ ਅਨੁਸਾਰ ਇਨ੍ਹਾਂ ਦੀ ਰਹਿਨੁਮਾਈ ਹੇਠ ਇਹ ਮਤਾ ਇਸ ਲਈ ਲੈ ਕੇ ਆਏ ਹਾਂ। ਦੂਜਾ ਉਸ ਦੇ ਉੱਤੇ ਲਿਖਿਆ ਹੈ।

3.05 / ਪ.ਸ./ਬ.ਸ.

When a bill is so returned to the House or Houses, they shall reconsider the bill accordingly and if the bill is passed by the House or Houses with or without amendment presented to the Governor for assent, the Governor shall not hold

assent therefrom. ਸੋ, ਇਸ ਲਈ as per Constitution of India ਇਹ ਬਿੱਲ ਸਪੈਸੀਫਿਕਲੀ ਕਿਸਾਨ ਦੀ ਹਮਾਇਤ ਲਈ ਲਿਆਂਦਾ ਗਿਆ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ)

**ਮਾਨਯੋਗ ਸਪੀਕਰ**: ਹਾਂ ਜੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਬੋਲੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ**: ਸਰ, ਇਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਬਿਲ ਗਵਰਨਰ ਸਾਹਿਬ ਨੇ ਰਿਜੈਕਟ ਕਰ ਦਿੱਤੇ ਸਨ, ਉਹ ਦੁਬਾਰਾ ਲੈ ਕੇ ਆਏ ਹਨ ਪਰ ਮੈਂ ਉਨ੍ਹਾਂ ਬਿਲਾਂ ਵਿੱਚੋਂ ਕੋਈ ਬਿਲ ਲਿਆਂਦਾ ਵੇਖਿਆ ਹੀ ਨਹੀਂ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ**: ਅਸੀਂ ਰੈਜੋਲਿਊਸ਼ਨ ਤੇ ਗੱਲ ਕਰ ਰਹੇ ਹਾਂ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ**: ਰੈਜ਼ੋਲਿਊਸ਼ਨ ਤਾਂ ਦੁਬਾਰਾ ਪਾਉਣ ਦੀ ਲੋੜ ਨਹੀਂ ਹੁੰਦੀ ਸਿਰਫ ਬਿਲ ਲਿਆਉਣ ਦੀ ਲੋੜ ਹੁੰਦੀ ਹੈ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ**: ਅਸੀਂ ਰੈਜੋਲਿਊਸ਼ਨ ਦੁਬਾਰਾ ਲੈ ਕੇ ਆਏ ਹਾਂ ਤਾਂ ਕਿ ਗਵਰਨਰ ਸਾਹਿਬ ਨੂੰ assent ਲਈ ਭੇਜ ਸਕੀਏ। ਮੈਂ ਇਸੇ ਲਈ ਹੀ ਕੰਸਟੀਚਿਊਸ਼ਨ ਨੂੰ ਪੜ੍ਹ ਕੇ ਸੁਣਾਇਆ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ**: ਸਰ, ਤੁਸੀਂ ਬਿੱਲ ਦੀ ਗੱਲ ਕਰ ਰਹੇ ਹੋ, this is a resolution. ਸਪੀਕਰ ਸਾਹਿਬ, ਉਹ ਬਿੱਲ ਆਏ ਹਨ ਜਾਂ ਨਹੀਂ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ**: ਮੈਂ ਇਹ ਰੈਜੋਲਿਊਸ਼ਨ ਦੇ ਸਬੰਧ ਵਿੱਚ ਦੱਸ ਰਿਹਾ ਹਾਂ। ਮੈਂ ਬਿਲਾਂ ਦੇ ਸਬੰਧ ਵਿੱਚ ਬਾਅਦ ਦੇ ਵਿੱਚ ਦੱਸਾਂਗਾ। ਰੈਜੋਲਿਊਸ਼ਨ ਅਸੀਂ ਹੋਲਡ ਕੀਤਾ ਹੈ ਕਿਉਂਕਿ ਬਿਲ ਪਹਿਲੇ ਭੇਜੇ ਗਏ ਸਨ ਅਤੇ ਇਸੇ ਲਈ ਹੀ ਮੈਂ ਉਸ ਦਾ ਜ਼ਿਕਰ ਕੀਤਾ ਸੀ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ)

**ਮਾਨਯੋਗ ਸਪੀਕਰ**: ਹਾਂ ਜੀ, ਸਰਦਾਰ ਹਰਪਾਲ ਸਿੰਘ ਚੀਮਾ ਜੀ ਬੋਲੋ।

**ਸਰਦਾਰ ਹਰਪਾਲ ਸਿੰਘ ਚੀਮਾ**: ਸਰ, ਮੇਰੀ ਬੇਨਤੀ ਇਹ ਹੈ ਕਿ ਇਹ ਰੈਜੋਲਿਊਸ਼ਨ ਲੈ ਕੇ ਆਏ ਹਨ ਜਾਂ ਫਿਰ ਕੇਂਦਰੀ ਕਾਨੂੰਨਾਂ ਦੇ ਵਿੱਚ amendment ਲੈ ਕੇ ਆਏ ਹਨ। ਜੇਕਰ ਦੁਬਾਰਾ amendment ਲੈ ਕੇ ਆਏ ਹਨ ਤਾਂ ਉਹ ਹੀ ਰਾਜਪਾਲ ਸਾਹਿਬ ਕੋਲ ਭੇਜੀ ਜਾ ਸਕਦੀ ਹੈ ਪਰ ਰੈਜੋਲਿਊਸ਼ਨ ਦੁਬਾਰਾ ਨਹੀਂ ਭੇਜਿਆ ਜਾ ਸਕਦਾ। ਇਹ ਬਿੱਲ ਲੈ ਕੇ ਆਏ ਹਨ ਜਾਂ ਰੈਜੋਲਿਊਸ਼ਨ, ਇਸ ਦੀ ਕਲੇਰੀਫਿਕੇਸ਼ਨ ਹੀ ਨਹੀਂ ਆ ਰਹੀ।

**ਮਾਨਯੋਗ ਸਪੀਕਰ**: ਬਿੱਲ ਵੀ ਲਿਆਏ ਹਨ ਅਤੇ ਰੈਜੋਲਿਊਸ਼ਨ ਵੀ ਲੈ ਕੇ ਆਏ ਹਨ।

**ਸਰਦਾਰ ਹਰਪਾਲ ਸਿੰਘ ਚੀਮਾ**: ਜਿਹੜੇ ਬਿਲ ਆਲਰੇਡੀ ਵਿਧਾਨ ਸਭਾ ਪਾਸ ਕਰ ਚੁੱਕੀ ਹੈ, ਕੀ ਉਹ ਹੀ ਬਿਲ ਦੁਬਾਰਾ ਇੰਟਰੋਡਿਊਸ ਕੀਤੇ ਜਾ ਰਹੇ ਹਨ ਜਾਂ ਕੋਈ ਹੋਰ ਬਿਲ ਇੰਟਰੋਡਿਊਸ ਕੀਤੇ ਜਾ ਰਹੇ ਹਨ, ਇਸ ਦੀ ਕਲੈਰੀਫਿਕੇਸ਼ਨ ਜ਼ਰੂਰ ਦੇਣ?

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ**: ਸਪੀਕਰ ਸਾਹਿਬ, ਮੈਂ ਕਲੈਰਿਟੀ ਦੇ ਦਿੰਦਾ ਹਾਂ। ਇਹ ਸਪੈਸੀਫਿਕਲੀ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ ਜਿਵੇਂ ਟਰਮੀਨੇਸ਼ਨ ਆਫ ਵਾਟਰ ਐਕਟ ਦਾ ਰੈਜ਼ੋਲਿਊਸ਼ਨ ਲਿਆਂਦਾ ਗਿਆ ਸੀ। It is a jurisdiction of the State.

**ਮਾਨਯੋਗ ਸਪੀਕਰ**: ਮੰਤਰੀ ਜੀ, ਕਿਉਂ ਚੱਕਰ ਵਿੱਚ ਪਏ ਹੋ। ਬਿੱਲ ਸਾਰਿਆਂ ਕੋਲ ਹੈ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ**: ਠੀਕ ਹੈ, ਸਰ। ਮੇਰੀ ਬੇਨਤੀ ਇਹ ਹੈ ਕਿ ਅਸੀਂ ਇਹ ਜਿਹੜੀਆਂ ਤਿੰਨ ਚੀਜ਼ਾਂ ਸਬੰਧੀ ਬਿੱਲ ਲੈ ਕੇ ਆਏ ਹਾਂ, ਅਸੀਂ ਉਸ ਨਾਲ ਪੰਜਾਬ ਐਗਰੀਕਲਚਰ ਪ੍ਰੋਡਿਊਸ ਐਕਟ 1961 ਦੇ ਵਿੱਚ ਅਮੈਂਡਮੈਂਟ ਲਿਆ ਰਹੇ ਹਾਂ। ਇਸ ਦੇ ਵਿਸ਼ੇਸ਼ ਕਾਰਨ ਕੀ ਹਨ, ਇਸ ਸਬੰਧੀ ਦੱਸਣਾ ਮੇਰਾ ਫਰਜ਼ ਬਣਦਾ ਹੈ। ਜਿਹੜੇ ਸਾਡੇ ਪੰਜਾਬ ਦੇ ਸਮਾਲ ਸਕੇਲ ਅਤੇ ਮਾਰਜਨਲ ਫਾਰਮਰਜ਼ ਹਨ, ਉਨ੍ਹਾਂ ਦੀ ਬਤੌਰ ਹਿੰਮਤ ਦੇ ਤਹਿਤ ਅਸੀਂ ਪੰਜਾਬ ਦੀ ਪਛਾਣ ਬਣਾ ਸਕੇ ਹਾਂ। ਹਾਲੇ ਤੱਕ ਜਿਹੜਾ ਪੰਜਾਬ ਦਾ ਕਿਸਾਨ ਸੀ, ਉਹ ਐਮ.ਐਸ.ਪੀ ਤੇ dependent ਸੀ। ਇਹ ਜਿਹੜਾ ਮਾਰਕੀਟਿੰਗ ਸਿਸਟਮ 1961 ਬਿੱਲ ਦੇ ਤਹਿਤ ਰੈਗੂਲੇਟ ਕੀਤਾ ਗਿਆ ਸੀ, ਉਸ ਵਿੱਚ ਕਈ ਖਾਮੀਆਂ ਸਨ। ਜੇ ਅਸੀਂ ਐਗਰੀਕਲਚਰ ਨੂੰ ਸਸਟੇਨ ਕਰਨਾ ਹੈ ਅਤੇ ਕਿਸਾਨਾਂ ਦੀ ਬੱਚਤ ਕਰਨੀ ਹੈ, ਉਨ੍ਹਾਂ ਨੂੰ ਬਚਾਉਣਾ ਹੈ ਤਾਂ ਜ਼ਰੂਰੀ ਹੈ ਕਿ ਅਸੀਂ ਕਿਸਾਨਾਂ ਦੇ ਹਿੱਤ ਦੀ ਗੱਲ ਰੱਖੀਏ, ਉਨ੍ਹਾਂ ਦੀ ਬਚਾਅ ਕਰੀਏ। ਤੀਜੀ ਗੱਲ ਇਹ ਹੈ ਕਿ ਜਿਹੜਾ ਐਗਰੀਕਲਚਰਲ ਪ੍ਰੋਡਿਊਸ ਹੈ, ਇਸ ਦੇ ਵਿੱਚ ਕਾਫੀ vulnerabilities ਅਤੇ distortions ਹਨ। ਇਸੇ ਕਰਕੇ ਮੈਂ ਪੈਰ੍ਹੇ ਪੜ੍ਹਨਾ ਚਾਹੁੰਦਾ ਹਾਂ ਕਿ ਇਹ ਰੈਜੋਲਿਊਸ਼ਨ ਕਿਉਂ ਲਿਆਂਦਾ ਗਿਆ ਹੈ? ਇਹ ਕਿਸਾਨ ਨੂੰ ਡਾਇਰੈਕਟਲੀ ਅਸਰ ਕਰਦਾ ਹੈ। ਸਰ,

ਐਗਰੀਕਲਚਰ ਕਮਿਊਨਿਟੀ ਦੇ ਜਿਹੜੇ ਮਿਹਨਤ ਕਰਦੇ ਹਨ, ਕਾਸ਼ਤ ਕਰਦੇ ਹਨ, ਆਪਣੀ ਇਸ ਸੂਬੇ ਦੀ ਜ਼ਿੰਮੇਵਾਰੀ ਬਣਦੀ ਹੈ।

3.10 / ਜ.ਸ./ਰ.ਕ.

ਕਿਉਂਕਿ ਸਰਕਾਰ ਦੇ ਅਧੀਨ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਕਿਵੇਂ ਨਾ ਕਿਵੇਂ ਜਿਹੜੀ ਸਾਡੀ ਐਗਰੇਰੀਅਨ ਇਕਾਨਮੀ ਹੈ, ਇਸ ਨੂੰ ਬਚਾ ਸਕੀਏ ਔਰ ਬਕਾਇਦਾ ਉਨ੍ਹਾਂ ਉਤੇ ਜਿਹੜੇ ਬੋਝ ਪਾਏ ਜਾ ਰਹੇ ਹਨ ਜਾਂ ਕਾਨੂੰਨ ਦੇ ਤਹਿਤ, ਜਿਵੇਂ ਤਿੰਨ ਕਾਲੇ ਕਾਨੂੰਨ ਦਿੱਲੀ ਨੇ ਸਾਡੇ ਉਤੇ ਲਾਗੂ ਕੀਤੇ ਸੀ, ਉਨ੍ਹਾਂ ਦੀ ਕਈ ਇਹ ਐਕਟਾਂ ਦੇ ਤਹਿਤ ਪ੍ਰਾਈਵੇਟ ਅਦਾਰਿਆਂ ਨੂੰ ਦੇਣ ਨੂੰ ਇਹ ਪ੍ਰੋਵੀਜ਼ਨਜ਼ ਕੀਤੀਆਂ ਗਈਆਂ ਹਨ ਤਾਂ ਅਸੀਂ ਇਸ ਨੂੰ ਕਰੀਏ। ਇਸ ਲਈ ਜਿਹੜੀਆਂ ਪੈਰਵਾਈ ਦੀ ਐਕਟ ਵਿੱਚ ਅਮੈਂਡਮੈਂਟਾਂ ਕੀਤੀਆਂ ਹਨ..

**Mr. Speaker:** Not required, not required.

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ:** ਮੈਂ ਟੇਬਲ ਤੇ ਰੱਖ ਦਿੰਦਾ ਹਾਂ।

**ਮਾਨਯੋਗ ਸਪੀਕਰ:** ਇਸ ਇਸ਼ੂ ਉਤੇ ਸੀ.ਐਮ.ਸਾਹਿਬ ਨੇ ਬੋਲਣਾ ਹੈ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ :** ਠੀਕ ਹੈ ਸਰ। ਸਰ, ਤੀਜੀ ਗੱਲ ਹੈ ਕਿ ਇਹ ਜਿਹੜਾ 2013 ਦੇ ਐਕਟ ਦਾ ਜ਼ਿਕਰ ਕੀਤਾ ਗਿਆ ਸੀ। ਮੇਰਾ ਖਿਆਲ ਹੈ ਕਿ ਇਥੋਂ ਮੇਰੇ ਕਾਫੀ ਸਾਥੀਆਂ ਨੇ ਦੱਸਿਆ ਹੈ, ਇਹ ਉਸ ਸਰਕਾਰ ਨੇ ਬਣਾਇਆ ਸੀ this was the base or the foundation ਜਿਹੜਾ ਹੁਣ ਬਣਾਇਆ ਗਿਆ ਹੈ, ਸਾਡੇ ਤਿੰਨ ਕਾਲੇ ਕਾਨੂੰਨ, ਇਹ ਜਿਹੜਾ ਸਾਡਾ 2013 ਦਾ ਐਕਟ ਬਣਾਇਆ ਗਿਆ ਸੀ, ਕੰਟਰੈਕਟ ਫਾਰਮਿੰਗ ਐਕਟ ਬਿਲ, 2020-21 ਲਈ ਅਸੀਂ ਲੈ ਕੇ ਆਏ ਹਾਂ। ਇਥੇ ਮੈਂਬਰ ਸਾਹਿਬਾਨ ਨੇ ਜ਼ਿਕਰ ਕੀਤਾ ਹੈ, ਮੈਂ ਅਰੋੜਾ ਸਾਹਿਬ ਦਾ ਸਤਿਕਾਰ ਕਰਦਾ ਹਾਂ ਕਿ ਉਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਜੋ ਪਹਿਲਾਂ ਗਲਤੀਆਂ ਹੋ ਗਈਆਂ, ਇਨ੍ਹਾਂ ਨੇ ਕਿਹਾ ਕਿ ਪਹਿਲਾਂ ਤੁਹਾਡੇ ਤੋਂ ਵੀ ਗਲਤੀਆਂ ਹੋਈਆਂ, ਜੇ ਗਲਤੀ ਕਿਸੇ ਵਿਅਕਤੀ ਜਾਂ ਪਾਰਟੀ ਤੋਂ ਹੋਈ ਹੈ ਤਾਂ ਆਪਣਾ ਫਰਜ਼ ਉਸ ਨੂੰ ਦਰੁੱਸਤ ਕਰਨ ਦਾ ਬਣਦਾ ਹੈ ਤਾਂਕਿ ਅਸੀਂ ਪੰਜਾਬ ਦੇ ਕਿਸਾਨ ਨੂੰ ਬਚਾ ਸਕੀਏ। ਜੇ ਪਹਿਲਾਂ, ਇਥੋਂ ਸਾਡੀ ਭੈਣ ਨਵਜੋਤ ਕੌਰ ਸਿੱਧੂ ਬਾਰੇ ਵੀ ਜ਼ਿਕਰ ਕੀਤਾ ਗਿਆ ਤਾਂ ਮੈਂ ਸਮਝਦਾ ਹਾਂ ਕਿ ਇਸ ਨੂੰ ਆਪਾਂ ਗੱਲਾਂ ਕਰਦੇ ਹੋਏ ਅੱਜ ਸੋਹਣੇ ਨਹੀਂ ਲੱਗਦੇ। ਸਰ, ਇੱਕ ਮਿੰਟ ਜੀ। ਜੇ ਉਨ੍ਹਾਂ ਤੋਂ ਗਲਤੀ ਹੋਈ ਹੈ ਤਾਂ ਅੱਜ ਸਿੱਧੂ ਆਪ ਚਾਹੁੰਦੇ ਹਨ ਐਕਟ ਨੂੰ ਅਮੈਂਡ ਕਰਨ ਲਈ ਤਾਂਕਿ ਆਪਾਂ ਪੰਜਾਬ ਦੇ ਕਿਸਾਨ ਨੂੰ ਬਚਾ ਸਕੀਏ। ਲਕਸ਼ ਇਨ੍ਹਾਂ ਦਾ ਇਹੀ ਹੈ ਕਿ ਅਸੀਂ ਅੱਜ ਪੰਜਾਬ ਦੇ ਕਿਸਾਨ

ਲਈ ਉਨ੍ਹਾਂ ਦੀ ਪਿੱਠ ਉਤੇ ਖੜ੍ਹੇ ਹਾਂ। ਸਰ, ਮੈਂ ਦੂਜੀ ਗੱਲ ਇੱਕ ਜ਼ਰੂਰ ਕਹਿਣੀ ਚਾਹਾਂਗਾ ਕਿ ਇਸ ਐਕਟ ਦੇ ਅਧੀਨ ਜਿਹੜਾ 2013 ਦਾ ਐਕਟ ਸੀ, ਇਸ ਵਿਚ ਕੋਈ ਦੋ ਰਾਏ ਨਹੀਂ ਕਿ ਉਸ ਵਿਚ ਪ੍ਰੋਵੀਜ਼ਨਜ਼ ਰੱਖੀਆਂ ਗਈਆਂ ਸੀ, ਪੈਨਲਟੀਆਂ ਵੱਖਰੀਆਂ ਰੱਖੀਆਂ ਗਈਆਂ ਸੀ ਔਰ ਬਕਾਇਦਾ ਉਸ ਕਿਸਾਨ ਕੋਲ ਕਾਨੂੰਨ ਦਾ ਦਰਵਾਜ਼ਾ ਖੜਕਾਉਣ ਦੀ ਇਜਾਜ਼ਤ ਵੀ ਨਹੀਂ ਸੀ ਔਰ ਇਸ ਵਿਚ ਕੈਦ ਵੀ ਘੱਟ ਤੋਂ ਘੱਟ ਰੱਖੀ ਗਈ ਸੀ। ਸੋ, ਮੈਂ ਸਮਝਦਾ ਹਾਂ ਕਿ ਇਹ ਐਕਟ ਤਾਂ ਰੱਦ ਕੀਤਾ ਗਿਆ ਹੈ ਕਿਉਂਕਿ ਇਹ ਇੱਕ ਫਾਊਂਡੇਸ਼ਨ ਸੀ, ਜਿਹੜੇ ਤਿੰਨ ਕਾਲੇ ਕਾਨੂੰਨ ਪੰਜਾਬ ਵਿਚ ਲਾਗੂ ਕੀਤੇ ਗਏ ਹਨ...

**ਮਾਨਯੋਗ ਸਪੀਕਰ:** ਤੁਸੀਂ ਬੈਠੋ ਜੀ। ਇਹ ਸਿੱਧੂ ਸਾਹਿਬ ਸਾਰਾ ਕੁਝ ਕਹਿ ਚੁੱਕੇ ਹਨ, ਤੁਸੀਂ ਬੈਠੋ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ:** ਠੀਕ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਜ਼ਰੀਏ ਇਸ ਹਾਊਸ ਨੂੰ ਬੇਨਤੀ ਕਰਨੀ ਚਾਹੁਦਾ ਹਾਂ ਔਰ ਬਤੌਰ ਐਗਰੀਕਲਚਰ ਮਨਿਸਟਰ ਵਚਨਬੱਧ ਖੜ੍ਹਾ ਹਾਂ ਔਰ ਬਤੌਰ ਨਾਲ ਮੁੱਖ ਮੰਤਰੀ, ਲੀਡਰ ਆਫ ਦਿ ਹਾਊਸ/ਆਪੋਜ਼ੀਸ਼ਨ ਨਾਲ ਹਾਜ਼ਰ ਹੁੰਦਾ ਹੋਇਆ ਕਿ ਅਸੀਂ ਇਹ ਜਿਹੜੇ ਖੇਤੀਬਾੜੀ ਤੇ ਤਿੰਨ ਕਾਲੇ ਕਾਨੂੰਨ ਹਨ, ਜਦ ਕਿ ਕਾਂਗਰਸ ਪਾਰਟੀ ਦਾ ਸ਼ਾਸਨ ਹੈ, ਸਾਡੀ ਸਰਕਾਰ ਹੈ, ਇਹ ਪੰਜਾਬ ਵਿਚ ਨਹੀਂ ਲਾਗੂ ਹੋਣ ਦਿਆਂਗੇ ਔਰ ਇਸ ਦੇ ਉਤੇ ਅਸੀਂ ਵਿਰੋਧਤਾ ਕਰਦੇ ਰਹਾਂਗੇ, ਖਿਲਾਫ ਖੜ੍ਹੇ ਹਾਂ। (ਟਰੇਜਰੀ ਬੈਂਚਿਜ਼ ਵਲੋਂ ਥੰਪਿੰਗ) ਮੈਂ ਸਾਰੇ ਸਦਨ ਨੂੰ ਅਪੀਲ ਕਰਦਾ ਹਾਂ, ਇਹ ਅਪੀਲ ਅਕਰਾਸ ਪਾਰਟੀ ਲਾਈਨ ਕਰਦਾ ਹਾਂ ਕਿ ਇਸ ਉਤੇ ਪਾਲੇਟਿਕਸ ਨਾ ਕੀਤੀ ਜਾਵੇ ਕਿਉਂਕਿ it is in the interest of Punjab to save the future of Punjab, being an agricultural economy, agrarian economy, because it is backbone of Punjab .ਆਪਣੀ ਜ਼ਿੰਮੇਵਾਰੀ ਬਣਦੀ ਹੈ, ਜਦ ਆਪਾਂ ਇਸ ਸਦਨ ਵਿਚ ਆ ਕੇ ਸਪਤ ਲੈਂਦੇ ਹਾਂ...

**ਮਾਨਯੋਗ ਸਪੀਕਰ :** ਹਾਂ ਜੀ, ਸੀ.ਐਮ.ਸਾਹਿਬ, ਸੀ.ਐਮ.ਸਾਹਿਬ ਜੀ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ:** ਸਰ, ਮੈਂ ਤੁਹਾਡੀ ਮਾਰਫਤ ਇੱਕ ਸ਼ੇਅਰ ਜ਼ਰੂਰ ਅਰਜ਼ ਕਰਨਾ ਚਾਹੁੰਦਾ ਹਾਂ, ਇਹ ਤੁਹਾਡੇ ਲਈ ਹੈ, ਇਹ ਜਿੰਮੇਵਾਰੀ ਬਣਦੀ ਹੈ, ਮੈਂ ਵਚਨ ਕੀਤਾ ਹੈ ਕਿ ਅਸੀਂ ਕਾਲੇ ਕਾਨੂੰਨ ਲਾਗੂ ਨਹੀਂ ਕਰਾਂਗੇ । ਖੁਦ ਕੋ ਕਰ ਬੁਲੰਦ ਇਤਨਾ ਕਿ ਹਰ ਤਦਬੀਰ ਸੇ ਪਹਿਲੇ, ਖੁਦ ਬੰਦੇ ਸੇ ਖੁਦ ਪੁਛੇ
**ਮਾਨਯੋਗ ਸਪੀਕਰ:** ਖੁਦਾ ਬੰਦੇ ਸੇ ਖੁਦ ਪੁਛੇ ਬਤਾ ਤੇਰੀ ਰਜ਼ਾ ਕਿਆ ਹੈ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ:** ਖੁਦਾ ਬੰਦੇ ਸੇ ਖੁਦ ਪੁਛੇ ਬਤਾ ਤੇਰੀ ਰਜ਼ਾ ਕਿਆ ਹੈ। ਸਰ, ਮੈਂ ਇਸ ਮਤੇ ਦੇ ਰਾਹੀਂ ਇਹ ਸਦਨ, ਪੰਜਾਬ ਸਰਕਾਰ ਰੱਦ ਕਰਦਾ ਹਾਂ ਕਿ ਪੰਜਾਬ ਸਰਕਾਰ ਪੰਜਾਬ ਵਿੱਚ ਕਿਸੇ ਵੀ ਰੂਪ ਵਿੱਚ ਇਨ੍ਹਾਂ ਉਪਰੋਕਤ ਤਿੰਨ ਕਾਲੇ ਕਾਨੂੰਨਾਂ ਨੂੰ ਲਾਗੂ ਨਹੀਂ ਕਰੇਗੀ ਜੀ। (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ)

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਚਰਨਜੀਤ ਸਿੰਘ ਚੰਨੀ ਜੀ।

**ਮੁੱਖ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ) :** ਪਰਮ ਸਤਿਕਾਰਯੋਗ ਸਪੀਕਰ ਸਾਹਿਬ, ਖੁਦ ਕੋ ਕਰ ਬੁਲੰਦ ਇਤਨਾ ਕਿ ਹਰ ਤਦਬੀਰ ਤੇ ਪਹਿਲੇ ਖੁਦਾ ਬੰਦੇ ਸੇ ਖੁਦ ਪੁਛੇ ਕਿ ਬਤਾ ਤੇਰੀ ਰਜ਼ਾ ਕਿਆ ਹੈ। (ਥੰਪਿੰਗ) ਸੋ, ਮੈਂ ਤਾਂ ਪੰਜਾਬ ਦੇ ਲੋਕਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਦੱਸ ਦਿਉ ਕਿ ਤੁਹਾਡੀ ਰਜ਼ਾ ਕਿਆ ਹੈ, ਅਸੀਂ ਤਾਂ ਤੁਹਾਡੇ ਮੁਤਾਬਿਕ ਚੱਲਣਾ ਚਾਹੁੰਦੇ ਹਾਂ। (ਥੰਪਿੰਗ) ਅਸੀਂ ਤਾਂ ਨਿਮਾਣਿਆਂ ਨੂੰ ਮਾਣ ਮਿਲਿਆ ਹੈ, ਨਿਤਾਣਿਆਂ ਨੂੰ ਤਾਣ ਮਿਲਿਆ ਹੈ, ਨਿਓਟਿਆਂ ਨੂੰ ਓਟ ਮਿਲੀ ਹੈ। ਪ੍ਰਮਾਤਮਾ ਦੀ ਅਪਾਰ ਕ੍ਰਿਪਾ ਹੋਈ ਹੈ ਕਿ ਉਹ ਜਿਹੜੀ ਇਲੀਟ ਕਲਾਸ ਹੈ,

3.15 / ਬ.ਕ./ਰ.ਕ.

ਹਮੇਸ਼ਾ ਜਿਸ ਤਰ੍ਹਾਂ ਕਹਿੰਦੇ ਹਨ...ਉੱਤਰ ਕਾਟੋ ਮੇਰੀ ਵਾਰੀ। ਇਕ ਕਾਟੋ ਉੱਤਰ ਜਾਂਦੀ ਹੈ ਅਤੇ ਦੂਜੀ ਚੜ੍ਹ ਜਾਂਦੀ ਹੈ। ਉਨ੍ਹਾਂ ਵਿਚੋਂ ਕੱਢ ਕੇ ਪੰਜਾਬ ਦੇ ਗਰੀਬ, ਮਿਡਲ ਕਲਾਸ ਲੋਕਾਂ ਨੂੰ ਆਸ ਹੋਈ ਹੈ ਕਿ ਪੰਜਾਬ ਵਿੱਚ ਅਸੀਂ ਵੀ ਰਾਜ ਕਰ ਸਕਦੇ ਹਾਂ।(ਥੰਪਿੰਗ) ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਬਾਅਦ ਵਿੱਚ ਆਪਣੇ ਬਾਰੇ ਬੋਲਾਂਗਾ, ਤੁਸੀਂ ਮੈਨੂੰ ਥੋੜ੍ਹਾ ਜਿਹਾ ਖੇਤੀ ਬਿਲਾਂ ਬਾਰੇ ਬੋਲਣ ਦੀ ਇਜ਼ਾਜਤ ਦਿਓ। ਖੇਤੀ ਬਿਲਾਂ ਦੇ ਵਿਰੋਧ ਵਿੱਚ ਅਸੀਂ ਅੱਜ ਬੜੀ ਸੰਜੀਦਗੀ ਨਾਲ, ਇਕਜੁਟਤਾ ਨਾਲ ਇਕ ਰੈਜ਼ੋਲਿਊਸ਼ਨ ਲੈ ਕੇ ਆਏ ਹਾਂ। ਇਹ ਪੰਜਾਬ ਦਾ ਦਰਦ ਹੈ, ਇਸ ਤੇ ਬਹਿਸ ਹੋਣੀ ਚਾਹੀਦੀ ਹੈ ਅਤੇ ਚਾਹੀਦੀ ਸੀ ਲੇਕਿਨ ਮਜੀਠੀਆ ਸਾਹਿਬ ਨੇ ਬਿਨਾਂ ਮਤਲਬ ਤੋਂ ਖਲਲ਼ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਨਾ ਕਰੋ। ਇਹ ਬੜੀ ਸੰਜੀਦਗੀ ਦਾ ਮਸਲਾ ਹੈ। ਪੰਜਾਬ ਗੁਰੂਆਂ-ਪੀਰਾਂ ਦੀ ਧਰਤੀ ਹੈ, ਸ਼ਹੀਦ ਸਿੰਘਾਂ ਦੀ ਧਰਤੀ ਹੈ। ਹਿੰਦੂ, ਸਿੱਖ, ਮੁਸਲਮਾਨ, ਕ੍ਰਿਸਚੀਅਨ ਏਕਤਾ ਨਾਲ ਇੱਥੇ ਰਹਿੰਦੇ ਹਨ। ਪੰਜਾਬ ਵਾਸਤੇ ਕਿਹਾ ਗਿਆ ਹੈ –

*ਐ ਪੰਜਾਬ ਕਰਾਂ ਕੀ ਸਿਫਤ ਤੇਰੀ, ਸ਼ਾਨਾਂ ਦੇ ਸਭ ਸਮਾਨ ਤੇਰੇ,*

*ਜਲ-ਪੌਣ ਤੇਰਾ, ਹਰਿਆਵਲ ਤੇਰੀ, ਦਰਿਆ-ਪਰਬਤ-ਮੈਦਾਨ ਤੇਰੇ।*

ਮੈਂ ਕਹਿੰਦਾ ਹਾਂ ਕਿ ਪੰਜਾਬ ਨੂੰ ਸੋਨੇ ਦੀ ਚਿੜੀ ਕਹਿਣਾ ਵੀ ਛੋਟੀ ਗੱਲ ਹੈ ਲੇਕਿਨ ਅਜਿਹੀਆਂ ਸਰਕਾਰਾਂ ਆਈਆਂ, ਅਜਿਹੀਆਂ ਸੋਚਾਂ ਬਣੀਆਂ, ਅਜਿਹੀਆਂ ਵਿਉਂਤਬੰਦੀਆਂ ਘੜੀਆਂ ਗਈਆਂ ਕਿ ਮੇਰਾ ਪੰਜਾਬ ਉੱਜੜ ਗਿਆ। ਇਨ੍ਹਾਂ ਲੋਕਾਂ ਨੇ ਪੰਜਾਬ ਤੇ ਦਰਦ ਨਹੀਂ ਕੀਤਾ। ਆਪਣੇ 25 ਸਾਲਾਂ ਦੇ ਰਾਜ ਕਾਇਮ ਕਰਨ ਵਾਸਤੇ ਪੰਜਾਬ ਨੂੰ ਹਰ ਭੱਠੀ ਵਿੱਚ ਝੋਕਿਆ। ਇਕੋ ਟੀਚਾ ਰੱਖਿਆ ਕਿ ਪੰਜਾਬ ਉੱਤੇ 25 ਸਾਲ ਰਾਜ ਕਰਨਾ ਹੈ। ਤੁਸੀਂ ਦੇਖਿਓ, 25 ਸਾਲ ਰਾਜ ਕਰਾਂਗੇ। ਇਹੀ ਦਮਗਜ਼ੇ ਮਾਰਦੇ ਰਹੇ, ਇਹੀ ਕੁਝ ਕਰਦੇ ਰਹੇ ਲੇਕਿਨ ਪੰਜਾਬ ਵਾਸਤੇ ਕੁਝ ਨਹੀਂ ਸੋਚਿਆ ਕਿ ਪੰਜਾਬ ਵਾਸਤੇ ਕੀ ਕਰਨਾ ਹੈ? ਜਿਸ ਤੇ ਰਾਜ ਕਰਨਾ ਹੈ, ਉਸ ਦਾ ਕੀ ਬਣਾਉਣਾ ਹੈ? ਮਜੀਠੀਆ ਸਾਹਿਬ, ਤੁਸੀਂ ਉਵੇਂ ਹੀ ਸਿੱਧੂ ਸਾਹਿਬ (ਸਰਦਾਰ ਨਵਜੋਤ ਸਿੰਘ ਸਿੱਧੂ) ਨੂੰ ਬੋਲੀ ਜਾਂਦੇ ਹੋ, ਤੁਹਾਡਾ ਤਾਂ ਰੋਮ ਰੋਮ ਕਿਸੇ ਨਾ ਕਿਸੇ ** ** ਨਾਲ ਜੁੜਿਆ ਹੋਇਆ ਹੈ।(ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਇਹ ਕੋਈ ਤਰੀਕਾ ਥੋੜ੍ਹਾ ਹੈ ਕਿ ਤੁਸੀਂ ਸਾਡੇ ਪ੍ਰਧਾਨ ਨੂੰ ਬੋਲੋ। (ਵਿਘਨ, ਸ਼ੋਰ) ਤੁਸੀਂ ਨਸ਼ਿਆਂ ਨਾਲ ਜੁੜੇ ਹੋਏ ਹੋ। ਕਿਹੜੀ ਚੀਜ਼ ਹੈ, ਜਿਸ ਨਾਲ ਤੁਸੀਂ ਨਹੀਂ ਜੁੜੇ ਹੋਏ। (ਵਿਘਨ, ਸ਼ੋਰ) ਤੁਸੀਂ ਕੁਰੱਪਸ਼ਨ ਪੂਰੀ ਕੀਤੀ। (ਵਿਘਨ, ਸ਼ੋਰ) ਕਿਆ ਮਤਲਬ ਹੈ ਤੁਹਾਡਾ.....

## SHORT ADJOURNMENT OF THE HOUSE

**ਮਾਨਯੋਗ ਸਪੀਕਰ:** ਹਾਊਸ 15 ਮਿੰਟ ਵਾਸਤੇ ਐਡਜਰਨ ਕੀਤਾ ਜਾਂਦਾ ਹੈ।

***3.18 ਵਜੇ ਬਾ: ਦੁ:** **(*ਇਸ ਸਮੇਂ ਸਦਨ 3.33 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)**

-------

**3.30 /ਕ.ਕ./ਮ.ਸ਼**

***3.33 ਵਜੇ ਬਾਅਦ ਦੁਪਹਿਰ)** **(*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)**

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰਜ਼ ਪਹਿਲਾਂ ਹੀ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਨ।)

**ਮਾਨਯੋਗ ਸਪੀਕਰ:** ਬੈਂਚਾਂ ਤੇ ਆ ਕੇ ਗੱਲ ਕਰ ਲਵੋ। ਮੇਰਾ ਖਿਆਲ ਹੈ ਕਿ ਬੈਂਚਾਂ ਤੇ ਆ ਕੇ ਗੱਲ ਹੋ ਜਾਵੇ। (ਵਿਘਨ)(ਸ਼ੋਰ)

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਅਸੀਂ ਤਾਂ ਬੈਂਚਾਂ ਤੇ ਖੜ੍ਹੇ ਹਾਂ। ਸਾਨੂੰ ਪਹਿਲਾਂ ਟਾਈਮ ਦੇ ਦਿਉ। (ਵਿਘਨ)(ਸ਼ੋਰ)

## EXTENSION OF TIME OF THE SITTING OF THE HOUSE

**ਮਾਨਯੋਗ ਸਪੀਕਰ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦੇ ਕੰਮ ਦੇ ਖਤਮ ਹੋਣ ਤੱਕ ਸਦਨ ਦਾ ਸਮਾਂ ਵਧਾ ਲਿਆ ਜਾਵੇ ?

(ਕੁਝ ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਧੰਨਵਾਦ ਜੀ। ਸਦਨ ਦਾ ਸਮਾਂ ਅੱਜ ਦਾ ਕੰਮ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰ ਉਚੀ ਉਚੀ ਬੋਲ ਰਹੇ ਸਨ ਅਤੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰਜ਼ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ:** ਸੁਣਾਂਗੇ ਜੀ। ਜ਼ਰੂਰ ਸੁਣਾਂਗੇ। ਹਾਂ ਜੀ, ਬਾਜਵਾ ਸਾਹਿਬ, ਤੁਸੀਂ ਕੀ ਕਹਿ ਰਹੇ ਹੋ?(ਵਿਘਨ)(ਸ਼ੋਰ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਜਿਹੜੀ ਇੱਥੇ ਗੱਲਾਂ ਕਰਦੇ-ਕਰਦੇ ਕੋਈ ਗੱਲ ਵੱਧ-ਘੱਟ ਆਖੀ ਗਈ ਹੈ, ਕਿਸੇ ਮੈਂਬਰ ਨੇ ਜੋ ਮਹਿਸੂਸ ਕੀਤੀ ਹੈ, ਮੇਰੀ ਰਿਕੁਐਸਟ ਹੈ ਕਿ ਜੇਕਰ ਤੁਸੀਂ ਆਪਣੀ ਸੋਚ ਮੁਤਾਬਕ ਉਸ ਨੂੰ ਐਕਸਪੰਜ ਕਰਨਾ ਹੈ ਤਾਂ ਕਰ ਦਿਉ ਅਤੇ ਹਾਊਸ ਦੀ ਕਾਰਵਾਈ ਵਧੀਆ ਤਰੀਕੇ ਨਾਲ ਚੱਲ ਜਾਵੇ। (ਵਿਘਨ)(ਸ਼ੋਰ)

## SHORT ADJOURNMENT OF THE HOUSE AGAIN

**ਮਾਨਯੋਗ ਸਪੀਕਰ:** ਜਿਹੜੀ ਬਾਜਵਾ ਸਾਹਿਬ ਦੀ ਗੱਲ ਆਈ ਹੈ। (ਵਿਘਨ) ਮੈਂ ਉਸ ਸ਼ਬਦ ਨੂੰ ਐਕਸਪੰਜ ਕਰਦਾ ਹਾਂ। ਮੈਂ ਉਸ ਸ਼ਬਦ ਨੂੰ ਐਕਸਪੰਜ ਕਰਦਾ ਹਾਂ। ਬਾਜਵਾ ਸਾਹਿਬ ਦੀ ਗੱਲ ਆਈ ਹੈ। (ਵਿਘਨ)(ਸ਼ੋਰ) ਮੇਰੀ ਗੱਲ ਸੁਣੋ। (ਵਿਘਨ) ਮੈਂ 10 ਮਿੰਟ ਵਾਸਤੇ ਹਾਊਸ ਨੂੰ ਐਡਜਰਨ ਕਰਦਾ ਹਾਂ। ਆਓ, ਗੱਲ ਕਰੋ ਜੀ।

*3.35 ਵਜੇ ਬਾਅਦ ਦੁਪਹਿਰ। (*ਇਸ ਸਮੇਂ ਸਦਨ 10 ਮਿੰਟ ਲਈ ਐਡਜਰਨ ਹੋ ਗਿਆ।)

--------

3.45 / ਹ.ਸ./ਸ਼.ਜ.

*3.45 ਵਜੇ ਬਾਅਦ ਦੁਪਹਿਰ। (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

## SHORT ADJOURNMENT OF THE HOUSE ONCE AGAIN

**ਮਾਨਯੋਗ ਡਿਪਟੀ ਸਪੀਕਰ:** ਸਦਨ 15 ਮਿੰਟ ਲਈ ਹੋਰ ਐਡਜਰਨ ਕੀਤਾ ਜਾਂਦਾ ਹੈ।

***3:45 ਵਜੇ ਬਾਅਦ ਦੁਪਹਿਰ) (ਇਸ ਸਮੇਂ ਸਦਨ 15 ਮਿੰਟ ਲਈ ਐਡਰਜਰਨ ਹੋ ਗਿਆ।)**

**--------**

**4.00 / ਅ.ਕ./ਅ.ਗ.**

***04:00 ਵਜੇ ਬਾਅਦ ਦੁਪਹਿਰ) (ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)**

## SHORT ADJOURNMENT OF THE HOUSE ONCE AGAIN

**ਮਾਨਯੋਗ ਸਪੀਕਰ:** ਸਦਨ 15 ਮਿੰਟ ਲਈ ਹੋਰ ਐਡਜਰਨ ਕੀਤਾ ਜਾਂਦਾ ਹੈ।

***04:00 ਵਜੇ ਬਾਅਦ ਦੁਪਹਿਰ) (ਇਸ ਸਮੇਂ ਸਦਨ 15 ਮਿੰਟ ਲਈ ਐਡਰਜਰਨ ਹੋ ਗਿਆ।)**

**-------**

**4.15 / ਤ.ਸ./ਅ.ਗ.**

***4:15 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)**

**ਮਾਨਯੋਗ ਸਪੀਕਰ** : ਹਾਂ ਜੀ ਸੀ.ਐਮ. ਸਾਹਿਬ।

**ਮੁੱਖ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਮਾਨਯੋਗ ਸਪੀਕਰ ਸਾਹਿਬ, ਜੇਕਰ ਤੁਹਾਡੀ ਇਜਾਜ਼ਤ ਹੋਵੇ ਤਾਂ ਮੈਂ ਕੰਟੀਨਿਊ ਕਰਾਂ?

**ਮਾਨਯੋਗ ਸਪੀਕਰ** : ਹਾਂ ਜੀ। ਕਨਕਲੂਡ ਕਰ ਦਿਉ।

**ਸ਼੍ਰੀ ਪਵਨ ਕੁਮਾਰ ਟੀਨੂ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਜਿਸ ਗੱਲ ਤੇ ਤੁਸੀਂ ਹਾਊਸ ਐਡਜਰਨ ਕੀਤਾ ਹੈ ਅਤੇ ਜਿਹੜੇ ਸ਼ਬਦ ਮੁੱਖ ਮੰਤਰੀ ਜੀ ਨੇ ਬੋਲੇ ਹਨ। ਚਲੋ ਇਹ ਤਾਂ ਸਾਰੇ ਹੀ ਲੋਕ ਕਹਿੰਦੇ ਹਨ ਕਿ ਇਹ ਸ਼ੋਭਦਾ ਨਹੀਂ ਹੈ। ਪਰ ਦੇਖੋ ਇਹ ਬੜੀ ਮਾੜੀ ਗੱਲ ਹੈ। ਆਪਾਂ ਵਿਧਾਨ ਸਭਾ ਵਿੱਚ ਕਿਸੇ ਵੀ ਬੇਇਜ਼ਤੀ ਕਰਨ ਜਾਂ ਇਹੋ ਜਿਹੇ ਸ਼ਬਦ ਸੁਣਨ ਵਾਸਤੇ ਨਹੀਂ ਆਉਂਦੇ। ਇੱਥੇ ਪੰਜਾਬ ਦੇ ਲੋਕਾਂ ਦੀਆਂ, ਕਿਸਾਨਾਂ ਦੀਆਂ ਮਜ਼ਦੂਰਾਂ ਦੀਆਂ ਗੱਲਾਂ ਕਰਨ ਆਉਂਦੇ ਹਾਂ। ਹਾਲਾਂਕਿ ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਸੀ ਕਿ ਕਿਸਾਨ ਬਿੱਲਾਂ ਤੇ ਗੱਲ ਹੋ ਰਹੀ ਹੈ, ਮਜ਼ਦੂਰਾਂ ਦੇ ਬਿਲਾਂ ਦੀ ਵੀ ਗੱਲ ਕਰ ਲਉ। ਪਰ ਹੁਣ ਮੁੱਖ

ਮੰਤਰੀ ਜੀ ਮਸਲਾ ਹੀ ਹੋਰ ਪਾਸੇ ਵੱਲ ਲੈ ਗਏ ਹਨ। ਜਿਹੜੇ ਸ਼ਬਦ ਇਨ੍ਹਾਂ ਨੇ ਬੋਲੇ ਹਨ, ਮੇਰਾ ਖਿਆਲ ਹੈ ਕਿ ਪਹਿਲਾਂ ਉਸ ਤੇ ਜ਼ਰੂਰ ਗੱਲ ਹੋਵੇ। ਕੀ ਇਨ੍ਹਾਂ ਨੂੰ ਉਹ ਸ਼ਬਦ ਸ਼ੋਭਦੇ ਹਨ? ਇਸ ਗੱਲ ਦੀ ਸਾਰੇ ਹਾਊਸ ਤੋਂ ਮੁਆਫੀ ਮੰਗਣੀ ਚਾਹੀਦੀ ਹੈ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਲ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਮੁੱਖ ਮੰਤਰੀ ਦੀ ਚੇਅਰ ਕੋਲ ਆ ਗਏ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਪ੍ਰਤੀ ਬਹੁਤ ਗੁੱਸੇ ਵਿੱਚ ਬੋਲ ਰਹੇ ਸਨ ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ ਸਰਦਾਰ ਕੁਲਬੀਰ ਸਿੰਘ ਜ਼ੀਰਾ ਗੁੱਸੇ ਵਿੱਚ ਬੋਲਦੇ ਹੋਏ ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਵਧੇ।)

**ਮਾਨਯੋਗ ਸਪੀਕਰ** : ਕੁਲਬੀਰ ਜੀ, ਕੁਲਬੀਰ ਜੀ ਇਹ ਗੱਲ ਠੀਕ ਨਹੀਂ ਹੈ। (ਵਿਘਨ) (ਸ਼ੋਰ) ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਜਾਂਦਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ) (ਸ਼ੋਰ) ਇਸ ਤਰ੍ਹਾਂ ਨਾ ਕਰੋ ਜੀ। ਆਪਣੀਆਂ ਆਪਣੀਆਂ ਸੀਟਾਂ ਤੇ ਜਾ ਕੇ ਬੈਠੋ। (ਸ਼ੋਰ) ਸੀ.ਐਮ. ਸਾਹਿਬ ਤੁਸੀਂ ਕੁਝ ਕਹਿਣ ਲੱਗੇ ਸੀ। (ਵਿਘਨ) (ਸ਼ੋਰ) ਮੈਨੂੰ ਲੈਜਿਸਲੇਸ਼ਨ ਪਾਸ ਕਰ ਲੈਣ ਦਿਉ। (ਸ਼ੋਰ) ਮੈਨੂੰ ਲੇਜਿਸਲੇਸ਼ਨ ਪਾਸ ਕਰ ਲੈਣ ਦਿਉ। ਆਪਣੀਆਂ ਆਪਣੀਆਂ ਸੀਟਾਂ ਤੇ ਬੈਠ ਜਾਉ। (ਸ਼ੋਰ) ਇੱਕ ਮਿੰਟ ਸੀ.ਐਮ. ਸਾਹਿਬ ਨੂੰ ਬੋਲ ਲੈਣ ਦਿਉ।

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਕੁਝ ਕਹਿਣਾ ਚਾਹੁੰਦੇ ਹਨ, ਸੁਣ ਲਉ। (ਵਿਘਨ) (ਸ਼ੋਰ) ਜੋ ਉਨ੍ਹਾਂ ਨੇ ਬੋਲਿਆ ਸੀ, ਉਹ ਐਕਸਪੰਜ ਕਰ ਦਿੱਤਾ ਹੈ। (ਸ਼ੋਰ)

(ਇਸ ਸਮੇਂ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੁੱਖ ਮੰਤਰੀ ਦੀ ਕੁਰਸੀ ਦੇ ਨੇੜੇ ਖੜ੍ਹੇ ਮੈਂਬਰ ਆਪਸ ਵਿੱਚ ਬਹਿਸ ਕਰ ਰਹੇ ਸਨ ਅਤੇ ਸਦਨ ਵਿੱਚ ਹੰਗਾਮੀ ਭਰਪੂਰ ਸਥਿਤੀ ਸੀ ।)

**ਮਾਨਯੋਗ ਸਪੀਕਰ** : ਆਪਣੀਆਂ ਸੀਟਾਂ ਤੇ ਜਾਉ। ਆਪਣੀਆਂ ਸੀਟਾਂ ਤੇ ਜਾਉ,ਨਹੀਂ ਤਾਂ ਮੈਂ ਤੁਹਾਨੂੰ ਨੇਮ ਕਰਾਂਗਾ। (ਸ਼ੋਰ) ਆਪਣੀਆਂ ਸੀਟਾਂ ਤੇ ਜਾਉ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਵੈੱਲ ਆਫ ਦਿ ਹਾਊਸ ਤੋਂ ਆਪਣੀਆਂ ਸੀਟਾਂ ਤੇ ਵਾਪਸ ਆ ਗਏ।)

**ਮੁੱਖ ਮੰਤਰੀ** : ਮੈਂ ਜਿਹੜਾ ਖੇਤੀ ਬਿਲ ਤੇ ਬੋਲ ਰਿਹਾ ਸੀ, ਉਸ ਨੂੰ ਕਨਕਲੂਡ ਕਰਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਹਾਂ ਜੀ ਕਨਕਲੂਡ ਕਰੋ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਇਹ ਫਿਰ ਖੜ੍ਹੇ ਹੋ ਗਏ। ਹੁਣ ਬੈਠੋ ਨਾ। ਮੈਂ ਜਿਹੜੀ ਗੱਲ ਕਹਿ ਰਿਹਾ ਹਾਂ, ਸੁਣੋ। (ਵਿਘਨ) (ਸ਼ੋਰ)

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਉਚੀ ਉਚੀ ਬੋਲਦੇ ਹੋਏ ਵੈਲ ਆਫ ਦਿ ਹਾਊਸ ਵਿੱਚ ਦੁਬਾਰਾ ਆ ਗਏ ।)

**ਮੁੱਖ ਮੰਤਰੀ** : ਜੇ ਮੈਂ ਫਿਰ ਬੋਲਾਂਗਾ ਤਾਂ ਤੁਹਾਨੂੰ ਤਕਲੀਫ ਹੋਵੇਗੀ। (ਸ਼ੋਰ) ਤੁਸੀਂ ਆਪਣੀ ਸੀਟ ਤੇ ਜਾਉ ਅਤੇ ਉੱਥੇ ਜਾ ਕੇ ਬੋਲੋ।

**ਮਾਨਯੋਗ ਸਪੀਕਰ** : ਆਪਣੀਆਂ ਸੀਟਾਂ ਤੇ ਜਾਉ।

4.20 / ਮਹਿਕ/ਹ.ਸ.ਟ.

**ਮੁੱਖ ਮੰਤਰੀ:** ਕੀ ਇਹ ਸਾਡੇ ਕਾਂਗਰਸ ਪ੍ਰਧਾਨ ਜੀ ਨੂੰ ਜੋ ਮਰਜ਼ੀ ਬੋਲ ਸਕਦੇ ਹਨ? ਇਨ੍ਹਾਂ ਨੇ ਕੀ-ਕੀ ਨਹੀਂ ਬੋਲਿਆ ਹੈ। ਕਦੇ ਮੁੰਨੀ ਬਾਈ ਬੋਲਿਆ ਕਦੇ ਕੁਝ ਬੋਲਿਆ, ਕੀ ਉਦੋਂ ਅਸੀਂ ਕੁਝ ਬੋਲੇ? (ਵਿਘਨ,ਸ਼ੋਰ)

(ਇਸ ਸਮੇਂ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਮੁੱਖ ਮੰਤਰੀ ਦੀ ਕੁਰਸੀ ਦੇ ਨੇੜੇ ਖੜ੍ਹੇ ਹੋ ਕੇ ਆਪਸ ਵਿੱਚ ਬਹਿਸ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਚਲੋ ਸੁਣ ਲਈਏ, ਸੁਣ ਲਈਏ, ਸੁਣ ਲਈਏ। ਅੰਗਦ ਜੀ, ਇਸ ਤਰ੍ਹਾਂ ਨਾ ਕਰੋ, ਆਪਣੀਆਂ-ਆਪਣੀਆਂ ਸੀਟਾਂ ਤੇ ਬੈਠੋ। ਹਾਊਸ ਨੂੰ ਚੱਲਣ ਦਿਓ। ਇਹ ਜ਼ਿਆਦਤੀ ਨਾ ਕਰੋ। (ਵਿਘਨ, ਸ਼ੋਰ) ਆਪਣੀਆਂ ਸੀਟਾਂ ਤੇ ਜਾ ਕੇ ਕਹੋ। ਹਾਂ ਜੀ, ਚੀਮਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਪਿਛਲੇ ਪੰਜ ਸਾਲਾਂ ਤੋਂ ਦੇਖ ਰਿਹਾ ਹਾਂ। ਮੈਂ ਸਮਝਦਾ ਹਾਂ ਕਿ ਇਹ ਲਾਸਟ ਵਿਧਾਨ ਸਭਾ ਸੈਸ਼ਨ ਚੱਲ ਰਿਹਾ ਹੈ। ਕਦੇ ਮਜੀਠੀਆ ਸਾਹਿਬ ਦੇ ਖਿਲਾਫ ਜਾਂ ਕਿਸੇ ਹੋਰ ਦੇ ਖਿਲਾਫ ਇਸ ਤਰ੍ਹਾਂ ਦੀ ਭਾਸ਼ਾ ਦਾ ਪ੍ਰਯੋਗ ਹੁੰਦਾ ਹੈ। ਜੋ ਭਾਸ਼ਾ ਸੀ.ਐਮ. ਸਾਹਿਬ ਨੇ ਵਰਤੀ ਹੈ ਇਹ ਬਿਲਕੁਲ ਨਿੰਦਣਯੋਗ ਹੈ। ਇਸ ਤਰ੍ਹਾਂ ਦੀ ਭਾਸ਼ਾ ਸੀ.ਐਮ. ਸਾਹਿਬ ਨੂੰ ਸ਼ੋਭਾ ਨਹੀਂ ਦਿੰਦੀ ਹੈ। ਔਰ ਦੂਜੇ ਪਾਸੇ ਜਿਹੜੀ ਐਸ.ਟੀ.ਐਫ. ਦੀ ਰਿਪੋਰਟ ਦੀ ਗੱਲ ਕੀਤੀ ਹੈ, ਉਸ ਸਬੰਧੀ ਕਿਸੇ ਵੀ ਕਿਸਮ ਦੀ ਹਾਈ ਕੋਰਟ ਵੱਲੋਂ ਸਟੇਅ ਨਹੀਂ ਮਿਲੀ ਹੈ ਤਾਂ ਸੀ.ਐਮ. ਸਾਹਿਬ ਉਹ ਐਸ.ਟੀ.ਐਫ. ਦੀ ਰਿਪੋਰਟ ਨੂੰ ਟੇਬਲ ਤੇ ਕਿਉਂ ਨਹੀਂ ਰੱਖਦੇ ਹਨ? ਦੋਸ਼ੀਆਂ ਦੇ ਖਿਲਾਫ ਕਾਰਵਾਈ ਕਿਉਂ ਨਹੀਂ ਕਰਦੇ ਹਨ? ਨਵਜੋਤ ਸਿੰਘ ਸਿੱਧੂ ਚੁੱਪ ਕਿਉਂ ਹਨ? ਐਸ.ਟੀ.ਐਫ. ਦੀ ਰਿਪੋਰਟ ਟੇਬਲ ਤੇ ਰੱਖੋ ਔਰ ਕਾਰਵਾਈ ਕਰੋ। ਤੁਹਾਨੂੰ ਰੋਕਿਆ ਕਿਸ ਨੇ ਹੈ? You are the C.M. ਚੰਨੀ ਸਾਹਿਬ, ਤੁਸੀਂ ਸੀ.ਐਮ. ਹੋ। ਤੁਹਾਨੂੰ ਐਸ.ਟੀ.ਐਫ. ਦੀ ਰਿਪੋਰਟ ਤੇ ਕਾਰਵਾਈ ਕਰਨ ਤੋਂ ਕਿਸ ਨੇ ਰੋਕਿਆ ਹੈ? ਤੁਸੀਂ ਕਾਰਵਾਈ ਕਿਉਂ ਨਹੀਂ ਕਰਦੇ? ਤੁਸੀਂ ਪੂਰੇ ਪੰਜ ਸਾਲ ਪੰਜਾਬ ਦੇ ਲੋਕਾਂ ਨੂੰ ਗੁਮਰਾਹ ਕੀਤਾ ਹੈ।

(ਇਸ ਸਮੇਂ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਲਖਵੀਰ ਸਿੰਘ ਲੱਖਾ ਮੁੱਖ ਮੰਤਰੀ ਦੀ ਕੁਰਸੀ ਕੋਲ ਖੜ੍ਹੇ ਹੋ ਕੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨਾਲ ਬਹਿਸ ਕਰਨ ਲੱਗ ਪਏ।)

**ਮਾਨਯੋਗ ਸਪੀਕਰ:** ਲਖਵੀਰ ਜੀ। ਬੈਠ ਜਾਓ ਤੁਸੀਂ, ਬੈਠ ਜਾਓ। ਸੀ.ਐਮ. ਸਾਹਿਬ, ਤੁਸੀਂ ਚਲਦੇ ਸ਼ੋਰ ਵਿੱਚ ਕਨਕਲੂਡ ਕਰੋ ਆਪਾਂ ਅੱਗੇ ਗੱਲ ਕਰੀਏ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਜਿਹੜੇ ਖੇਤੀ ਬਿਲ ਹਨ, ਮੈਂ ਇਨ੍ਹਾਂ ਬਾਰੇ ਬਹਿਸ ਅਗਲੇ ਬਿਲ ਤੋਂ ਬਾਅਦ ਕਰ ਲਵਾਂਗਾ। ਮੈਂ ਅਗਲੇ ਬਿਲ ਦੇ ਨਾਲ ਬੋਲ ਲਵਾਂਗਾ।

ਮੇਰੀ ਇਹ ਵੀ ਬੇਨਤੀ ਹੈ ਕਿ ਜਿਹੜਾ ਕਿਸਾਨਾਂ ਦਾ ਮਤਾ ਲੈ ਕੇ ਆਏ ਹਾਂ ਤੇ ਬਿਲ ਲੈ ਕੇ ਆਏ ਹਾਂ, ਇਹ ਬਿਲਾਂ ਦੀ ਜ਼ਰੂਰਤ ਤਾਂ ਸੀ ਕਿ ਜਿਹੜੇ ਪੜ੍ਹੇ ਲਿਖੇ ਸੱਜਣ ਸੀ, ਉਹ ਕਹਿੰਦੇ ਸੀ ਕਿ ਤੁਹਾਡੀ ਤਾਂ ਆਪਣੀ

ਹੀ ਪੁਰਾਣੀ ਸਰਕਾਰ ਨੇ ਬਿਲ ਇਸ ਦੇ ਹੱਕ ਵਿੱਚ ਦਿੱਤੇ ਹੋਏ ਸੀ ਜਿਸ ਕਰਕੇ ਉਹ ਬਿਲ ਇਨ੍ਹਾਂ ਤਿੰਨਾਂ ਬਿਲਾਂ ਦੀ ਮਾਂ ਬਣੇ। ਇਸ ਕਰਕੇ ਅਸੀਂ ਉਹ ਬਿਲ ਰੱਦ ਕੀਤੇ ਹਨ ਤੇ ਨਾਲ-ਨਾਲ ਜਿਹੜਾ ਮਤਾ ਲੈ ਕੇ ਆਏ ਉਸ ਦੇ ਆਖਰੀ ਪੈਰ੍ਹੇ ਵਿੱਚ ਲਿਖਿਆ ਹੋਇਆ ਹੈ ਕਿ ਜੇਕਰ ਸਦਨ ਚਾਹੇ ਤਾਂ ਉਹ ਸਰਕਾਰ ਨੂੰ ਹਦਾਇਤ ਕਰ ਸਕਦਾ ਹੈ। ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਅਸੀਂ ਸਦਨ ਵੱਲੋਂ ਪੰਜਾਬ ਸਰਕਾਰ ਨੂੰ ਇਹ ਹਦਾਇਤ ਕਰਨਾ ਚਾਹੁੰਦੇ ਹਾਂ ਕਿ ਇਨ੍ਹਾਂ ਬਿਲਾਂ ਨੂੰ ਕਿਸੇ ਤਰ੍ਹਾਂ ਵੀ ਪੰਜਾਬ ਵਿੱਚ ਲਾਗੂ ਨਾ ਕੀਤਾ ਜਾਵੇ। ਹਾਲਾਂਕਿ ਸਾਨੂੰ ਇਹ ਮਤਾ ਕਿਸਾਨ ਯੂਨੀਅਨ ਨੇ ਭੇਜਿਆ ਹੈ। ਜੋ ਉਨ੍ਹਾਂ ਨੇ ਭੇਜਿਆ ਸੀ, ਅਸੀਂ ਉਹ ਪਾ ਦਿੱਤਾ ਹੈ। ਉਸ ਤੋਂ ਬਾਅਦ ਮੈਂ ਇੱਕ ਪੈਰ੍ਹਾ ਆਪਣਾ ਹੋਰ ਜੋੜ ਰਿਹਾ ਹਾਂ। ਮੈਂ ਇਹ ਆਖਰੀ ਪੈਰ੍ਹਾ ਜੋੜ ਰਿਹਾ ਹਾਂ ਜਿਸ ਨਾਲ ਇਹ ਕਾਨੂੰਨ ਪੰਜਾਬ ਵਿੱਚ ਸਰਕਾਰ ਲਾਗੂ ਹੀ ਨਹੀਂ ਕਰ ਸਕਦੀ।

ਅਸੀਂ ਵਿਧਾਨ ਸਭਾ ਤੋਂ ਉਸ ਮਤੇ ਦੇ ਅਖੀਰ ਵਿੱਚ ਹਦਾਇਤ ਕਰਵਾਉਣਾ ਚਾਹੁੰਦੇ ਹਾਂ ਕਿ -

"ਇਸ ਮਤੇ ਦੀ ਰੂਹ ਦੇ ਨਾਲ ਇਹ ਸਦਨ ਪੰਜਾਬ ਸਰਕਾਰ ਨੂੰ ਹਦਾਇਤ ਕਰਦਾ ਹੈ ਕਿ ਪੰਜਾਬ ਸਰਕਾਰ ਪੰਜਾਬ ਵਿੱਚ ਕਿਸੇ ਵੀ ਰੂਪ ਵਿੱਚ ਇਨ੍ਹਾਂ ਉਪਰੋਕਤ ਤਿੰਨ ਕਾਲੇ ਕਾਨੂੰਨਾਂ ਨੂੰ ਲਾਗੂ ਨਾ ਕਰੇ।"

**ਮਾਨਯੋਗ ਸਪੀਕਰ:** ਜਿਹੜੀ ਅਮੈਂਡਮੈਂਟ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੇ ਪ੍ਰਪੋਜ਼ ਕੀਤੀ ਹੈ, ਜੇ ਸਦਨ ਦੀ ਸਹਿਮਤੀ ਹੋਵੇ ਤਾਂ ਅਸੀਂ ਇਸ ਨੂੰ ਅਮੈਂਡ ਕਰਕੇ ਜੋ ਮੁੱਖ ਮੰਤਰੀ ਸਾਹਿਬ ਨੇ ਪ੍ਰਪੋਜ਼ ਕੀਤਾ ਹੈ, ਉਸ ਮੁਤਾਬਿਕ ਕਰ ਦੇਈਏ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪਾਸ ਹੈ ਜੀ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਨੂੰ ਤੁਹਾਡੇ ਤੇ ਬੜਾ ਮਾਣ ਹੈ ਜੀ।

**ਮਾਨਯੋਗ ਸਪੀਕਰ:** ਮੈਂ ਇਸ ਨੂੰ ਪਾਸ ਕਰਵਾ ਦਿਆਂ। ਖੇਤੀਬਾੜੀ ਮੰਤਰੀ ਜੀ ਵੱਲੋਂ ਪੇਸ਼ ਕੀਤਾ ਗਿਆ ਸੋਧ ਅਨੁਸਾਰ ਮਤਾ ਸਦਨ ਦੀ ਵੋਟਿੰਗ ਲਈ ਰੱਖਿਆ ਜਾਂਦਾ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

"ਕਿ ਪੰਜਾਬ ਵਿਧਾਨ ਸਭਾ ਦਾ ਇਹ 16ਵਾਂ ਵਿਸ਼ੇਸ਼ ਇਜਲਾਸ ਕੇਂਦਰ ਸਰਕਾਰ ਦੀ ਇਸ ਕਾਰਵਾਈ 'ਤੇ ਆਪਣੀ ਚਿੰਤਾ ਅਤੇ ਨਿਰਾਸ਼ਾ ਦਾ ਪ੍ਰਗਟਾਵਾ ਕਰਦਾ ਹੈ, ਜਿਸ ਨੇ ਆਪਣੀ ਵਿਧਾਨਕ ਸਮਰੱਥਾ ਨੂੰ ਅਣਡਿੱਠਾ ਕਰਦੇ ਹੋਏ, ਰਾਜਾਂ ਦੇ ਅਧਿਕਾਰ ਖੇਤਰ ਵਿੱਚ ਦਖਲ ਦਿੱਤਾ ਅਤੇ ਖੇਤੀਬਾੜੀ ਸਬੰਧੀ 'ਤੇ ਕਾਨੂੰਨ ਬਣਾਇਆ, ਜੋ ਕਿ ਮੂਲ ਰੂਪ ਨਾਲ ਸੰਵਿਧਾਨ ਦੀ ਸੱਤਵੀਂ ਅਨੁਸੂਚੀ ਦੀ ਰਾਜ ਦੀ ਸੂਚੀ (ਸੂਚੀ II) ਵਿੱਚ ਆਉਂਦਾ ਹੈ ਅਤੇ

ਤਿੰਨ ਕਾਨੂੰਨ ਲਾਗੂ ਕੀਤੇ : ਕਿਸਾਨ ਉਤਪਾਦ ਵਪਾਰ ਅਤੇ ਵਣਜ (ਪ੍ਰੋਤਸਾਹਨ ਅਤੇ ਸਰਲੀਕਰਣ) ਐਕਟ, 2020; ਮੁੱਲ ਭਰੋਸਾ ਅਤੇ ਖੇਤੀ ਸੇਵਾਵਾਂ ’ਤੇ ਕਿਸਾਨ (ਅਧਿਕਾਰਤਾ ਅਤੇ ਸੁਰੱਖਿਆ) ਸਮਝੌਤਾ ਐਕਟ, 2020; ਅਤੇ ਜ਼ਰੂਰੀ ਵਸਤੂਆਂ (ਸੋਧ) ਐਕਟ, 2020 ।

ਪੰਜਾਬ ਵਿਧਾਨ ਸਭਾ ਉਸ ਸਖਤ ਰਵੱਈਏ ਦੀ ਨਿੰਦਾ ਕਰਦੀ ਹੈ ਜਿਸ ਤਰ੍ਹਾਂ ਨਾਲ ਕੇਂਦਰ ਸਰਕਾਰ ਨੇ 5 ਜੂਨ, 2020 ਨੂੰ ਭਾਈਵਾਲਾਂ (ਜਿਨ੍ਹਾਂ ਨੂੰ ਇਹ ਆਰਡੀਨੈਂਸ ਪ੍ਰਭਾਵਿਤ ਕਰਦੇ ਹਨ) ਜਾਂ ਰਾਜਾਂ (ਜਿਨ੍ਹਾਂ ਦੇ ਅਧਿਕਾਰ ਖੇਤਰ ਵਿੱਚ ਮਾਮਲਾ ਆਉਂਦਾ ਹੈ) ਨਾਲ ਸਲਾਹ ਮਸ਼ਵਰਾ ਕੀਤੇ ਬਿਨਾਂ ਖੇਤੀ ਨਾਲ ਸਬੰਧਿਤ ਤਿੰਨ ਆਰਡੀਨੈਂਸ ਜਾਰੀ ਕੀਤੇ ਸਨ।

ਪੰਜਾਬ ਵਿਧਾਨ ਸਭਾ ਪੁਰਜ਼ੋਰ ਢੰਗ ਨਾਲ ਕੇਂਦਰ ਸਰਕਾਰ ਦੇ ਹੰਕਾਰ ਦੀ ਨਿੰਦਾ ਕਰਦੀ ਹੈ, ਜਿਸ ਤਰ੍ਹਾਂ ਉਸ ਨੇ ਵਿਰੋਧੀ ਧਿਰ ਦੇ ਨਜ਼ਰੀਏ ਨੂੰ ਧਿਆਨ ਵਿੱਚ ਰੱਖੇ ਬਿਨਾਂ, ਸੰਸਦ ਵਿੱਚ ਧੱਕੇ ਨਾਲ ਬਿਲਾਂ ਨੂੰ ਸੰਸਦ ਦੀ ਚੋਣ ਕਮੇਟੀ ਕੋਲ ਸੁਝਾਅ ਭੇਜਦਿਆਂ ਵਿਵਾਦਪੂਰਨ ਆਰਡੀਨੈਂਸਾਂ ਦੀ ਥਾਂ ਲੈਣ ਵਾਲੇ ਤਿੰਨ ਐਕਟਾਂ ਨੂੰ ਲਾਗੂ ਕੀਤਾ ਹੈ।

ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਤੌਰ ਤੇ ਬੁਲਾਇਆ ਗਿਆ ਇਜਲਾਸ ਚਿੰਤਾ ਪ੍ਰਗਟ ਕਰਦਾ ਹੈ ਕਿ ਰਾਜ ਸਭਾ ਵਿੱਚ ਵਿਵਾਦਪੂਰਨ ਬਿਲਾਂ ਦੇ ਪਾਸ ਹੋਣ ਸਮੇਂ, ਵਿਰੋਧੀ ਧਿਰ ਦੀ ਗਿਣਤੀ ਦੇ ਆਧਾਰ ’ਤੇ ਵੰਡ ਦੀ ਮੰਗ ਨੂੰ ਸਵੀਕਾਰ ਨਹੀਂ ਕੀਤਾ ਗਿਆ ਸੀ।

ਪੰਜਾਬ ਵਿਧਾਨ ਸਭਾ ਕੇਂਦਰ ਸਰਕਾਰ ਵਲੋਂ ਖੇਤੀਬਾੜੀ ਅਤੇ ਇਸ ਨਾਲ ਸਬੰਧਿਤ ਮਾਮਲਿਆਂ ਤੇ ਤਿੰਨ ਵਿਵਾਦਤ ਕਾਨੂੰਨਾਂ ਨੂੰ ਲਾਗੂ ਕਰਨ ਲਈ ਸਮਵਰਤੀ ਸੂਚੀ ਦੇ ਇੰਦਰਾਜ 33 ਦੀ ਵਰਤੋਂ ਦੀ ਨਿਖੇਧੀ ਅਤੇ ਨਿੰਦਾ ਕਰਦੀ ਹੈ। ਇਹ ਸਦਨ ਇੱਕ ਵਾਰ ਫਿਰ ਇਸ ਗੱਲ ਤੇ ਜ਼ੋਰ ਦਿੰਦਾ ਹੈ ਕਿ ਖੇਤੀਬਾੜੀ ਅਤੇ ਖੇਤੀਬਾੜੀ ਨਾਲ ਸਬੰਧਿਤ ਕੋਈ ਵੀ ਗਤੀਵਿਧੀ ਜਿਸ ਵਿੱਚ ਖੇਤੀਬਾੜੀ ਉਤਪਾਦ ਦਾ ਮੰਡੀਕਰਨ ਅਤੇ ਭੰਡਾਰਨ ਸ਼ਾਮਲ ਹੈ, ਰਾਜ ਦਾ ਵਿਸ਼ਾ ਹੈ। ਸਮਵਰਤੀ ਸੂਚੀ ਦਾ ਇੰਦਰਾਜ 33 ਵਪਾਰ ਅਤੇ ਵਣਜ ਨਾਲ ਸਬੰਧਿਤ ਹੈ ਅਤੇ ਖੇਤੀਬਾੜੀ ਨਾ ਤਾਂ ਵਪਾਰ ਅਤੇ ਨਾ ਹੀ ਵਣਜ ਹੈ। ਕਿਸਾਨ ਨਾ ਤਾਂ ਵਪਾਰੀ ਹੈ ਅਤੇ ਨਾ ਹੀ ਵਪਾਰਕ ਗਤੀਵਿਧੀਆਂ ਵਿੱਚ ਸ਼ਾਮਲ ਹੈ । ਉਹ ਸਿਰਫ ਇੱਕ ਕਾਸ਼ਤਕਾਰ/ਉਤਪਾਦਕ/ਉਪਜਾਉਣ ਵਾਲਾ ਹੈ ਜੋ ਆਪਣੀ ਉਪਜ ਨੂੰ ਘੱਟੋ-ਘੱਟ ਸਮਰਥਨ ਮੁੱਲ 'ਤੇ ਜਾਂ ਵਪਾਰੀ ਦੁਆਰਾ ਨਿਰਧਾਰਤ ਕੀਮਤ ਤੇ ਈ.ਪੀ.ਐਮ.ਸੀ. ਮੰਡੀ ਵਿੱਚ ਵੇਚਣ ਲਈ ਲਿਆਉਂਦਾ ਹੈ।

ਪੰਜਾਬ ਵਿਧਾਨ ਸਭਾ ਨੇ ਕੇਂਦਰ ਸਰਕਾਰ ਵੱਲੋਂ ਸਮਵਰਤੀ ਸੂਚੀ ਦੇ ਇੰਦਰਾਜ 33(ਬੀ) ਵਿੱਚ ਖਾਧ-ਪਦਾਰਥ ਸ਼ਬਦ ਨੂੰ ਖੇਤੀਬਾੜੀ ਸਮੱਗਰੀ (ਖੇਤੀ ਉਤਪਾਦ) ਦੇ ਬਰਾਬਰ ਹੋਣ ਦੀ ਗਲਤ ਵਿਆਖਿਆ ਕਰਕੇ ਸੰਸਦ ਨੂੰ ਗੁੰਮਰਾਹ ਕਰਨ ਦੇ ਕੰਮ ਦੀ ਨਿਖੇਧੀ ਕੀਤੀ ਹੈ ਅਤੇ ਇਸ ਤਰ੍ਹਾਂ ਕੇਂਦਰ ਸਰਕਾਰ ਨੇ ਬੇਈਮਾਨੀ ਕਰਦੇ ਹੋਏ ਅਸਿੱਧੇ ਤੌਰ 'ਤੇ ਉਹ ਪ੍ਰਾਪਤ ਕਰਨ ਦਾ ਯਤਨ ਕੀਤਾ ਹੈ ਜੋ ਇਹ ਸਿੱਧੇ ਤੌਰ ਤੇ ਨਹੀਂ ਕਰ ਸਕੀ, ਜਿਸ ਤੇ ਪ੍ਰਸ਼ਨ ਉੱਠਦੇ ਹਨ।

ਪੰਜਾਬ ਵਿਧਾਨ ਸਭਾ ਕੇਂਦਰ ਸਰਕਾਰ ਨੂੰ ਯਾਦ ਦਿਵਾਉਂਦੀ ਹੈ ਕਿ ਏ.ਪੀ.ਐਮ.ਸੀ. ਐਕਟਾਂ ਦੀ ਸੰਵਿਧਾਨਕ ਵੈਧਤਾ ਅਤੇ ਮਨਜ਼ੂਰੀ ਹੈ। ਇਹ ਰਾਜ ਦੇ ਕਾਨੂੰਨ ਹਨ ਜੋ ਇਸ ਧਾਰਨਾ ਅਧੀਨ ਤਿਆਰ ਕੀਤੇ ਗਏ ਹਨ ਕਿ ਖੇਤੀਬਾੜੀ ਅਤੇ ਖੇਤੀਬਾੜੀ ਮੰਡੀਕਰਣ ਰਾਜ ਦਾ ਵਿਸ਼ਾ ਹੈ। ਏ.ਪੀ.ਐਮ.ਸੀ. ਐਕਟਾਂ ਦੇ ਅਧੀਨ ਸਥਾਪਿਤ ਕੀਤੀਆਂ ਗਈਆਂ ਨਿਯੰਤ੍ਰਿਤ ਮੰਡੀਆਂ ਦੀ ਇੱਕ ਕਾਨੂੰਨੀ ਬੁਨਿਆਦ, ਬੁਨਿਆਦੀ ਢਾਂਚਾ ਅਤੇ ਇੱਕ ਵਪਾਰੀ ਜਾਂ ਸਰਕਾਰੀ ਖਰੀਦ ਏਜੰਸੀ ਦੁਆਰਾ ਕੀਤੀ ਗਈ ਹਰੇਕ ਖਰੀਦ ਨੂੰ ਦਸਤਾਵੇਜ਼ੀ ਰੂਪ ਨਾਲ ਦਰਜ ਕਰਨ ਲਈ ਇੱਕ ਸੁਚੱਜੀ ਪਰਿਭਾਸ਼ਿਤ ਵਿਧੀ ਹੈ। ਦੂਜੇ ਪਾਸੇ ਗੈਰ-ਨਿਯੰਤ੍ਰਿਤ ਬਾਜ਼ਾਰ ਬਿਨਾਂ ਕਿਸੇ ਬੁਨਿਆਦੀ ਢਾਂਚੇ, ਬਿਨਾਂ ਕਿਸੇ ਸੰਸਥਾਗਤ ਸਹਾਇਤਾ ਅਤੇ ਬਿਨਾਂ ਕਿਸੇ ਜਵਾਬਦੇਹੀ ਦੇ ਬਣਾਉਟੀ ਵਪਾਰਕ ਕੇਂਦਰਾਂ ਦੇ ਸਮਾਨ ਹਨ।

ਪੰਜਾਬ ਵਿਧਾਨ ਸਭਾ ਕਿਸਾਨ ਹਿਤੈਸ਼ੀ ਨਿਯੰਤ੍ਰਿਤ ਮੰਡੀਆਂ (ਏ.ਪੀ.ਐਮ.ਸੀ. ਮੰਡੀਆਂ) ਨੂੰ ਯੋਜਨਾਬੱਧ ਢੰਗ ਨਾਲ ਖਤਮ ਕਰਨ ਅਤੇ ਇਨ੍ਹਾਂ ਨੂੰ ਵਪਾਰੀ ਪੱਖੀ ਅਨਿਯਮਿਤ ਮੰਡੀਆਂ ਨਾਲ ਤਬਦੀਲ ਕਰਨ ਦੇ ਉਦੇਸ਼ ਨਾਲ ਕੇਂਦਰ ਸਰਕਾਰ ਦੇ ਯਤਨਾਂ ਦੀ ਸਖਤ ਨਿਖੇਧੀ ਅਤੇ ਨਿੰਦਾ ਕਰਦੀ ਹੈ। ਪੰਜਾਬ ਵਿਧਾਨ ਸਭਾ ਵਪਾਰੀਆਂ ਅਤੇ ਕਾਰਪੋਰੇਸ਼ਨਾਂ ਨੂੰ ਮਾਰਕੀਟ ਫੀਸ, ਪੇਂਡੂ ਵਿਕਾਸ ਫੀਸ ਆਦਿ ਦਾ ਭੁਗਤਾਨ ਕੀਤੇ ਬਿਨਾਂ ਗੈਰ-ਨਿਯੰਤ੍ਰਿਤ ਮੰਡੀਆਂ ਤੋਂ ਖਰੀਦ ਕਰਨ ਦੀ ਆਗਿਆ ਦੇਣ ਅਤੇ ਇਸ ਤਰ੍ਹਾਂ ਨਿਯੰਤ੍ਰਿਤ ਮੰਡੀਆਂ ਦੇ ਮੁਕਾਬਲੇ ਗੈਰ-ਨਿਯੰਤ੍ਰਿਤ ਮੰਡੀਆਂ ਨੂੰ ਨਾਜਾਇਜ਼ ਫਾਇਦਾ ਪਹੁੰਚਾਉਣ ਲਈ ਦਿੱਤੀਆਂ ਗਈਆਂ ਅਨੁਚਿਤ ਰਿਆਇਤਾਂ 'ਤੇ ਚਿੰਤਾ ਪ੍ਰਗਟ ਕਰਦੀ ਹੈ। ਇਸ ਨਾਲ ਆਖਰ ਏ.ਪੀ.ਐਮ.ਸੀ. ਮੰਡੀਆਂ ਤੋਂ ਵਪਾਰ ਦੇ ਨਿੱਜੀ ਮੰਡੀਆਂ ਦੇ ਹੱਥ ਵਿੱਚ ਚਲੇ ਜਾਣ ਦੇ ਨਾਲ-ਨਾਲ ਜਿੱਥੇ ਰਾਜ ਸਰਕਾਰ ਨੂੰ ਵਿੱਤੀ ਨੁਕਸਾਨ ਹੋਵੇਗਾ ਉੱਥੇ ਹੀ ਪੇਂਡੂ ਵਿਕਾਸ 'ਤੇ ਮਾੜਾ ਅਸਰ ਪਵੇਗਾ।

ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਇਜਲਾਸ ਕੇਂਦਰ ਸਰਕਾਰ ਨੂੰ ਯਾਦ ਕਰਵਾਉਂਦਾ ਹੈ ਕਿ 86% ਕਿਸਾਨਾਂ ਕੋਲ ਥੋੜ੍ਹੀ ਜਿਹੀ ਜ਼ਮੀਨ ਹੈ ਜੋ ਹੋਰ ਪੇਂਡੂ ਕਿਰਤ-ਬਲ ਜਿਵੇਂ ਕਿ ਤਰਖਾਣ, ਜੁਲਾਹੇ, ਮਿਸਤਰੀ ਅਤੇ ਗੈਰ-ਹੁਨਰਮੰਦ ਮਜ਼ਦੂਰਾਂ ਨਾਲ ਮਿਲ ਕੇ ਪੇਂਡੂ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਬਣਾਉਂਦੇ ਹਨ। ਕੇਂਦਰ ਸਰਕਾਰ

ਇਨ੍ਹਾਂ ਵਿਵਾਦਗ੍ਰਸਤ ਕਾਨੂੰਨਾਂ ਰਾਹੀਂ ਉਨ੍ਹਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਅਤੇ ਕਿੱਤਿਆਂ ਤੋਂ ਬੇਦਖਲ ਕਰਕੇ ਕਾਰਪੋਰੇਟ ਰੂਪੀ ਬਘਿਆੜਾਂ ਦੇ ਰਹਿਮੋ-ਕਰਮ 'ਤੇ ਛੱਡਣ ਦਾ ਰਾਹ ਪੱਧਰਾ ਕਰ ਰਹੀ ਹੈ। ਇਨ੍ਹਾਂ ਕਾਨੂੰਨਾਂ ਨੂੰ ਇੱਕ ਨਜ਼ਰ ਪੜ੍ਹਨ ਨਾਲ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਵੱਡੇ ਪੱਧਰ ਤੇ ਕਾਰਪੋਰੇਸ਼ਨਾਂ ਦੇ ਹੱਕ ਵਿੱਚ ਹਨ ਅਤੇ ਛੋਟੇ ਅਤੇ ਸੀਮਾਂਤ ਕਿਸਾਨਾਂ ਦੇ ਹਿੱਤਾਂ ਲਈ ਨੁਕਸਾਨਦੇਹ ਹਨ। ਪੰਜਾਬ ਵਿਧਾਨ ਸਭਾ ਪੇਂਡੂ ਗਰੀਬਾਂ ਵਿਰੁੱਧ ਇਸ ਸਾਜ਼ਿਸ਼ ਦਾ ਪੱਖ ਨਹੀਂ ਪੂਰ ਸਕਦੀ; ਸਗੋਂ ਇਹ ਤਿੰਨ ਗੈਰ-ਸੰਵਿਧਾਨਿਕ ਕਾਨੂੰਨਾਂ ਨੂੰ ਰੱਦ ਕਰਨ ਲਈ ਕਿਸਾਨਾਂ ਅਤੇ ਪੇਂਡੂ ਜਨ-ਸ਼ਕਤੀ ਦਾ ਇਸ ਸੰਘਰਸ਼ ਵਿੱਚ ਪੂਰਾ ਸਮਰਥਨ ਕਰਨ ਦਾ ਸੰਕਲਪ ਕਰਦੀ ਹੈ।

ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਇਜਲਾਸ ਸੰਸਦ ਵਿੱਚ ਇੱਕ ਵਿਸ਼ੇਸ਼ ਕਾਨੂੰਨ ਬਣਾਉਣ ਦੀ ਮੰਗ ਕਰਦਾ ਹੈ, ਜੋ ਕਿ ਗਰੀਬ ਅਤੇ ਛੋਟੇ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰੇ ਤਾਂ ਜੋ ਉਨ੍ਹਾਂ ਨੂੰ ਕਾਰਪੋਰੇਟ ਮਗਰਮੱਛਾਂ ਦੇ ਭਵਿੱਖੀ ਸੋਸ਼ਣ ਤੋਂ ਬਚਾਇਆ ਜਾ ਸਕੇ ਜੋ ਵਾਢੀ ਦੇ ਸੀਜ਼ਨ ਦੌਰਾਨ ਫਸਲਾਂ ਦੀ ਖਰੀਦ ਘੱਟੋ-ਘੱਟ ਸਮਰਥਨ ਮੁੱਲ ਤੋਂ ਘੱਟ ਕੀਮਤ ’ਤੇ ਕਰ ਕੇ, ਇਸ ਨੂੰ ਸਟੋਰ ਕਰਕੇ ਉੱਚ ਕੀਮਤਾਂ ’ਤੇ ਖਪਤਕਾਰਾਂ ਨੂੰ ਵੇਚ ਸਕਦੇ ਹਨ। ਸੁਝਾਏ ਗਏ ਵਿਸ਼ੇਸ਼ ਕਾਨੂੰਨ ਵਿੱਚ ਕਿਸਾਨਾਂ ਨੂੰ ਕਾਨੂੰਨੀ ਗਾਰੰਟੀ ਪ੍ਰਦਾਨ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਦੀ ਉਪਜ ਦੀ ਖਰੀਦ ਘੱਟੋ-ਘੱਟ ਸਮਰਥਨ ਮੁੱਲ ਤੋਂ ਘੱਟ ਕੀਮਤ ’ਤੇ ਨਹੀਂ ਕੀਤੀ ਜਾਵੇਗੀ ਅਤੇ ਘੱਟੋ-ਘੱਟ ਸਮਰਥਨ ਮੁੱਲ ਤੋਂ ਘੱਟ ਕੀਮਤ ’ਤੇ ਖੇਤੀ ਉਪਜ ਦੀ ਖਰੀਦ ਦੰਡਯੋਗ ਅਪਰਾਧ ਹੋਵੇਗਾ। ਪੰਜਾਬ ਵਿਧਾਨ ਸਭਾ ਮੰਗ ਕਰਦੀ ਹੈ ਕਿ ਸਾਰੀਆਂ ਫਸਲਾਂ ਲਈ ਘੱਟੋ-ਘੱਟ ਸਮਰਥਨ ਮੁੱਲ ’ਤੇ ਖਰੀਦ ਲਾਜ਼ਮੀ ਹੋਣੀ ਚਾਹੀਦੀ ਹੈ ਅਤੇ ਘੱਟੋ-ਘੱਟ ਸਮਰਥਨ ਮੁੱਲ ਦੀ ਗਣਨਾ ਵਿਆਪਕ ਲਾਗਤਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਕੀਤੀ ਜਾਣੀ ਚਾਹੀਦੀ ਹੈ।

ਉਪਰੋਕਤ ਦੇ ਮੱਦੇਨਜ਼ਰ, 11 ਨਵੰਬਰ 2021 ਨੂੰ ਪੰਜਾਬ ਵਿਧਾਨ ਸਭਾ ਦਾ ਇਹ ਵਿਸ਼ੇਸ਼ ਇਜਲਾਸ, ਮਾਨਯੋਗ ਖੇਤੀਬਾੜੀ ਮੰਤਰੀ, ਪੰਜਾਬ ਵੱਲੋਂ ਪੇਸ਼ ਕੀਤੇ ਗਏ ਅਤੇ ਸਦਨ ਵੱਲੋਂ ਪਾਸ ਕੀਤੇ ਗਏ ਮਤੇ ਰਾਹੀਂ, ਇੱਕ ਵਾਰ ਫਿਰ ਤਿੰਨ ਵਿਵਾਦਗ੍ਰਸਤ ਕਾਨੂੰਨਾਂ ਨੂੰ ਰੱਦ ਕਰਦਾ ਹੈ ਅਤੇ ਕੇਂਦਰ ਸਰਕਾਰ ਵੱਲੋਂ ਬਿਨਾਂ ਕਿਸੇ ਸਮਰੱਥਾ ਦੇ, ਰਾਜਾਂ ਦੇ ਅਧਿਕਾਰ ਖੇਤਰ ਵਿੱਚ ਗਲਤ ਢੰਗ ਨਾਲ ਦਖਲ ਦਿੰਦਿਆਂ, ਖੇਤੀਬਾੜੀ ਰਾਜ ਦਾ ਵਿਸ਼ਾ ਹੋਣ ਦੇ ਤੱਥ ਨੂੰ ਨਜ਼ਰਅੰਦਾਜ਼ ਕਰਦਿਆਂ ਅਤੇ ਸੂਚੀ III ਦੇ ਇੰਦਰਾਜ 33 ਦੀ ਗਲਤ ਵਿਆਖਿਆ ਕਰਦਿਆਂ ਲਾਗੂ ਕੀਤੇ, ਇਨ੍ਹਾਂ ਕਾਨੂੰਨਾਂ ਨੂੰ ਰੱਦ ਕਰਨ ਦੀ ਮੰਗ ਕਰਦਾ ਹੈ।

ਇਸ ਮਤੇ ਦੀ ਰੂਹ ਦੇ ਨਾਲ ਇਹ ਸਦਨ ਪੰਜਾਬ ਸਰਕਾਰ ਨੂੰ ਹਦਾਇਤ ਕਰਦਾ ਹੈ ਕਿ ਪੰਜਾਬ ਸਰਕਾਰ ਪੰਜਾਬ ਵਿੱਚ ਕਿਸੇ ਵੀ ਰੂਪ ਵਿੱਚ ਇਨ੍ਹਾਂ ਉਪਰੋਕਤ ਤਿੰਨ ਕਾਲੇ ਕਾਨੂੰਨਾਂ ਨੂੰ ਲਾਗੂ ਨਾ ਕਰੇ।"

***ਪ੍ਰਸਤਾਵ (ਸੋਧੇ ਅਨੁਸਾਰ) ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ।***

---

## 10. THE PUNJAB AGRICULTURAL PRODUCE MARKETS (AMENDMENT) BILL, 2021

**ਮਾਨਯੋਗ ਸਪੀਕਰ:** ਖੇਤੀਬਾੜੀ ਮੰਤਰੀ ਜੀ ਬਿਲ ਪੇਸ਼ ਕਰਨ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ (ਸਰਦਾਰ ਰਣਦੀਪ ਸਿੰਘ ਨਾਭਾ)**: ਸ਼੍ਰੀਮਾਨ ਜੀ, ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2021 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੈ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**4.25 / ਸ.ਸ. / ਬ.ਸ.**

(ਇਸ ਸਮੇਂ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ**: ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ**: ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 15**

**ਮਾਨਯੋਗ ਸਪੀਕਰ**: ਕਿਉਂਕਿ ਕਲਾਜ਼ਾਂ 2 ਤੋਂ 15 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ**: ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 15 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ**: ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ**: ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ**: ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ (ਸਰਦਾਰ ਰਣਦੀਪ ਸਿੰਘ ਨਾਭਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹੈ –

ਕਿ ਦਿ ਪੰਜਾਬ ਐਗਰੀਕਲਚਰਲ ਪ੍ਰੋਡਿਊਸ ਮਾਰਕੀਟਸ (ਅਮੈਂਡਮੈਂਟ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ**: ਪ੍ਰਸਤਾਵ ਕੀਤਾ –

ਕਿ ਦਿ ਪੰਜਾਬ ਐਗਰੀਕਲਚਰਲ ਪ੍ਰੋਡਿਊਸ ਮਾਰਕੀਟਸ (ਅਮੈਂਡਮੈਂਟ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ**: ਪ੍ਰਸ਼ਨ ਹੈ –

ਕਿ ਦਿ ਪੰਜਾਬ ਐਗਰੀਕਲਚਰਲ ਪ੍ਰੋਡਿਊਸ ਮਾਰਕੀਟਸ (ਅਮੈਂਡਮੈਂਟ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

------

## 11. THE PUNJAB CONTRACT FARMING (REPEAL) BILL, 2021

**ਮਾਨਯੋਗ ਸਪੀਕਰ:** ਸਰਦਾਰ ਰਣਦੀਪ ਸਿੰਘ ਨਾਭਾ, ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ ਜੀ ਬਿਲ ਪੇਸ਼ ਕਰਨ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ (ਸਰਦਾਰ ਰਣਦੀਪ ਸਿੰਘ ਨਾਭਾ):** ਸ਼੍ਰੀਮਾਨ ਜੀ, ਮੈਂ ਦਿ ਪੰਜਾਬ ਕੰਟਰੈਕਟ ਫਾਰਮਿੰਗ (ਰੀਪੀਲ) ਬਿਲ,2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਦਿ ਪੰਜਾਬ ਕੰਟਰੈਕਟ ਫਾਰਮਿੰਗ (ਰੀਪੀਲ) ਬਿਲ,2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਦਿ ਪੰਜਾਬ ਕੰਟਰੈਕਟ ਫਾਰਮਿੰਗ (ਰੀਪੀਲ) ਬਿਲ,2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੈ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਦਿ ਪੰਜਾਬ ਕੰਟਰੈਕਟ ਫਾਰਮਿੰਗ (ਰੀਪੀਲ) ਬਿਲ,2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ (ਸਰਦਾਰ ਰਣਦੀਪ ਸਿੰਘ ਨਾਭਾ):**ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਦਿ ਪੰਜਾਬ ਕੰਟਰੈਕਟ ਫਾਰਮਿੰਗ (ਰੀਪੀਲ) ਬਿਲ,2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਦਿ ਪੰਜਾਬ ਕੰਟਰੈਕਟ ਫਾਰਮਿੰਗ (ਰੀਪੀਲ) ਬਿਲ,2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਦਿ ਪੰਜਾਬ ਕੰਟਰੈਕਟ ਫਾਰਮਿੰਗ (ਰੀਪੀਲ) ਬਿਲ,2021ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

------

## LAYING OF WHITE PAPER ON THE TABLE OF THE HOUSE

**ਮਾਨਯੋਗ ਸਪੀਕਰ:** ਮੁੱਖ ਮੰਤਰੀ ਜੀ, ਵ੍ਹਾਈਟ ਪੇਪਰ ਪੇਸ਼ ਕਰਨ।

(ਇਸ ਸਮੇਂ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਦੇ ਮੈਬਰ ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਚੁੱਪ ਕਰਵਾਓ (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਕਿਉਂਕਿ ਬਿਜਲੀ ਦਾ ਬੜਾ ਇੰਪਾਰਟੈਂਟ ਇਸ਼ੂ ਹੈ। ਇਹ ਕੋਈ ਤਰੀਕਾ ਨਹੀਂ ਹੈ। ਇਨ੍ਹਾਂ ਨੂੰ ਬਿਠਾਉ।

4.30 / ਮ.ਰ./ਬ.ਸ.

**ਮਾਨਯੋਗ ਸਪੀਕਰ:** ਪਲੀਜ਼ ਬੈਠੋ, ਪਲੀਜ਼ ਬੈਠੋ। (ਵੈੱਲ ਆਫਿ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਪਲੀਜ਼ ਬੈਠੋ, ਪਲੀਜ਼ ਬੈਠੋ।(ਵਿਘਨ, ਸ਼ੋਰ)

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੂੰ ਵਾਰਨਿੰਗ ਦਿਓ। ਇਹ ਕੋਈ ਤਰੀਕਾ ਨਹੀਂ ਹੈ। ਇੰਨਾ ਬੜਾ ਪੰਜਾਬ ਦੀ ਬਿਜਲੀ ਦਾ ਮਸਲਾ ਹੈ। ਇਹ ਕੋਈ ਤਰੀਕਾ ਨਹੀਂ ਹੈ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਜਿਹੜੀ ਗੱਲ ਕਰਨੀ ਹੈ। ਸੀਟਾਂ ਉੱਤੇ ਜਾ ਕੇ ਕਰੋ। ਵਡਾਲਾ ਜੀ, ਸੀਟਾਂ ਤੇ ਜਾ ਕੇ ਗੱਲ ਕਰੋ। ਜਿਹੜੀ ਗੱਲ ਕਰਨੀ ਹੈ, ਉਹ ਸੀਟਾਂ ਉੱਤੇ ਜਾ ਕੇ ਕਰੋ। ਜੋ ਗੱਲ ਪਹਿਲਾਂ ਹੋਈ ਸੀ, ਉਹ ਐਕਸਪੰਜ ਕਰ ਦਿੱਤੀ। ਐਕਸਪੰਜ ਕਰ ਦਿੱਤੀ। ਗੱਲ ਸੁਣੋ, ਗੱਲ ਸੁਣੋ, ਗੱਲ ਸੁਣੋ। ਮੈਂ ਜਸਟੀਫਾਈ ਨਹੀਂ ਕਰਦਾ ਪਰ ਕਈ ਵਾਰੀ ਤੁਸੀਂ ਵੀ ਵੱਧ-ਘੱਟ ਬੋਲ ਲੈਂਦੇ ਹੋ। ਇੱਦਾਂ ਦੀ ਕੋਈ ਗੱਲ ਨਹੀਂ ਹੈ। ਮੈਂ ਜਸਟੀਫਾਈ ਨਹੀਂ ਕਰਦਾ। ਪਲੀਜ਼ ਬੈਠੋ, ਪਲੀਜ਼ ਬੈਠੋ। meaningful debate ਚੱਲ ਰਹੀ ਹੈ। meaningful debate ਚੱਲ ਰਹੀ ਹੈ।ਦੇਖੋ, ਅਸੀਂ sincere ਹਾਂ, ਅਸੀਂ sincere ਹਾਂ, ਹੁਣ ਇਸ ਗੱਲ ਤੇ ਅੜੋ ਨਾ, ਤੁਸੀਂ ਬੈਠੋ। ਹਾਊਸ ਨੂੰ ਚੱਲਣ ਦਿਓ। ਹਾਊਸ ਨੂੰ ਚੱਲਣ ਦਿਓ। (ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨਾਲ ਬਹਿਸ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਗੱਲ ਸੁਣੋ, ਗੱਲ ਸੁਣੋ। ਉਹ ਸਾਰੇ ਐਕਸਪੰਜ ਹੋ ਗਏ ਹਨ। ਸਾਰੇ ਐਕਸਪੰਜ ਹੋ ਗਏ ਹਨ। ਲੋਕ ਮੁੱਦਿਆਂ ਦੀ ਗੱਲ ਕਰੀਏ। ਲੋਕ ਮੁੱਦਿਆਂ ਦੀ ਗੱਲ ਕਰੀਏ। ਇਹ ਨਾ ਕਰੋ। ਪਲੀਜ਼ ਬੈਠੋ। ਪਲੀਜ਼ ਆਪਣੀਆਂ ਸੀਟਾਂ ਤੇ ਜਾ ਕੇ ਬੈਠੋ। ਪਲੀਜ਼ ਆਪਣੀਆਂ ਸੀਟਾਂ ਤੇ ਜਾਓ। ਤੁਸੀਂ ਸੀਟਾਂ ਤੇ ਤਾਂ ਬੈਠੋ, ਤੁਸੀਂ ਤਾਂ ਖੜ੍ਹੇ ਹੋ, ਉਹ ਸੀਟਾਂ ਤੇ ਤਾਂ ਬੈਠੇ ਹਨ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਇੱਕ ਮਿੰਟ, ਇੱਕ ਮਿੰਟ, ਟੀਨੂ ਜੀ, ਮੈਂ ਜਸਟੀਫਾਈ ਨਹੀਂ ਕਰਦਾ। ਟੀਨੂ ਜੀ, ਮੈਂ ਜਸਟੀਫਾਈ ਨਹੀਂ ਕਰਦਾ । ਇੱਕ ਵਾਰ ਤੁਸੀਂ ਵੀ ਗਾਲ੍ਹ ਕੱਢੀ ਸੀ। ਇੱਦਾਂ ਨਾ ਕਰੋ। ਗਾਲ੍ਹ ਤੁਸੀਂ ਵੀ ਕੱਢੀ ਸੀ। (ਵਿਘਨ, ਸ਼ੋਰ) ਇਹ ਨਾ ਕਰੋ। ਪਲੀਜ਼ ਬੈਠੋ। ਪਲੀਜ਼ ਬੈਠੋ। ਹਾਊਸ ਤਾਂ ਚਲਾਉਣਾ ਹੈ ਕਿ ਨਹੀਂ? ਹਾਊਸ ਤਾਂ ਚਲਾਉਣਾ ਹੈ ਕਿ ਨਹੀਂ? ਹੁਣ ਫਿਰ ਤੁਸੀਂ ਮੰਨਦੇ ਨਹੀਂ। ਗੱਲ ਸੁਣ ਲਓ। (ਵਿਘਨ, ਸ਼ੋਰ)

4.35 / ਗ.ਕ./ਰ.ਕ.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰ ਲਗਾਤਾਰ **** ਨਾਅਰੇ ਲਗਾਉਂਦੇ ਹੋਏ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਵਿਰੁੱਧ ਵਰਤੇ ਗਏ ਸ਼ਬਦਾਂ ਲਈ ਮੁਆਫੀ ਦੀ ਮੰਗ ਕਰ ਰਹੇ ਸਨ। ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਗੱਲ ਸੁਣੋ, ਗੱਲ ਸੁਣੋ, ਗੱਲ ਸੁਣੋ। ਮੇਰੀ ਬੇਨਤੀ ਸੁਣੋ। ਅੱਜ ਇਸ ਟਰਮ ਦਾ ਲਗਭਗ ਲਾਸਟ ਦਿਨ ਹੈ। bad taste ਨਾ create ਕਰੋ। ਤੁਸੀਂ bad taste ਨਾ ਕਰੀਏਟ ਕਰੋ। (ਵਿਘਨ) (ਸ਼ੋਰ) ਮੈਂ ਚੇਅਰ ਵੱਲੋਂ ਤੁਹਾਨੂੰ ਪ੍ਰਾਰਥਨਾ ਕਰ ਰਿਹਾ ਹਾਂ। ਹਾਊਸ ਤਾਂ ਚਲਾਉਣਾ ਹੈ। ਤੁਹਾਨੂੰ ਸਭ ਨੂੰ ਨੇਮ ਕਰਨਾ ਪੈਣਾ ਹੈ। ਮੈਨੂੰ ਨੇਮ ਕਰਨਾ ਪੈਣਾ ਹੈ। ਮੈਂ ਚਾਹੁੰਦਾ ਨਹੀਂ ਹਾਂ ਕਿਉਂਕਿ ਲਾਸਟ ਡੇਅ ਹੈ। ਅਸੀਂ bad taste ਨਾ ਕਰੀਏਟ ਕਰੀਏ। ਹਾਊਸ ਦਾ ਬਿਜ਼ਨਸ ਲਟਕਿਆ ਹੈ। ਇਸ ਕਰਕੇ ਮੈਂ ਮਜਬੂਰ ਹਾਂ। ਹਾਊਸ ਦਾ ਬਿਜਨਸ ਲਟਕਿਆ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰ ਉੱਚੀ ਉੱਚੀ **** ਨਾਅਰੇ ਲਗਾਉਣ ਲੱਗ ਪਏ ਅਤੇ ਚੇਅਰ ਨੂੰ ਮੁੱਖ ਮੰਤਰੀ ਜੀ ਵੱਲੋਂ ਮੁਆਫੀ ਮੰਗਵਾਉਣ ਤੋਂ ਬਾਅਦ ਹੀ ਆਪਣੀਆਂ ਸੀਟਾਂ ਤੇ ਜਾਣ ਲਈ ਕਹਿ ਰਹੇ ਸਨ। ਇਸ ਸਮੇਂ ਸਦਨ ਵਿੱਚ ਕਾਫੀ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ:** ਉਹ ਐਕਸਪੰਜ ਕਰਵਾ ਦਿੱਤੇ ਗਏ ਹਨ। ਜੋ ਕੁਝ ਕਿਸੇ ਨੇ ਵੀ ਗਲਤ ਕਿਹਾ ਹੈ ਉਹ ਸਾਰਾ ਕੁਝ ਐਕਸਪੰਜ ਹੋ ਗਿਆ। ਚਾਹੇ ਉੱਧਰੋਂ ਹੈ ਚਾਹੇ ਇੱਧਰੋਂ ਹੈ। ਉਹ ਸਭ ਕੁਝ ਐਕਸਪੰਜ ਹੋ ਗਿਆ। (ਵਿਘਨ)(ਸ਼ੋਰ) ਮੈਨੂੰ ਬੜਾ ਅਫਸੋਸ ਹੈ ਕਿ ਆਖਰੀ ਸੈਸ਼ਨ ਇਸ ਤਰ੍ਹਾਂ ਜਾਵੇ।

## NAMING OF THE MEMBERS

**ਮਾਨਯੋਗ ਸਪੀਕਰ:** ਮੈਂ ਸ਼੍ਰੋਮਣੀ ਅਕਾਲੀ ਦਲ ਦੇ (ਸਰਦਾਰ ਬਿਕਰਮ ਸਿੰਘ ਮਜੀਠੀਆ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ, ਸ਼੍ਰੀ ਪਵਨ ਕੁਮਾਰ ਟੀਨੂ, ਸ਼੍ਰੀ ਐਨ.ਕੇ. ਸ਼ਰਮਾ, ਸ਼੍ਰੀ ਬਲਦੇਵ ਸਿੰਘ ਖਹਿਰਾ, ਸਰਦਾਰ ਲਖਬੀਰ ਸਿੰਘ ਲੋਧੀਨੰਗਲ, ਸਰਦਾਰ ਕੰਵਰਜੀਤ ਸਿੰਘ, ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ, ਸਰਦਾਰ ਮਨਪ੍ਰੀਤ ਸਿੰਘ ਇਆਲੀ, ਸ਼੍ਰੀ ਸੁਖਵਿੰਦਰ ਕੁਮਾਰ ਅਤੇ ਸਰਦਾਰ ਦਿਲਰਾਜ ਸਿੰਘ ਭੂੰਦੜ) ਸਾਰੇ ਮੈਂਬਰਾਂ ਨੂੰ ਨੇਮ ਕਰਦਾ ਹਾਂ, ਨੇਮ ਕਰਦਾ ਹਾਂ, ਨੇਮ ਕਰਦਾ ਹਾਂ ਅਤੇ ਹਾਊਸ ਨੂੰ 15 ਮਿੰਟ ਲਈ ਅਡਜਰਨ ਕਰਦਾ ਹਾਂ।

## SHORT ADJOURNMENT OF THE HOUSE ONCE AGAIN

***4.38 ਵਜੇ ਬਾਅਦ ਦੁਪਹਿਰ) (ਇਸ ਸਮੇਂ ਹਾਊਸ 15 ਮਿੰਟ ਲਈ ਐਡਜਰਨ ਹੋ ਗਿਆ)**

**4.50 / ਰੱਜੀ/ਮ.ਸ.**

***4.53 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)**

## LAYING OF WHITE PAPER ON THE TABLE OF THE HOUSE (*Resumption*)

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ, ਤੁਸੀਂ ਵਾਈ੍ਟ ਪੇਪਰ ਜਾਰੀ ਕਰਨਾ ਹੈ।

**ਮੁੱਖ ਮੰਤਰੀ :** ਸ਼੍ਰੀਮਾਨ ਜੀ, ਮੈਂ ਪੰਜਾਬ ਸਰਕਾਰ ਦੇ ਪਾਵਰ ਸੈਕਟਰ ਤੇ ਵਾਈਟ ਪੇਪਰ ਸਾਲ 2006-07 ਤੋਂ ਸਾਲ 2020-21 ਸਦਨ ਦੀ ਮੇਜ਼ ਤੇ ਰੱਖਦਾ ਹਾਂ।

**ਮਾਨਯੋਗ ਸਪੀਕਰ :** ਤੁਸੀਂ ਇਸ ਤੇ ਕੁਝ ਕਹਿਣਾ ਹੈ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਬਿਲ ਹੀ ਲੈ ਲਓ ਜੀ।

**ਸਰਦਾਰ ਹਰਪਾਲ ਸਿੰਘ ਚੀਮਾ :** ਸਰ, ਜਿਹੜਾ ਵਾਈ੍ਟ ਪੇਪਰ ਲੈ ਕੇ ਆਏ ਹਨ, ਇਸ ਦੀ ਕਾਪੀ ਸਾਡੇ ਕੋਲ ਨਹੀਂ ਆਈ ਹੈ ਜੀ। ਜੇਕਰ ਸਾਡੇ ਕੋਲ ਕਾਪੀ ਹੋਵੇਗੀ ਤਾਂ ਹੀ ਅਸੀਂ ਬੋਲ ਸਕਦੇ ਹਾਂ।

**ਮਾਨਯੋਗ ਸਪੀਕਰ :** ਕਾਪੀਆਂ ਤੁਹਾਡੇ ਕੋਲ ਆ ਗਈਆਂ ਹਨ।

## LEGISLATIVE BUSINESS (*Resumption*)

## THE PUNJAB ENERGY SECURITY, REFORM, TERMINATION AND RE-DETERMINATION OF POWER TARIFF BILL, 2021

**ਮਾਨਯੋਗ ਸਪੀਕਰ :** ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**ਮੁੱਖ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸ਼੍ਰੀਮਾਨ ਜੀ, ਮੈਂ ਦਿ ਪੰਜਾਬ ਐਨਰਜੀ ਸਕਿਉਰਿਟੀ, ਰਿਫਾਰਮ, ਟਰਮੀਨੇਸ਼ਨ ਐਂਡ ਰੀ-ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਦਿ ਪੰਜਾਬ ਐਨਰਜੀ ਸਕਿਉਰਿਟੀ, ਰਿਫਾਰਮ, ਟਰਮੀਨੇਸ਼ਨ ਐਂਡ ਰੀ-ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਦਿ ਪੰਜਾਬ ਐਨਰਜੀ ਸਿਕਿਉਰਿਟੀ, ਰਿਫਾਰਮ, ਟਰਮੀਨੇਸ਼ਨ ਐਂਡ ਰੀ-ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਸਦਨ ਦੀ ਕਾਰਜਸੂਚੀ ਵਿੱਚ ਦਰਜ ਐਨਰਜੀ ਅਤੇ ਰੀਨਿਊਏਬਲ ਐਨਰਜੀ ਸਬੰਧੀ ਦੋਵੇਂ ਬਿਲ ਇਕੱਠੇ ਪੇਸ਼ ਕਰ ਦਿੱਤੇ ਜਾਣ ਅਤੇ ਇਕੱਠੇ ਹੀ ਵਿਚਾਰ ਲਈ ਲੈ ਲਏ ਜਾਣ।

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਇਹ ਦੋਵੇਂ ਬਿਲ ਇਕੱਠੇ ਹੀ ਲਏ ਜਾਂਦੇ ਹਨ ।

## THE PUNJAB RENEWABLE ENERGY SECURITY, REFORM, TERMINATION AND RE-DETERMINATION OF POWER TARIFF BILL, 2021

**ਮਾਨਯੋਗ ਸਪੀਕਰ** : ਨਵ ਅਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ ਬਿਲ ਪੇਸ਼ ਕਰਨ।

**ਨਵ ਅਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸ਼੍ਰੀ ਰਾਜ ਕੁਮਾਰ ਵੇਰਕਾ) :** ਸ਼੍ਰੀਮਾਨ ਜੀ, ਮੈਂ ਦਿ ਪੰਜਾਬ ਰੀਨਿਊਏਬਲ ਐਨਰਜੀ ਸਕਿਉਰਿਟੀ, ਰਿਫਾਰਮ, ਟਰਮੀਨੇਸ਼ਨ ਐਂਡ ਰੀ-ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਦਿ ਪੰਜਾਬ ਰੀਨਿਊਏਬਲ ਐਨਰਜੀ ਸਕਿਉਰਿਟੀ, ਰਿਫਾਰਮ, ਟਰਮੀਨੇਸ਼ਨ ਐਂਡ ਰੀ-ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਦਿ ਪੰਜਾਬ ਰੀਨਿਊਏਬਲ ਐਨਰਜੀ ਸਕਿਉਰਿਟੀ, ਰਿਫਾਰਮ, ਟਰਮੀਨੇਸ਼ਨ ਐਂਡ ਰੀ-ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

(ਦੋਵਾਂ ਬਿਲਾਂ ਤੇ ਇਕੱਠੀ ਬਹਿਸ ਹੋਵੇਗੀ ।)

4.55 / ਕੁ.ਕ. / ਮ.ਸ਼.

**ਮਾਨਯੋਗ ਸਪੀਕਰ:** ਬਹਿਸ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸਪੀਕਰ ਸਾਹਿਬ, ਜੇ ਬੋਲਣ ਦੀ ਇਜਾਜ਼ਤ ਦੇ ਦੇਵੋ।

**ਮਾਨਯੋਗ ਸਪੀਕਰ:** ਹਾਂ, ਬੋਲੋ ਜੀ।

**ਵਿੱਤ ਮੰਤਰੀ:** ਸਪੀਕਰ ਸਾਹਿਬ ਤੁਹਾਡੀਆਂ ਮੁਹੱਬਤਾਂ ਲਈ ਸ਼ੁਕਰੀਆ ਕਿ ਤੁਸੀਂ ਇੱਕ ਵੱਡੇ ਮੁੱਦੇ ਤੇ ਅੱਜ ਬੋਲਣ ਦਾ ਮੌਕਾ ਦਿੱਤਾ ਹੈ, ਔਰ ਮੈਂ ਪੰਜਾਬ ਸਰਕਾਰ ਦਾ ਤੇ ਕਾਂਗਰਸ ਪਾਰਟੀ ਦਾ ਨੁਕਤੇ-ਨਜ਼ਰ ਬਿਆਨ ਕਰਨ ਲਈ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ ਇੱਕ ਪੰਜਾਬ ਦੇ ਬੜੇ ਵੱਡੇ ਸ਼ਾਇਰ ਹੋਏ ਹਨ, ਮੁਨੀਰ ਨਿਆਜ਼ੀ, ਬਦਕਿਸਮਤੀ ਨਾਲ ਕਿਉਂਕਿ 1947 ਆ ਗਿਆ ਜਿਸ ਕਰਕੇ 19 ਸਾਲ ਦੀ ਉਮਰ ਵਿੱਚ ਹੀ ਉਨ੍ਹਾਂ ਨੂੰ ਪਾਕਿਸਤਾਨ ਜਾਣਾ ਪਿਆ। ਆਪ ਲਿਖਦੇ ਹਨ ਕਿ:

ਹੋਣੀ ਹੋ ਕੇ ਰਹਿੰਦੀ ਹੈ,
ਹੋਣੀ ਰੋਕਿਆਂ ਰੁਕਦੀ ਨਹੀਂ,
ਜੇ ਗੱਲ ਸ਼ੁਰੂ ਹੋ ਜਾਵੇ ਤਾਂ

ਗੱਲ ਵੀ ਬਿਨਾਂ ਮੁਕਾਇਆਂ ਮੁੱਕਦੀ ਨਹੀਂ,
ਕਿ ਕੁੱਝ ਤਾਂ ਰਾਹਵਾਂ ਉਂਝ ਵੀ ਔਖੀਆਂ ਸਨ,
ਕੁੱਝ ਗਲ ਵਿੱਚ ਗਮ ਦਾ ਤੌਕ ਵੀ ਸੀ,
ਕੁੱਝ ਸ਼ਹਿਰ ਦੇ ਲੋਕ ਵੀ ਜ਼ਾਲਮ ਸਨ,
ਤੇ ਕੁੱਝ ਸਾਨੂੰ ਮਰਨ ਦਾ ਸ਼ੌਕ ਵੀ ਸੀ।

ਕੁੱਝ ਤਾਂ ਕੰਪਨੀਆਂ ਐਸੀਆਂ ਟੱਕਰ ਗਈਆਂ ਜਿਹੜੀਆਂ ਕਹਿੰਦੀਆਂ ਹਨ ਕਿ ਬਸ ਹੁਣ ਪੰਜਾਬ ਨੂੰ ਨਿਚੋੜ ਹੀ ਲੈਣਾ ਹੈ, ਤੇ ਕੁੱਝ ਸਪੀਕਰ ਸਾਹਿਬ ਇਹ ਜਿਹੜੇ ਮੁੱਖ ਮੰਤਰੀ ਸਾਹਿਬ ਨੇ ਬਿਲ ਤੇ ਵ੍ਹਾਈਟ ਪੇਪਰ ਪੇਸ਼ ਕੀਤਾ ਹੈ, ਕੁੱਝ ਪੰਜਾਬ ਨੂੰ ਆਪ ਵੀ ਮਰਨ ਦਾ ਸ਼ੌਕ ਸੀ ਕਿ ਹੁਣ ਮਰ ਕੇ ਰਹਿਣਾ ਹੈ। ਔਰ ਇਹ ਬਦਨੀਤੀ ਸੀ ਜਾਂ ਬਦਇੰਤਜ਼ਾਮੀ ਸੀ ਜਾਂ ਬੇਈਮਾਨੀ ਸੀ ਜਾਂ ਕਿਸੇ ਦਾ ਦਬਾਅ ਸੀ ਜਾਂ ਕਿਸੇ ਦੀ ਧੌਂਸ ਸੀ ਜਾਂ ਕਿਸੇ ਪੈਸੇ ਦਾ ਲਾਲਚ ਸੀ। ਸਪੀਕਰ ਸਾਹਿਬ, ਇਹ ਹਾਊਸ ਤੇ ਜਨਾਬ, ਤੁਸੀਂ ਇਹ ਮੁਲਾਜ਼ਾ ਫਰਮਾਓ ਕਿ ਜਿਹੜੇ ਇਹ ਬਿਜਲੀ ਦੇ ਮੁਆਇਦੇ ਹੋਏ ਹਨ, ਜਿਹੜੇ ਕਿ ਅੱਜ ਪੰਜਾਬ ਦਾ ਸਦਨ ਰੱਦ ਕਰਨ ਜਾ ਰਿਹਾ ਹੈ। ਇਹ ਕਿਵੇਂ 50 ਹਜ਼ਾਰ ਕਰੋੜ ਰੁਪਿਆ, 50 ਹਜ਼ਾਰ ਕਰੋੜ ਰੁਪਏ ਦੇ ਘਾਟੇ ਦੇ ਸੌਦੇ ਹਨ। ਸਪੀਕਰ ਸਾਹਿਬ, ਇਹ ਨਫੇ ਦੇ ਸੌਦੇ ਨਹੀਂ। ਔਰ ਉਹ ਕਹਿੰਦਾ ਹੈ ਕਿ:

ਸੁਨੇ ਹੋਂਗੇ ਹਜ਼ਾਰੋਂ ਨਾਲੇ ਲਾਖੋਂ ਕੇ
ਕਲੇਜ਼ਾ ਥਾਮ ਲੇ ਦਿਲਜਲੇ ਫਰਿਆਦ ਕਰਤੇ ਹੈਂ।

ਸਪੀਕਰ ਸਾਹਿਬ ਹਿੰਦੁਸਤਾਨ ਵਿੱਚ ਬਿਜਲੀ ਦੀ ਕਿੱਲਤ ਸੀ। ਸਾਲ 2005 ਦੇ ਵਿੱਚ ਸੈਂਟਰਲ ਇਲੈਕਟ੍ਰੀਸਿਟੀ ਕਮਿਸ਼ਨ ਨੇ ਸਰਵੇ ਕਰਵਾਇਆ ਕਿ ਹਿੰਦੁਸਤਾਨ ਦੀ ਬਿਜਲੀ ਦੀ ਕਿੱਲਤ ਕਿਵੇਂ ਪੂਰੀ ਕੀਤੀ ਜਾਵੇ। ਔਰ, ਪੰਜਾਬ ਦੇ ਸਰਵੇ ਵਿੱਚ ਆਇਆ ਕਿ 1800 ਮੈਗਾਵਾਟ ਬਿਜਲੀ ਦੀ ਪੰਜਾਬ ਵਿੱਚ ਕਮੀ ਹੈ। ਇਹ ਕਮੀ ਪੂਰੀ ਹੋਣੀ ਚਾਹੀਦੀ ਹੈ। ਪੰਜਾਬ ਦੀ ਕੈਬਨਿਟ ਨੇ 7 ਸਤੰਬਰ, 2006 ਦੇ ਵਿੱਚ ਕੈਬਨਿਟ ਦੇ ਵਿੱਚ ਸਪੀਕਰ ਸਾਹਿਬ, ਇੱਕ ਮਤਾ ਪਕਾਇਆ ਕਿ ਰਾਜ ਦੇ ਵਿੱਚ ਬਿਜਲੀ ਦੀ ਘਾਟ ਨੂੰ ਪੂਰਾ ਕਰਨ ਲਈ ਮੰਤਰੀ ਪਰਿਸ਼ਦ ਨੇ ਨਾਭਾ ਤੇ ਤਲਵੰਡੀ ਸਾਬੋ ਵਿਖੇ ਬੀ.ਓ.ਟੀ. (Build Operate and Transfer) ਆਧਾਰ ਤੇ ਥਰਮਲ ਪਲਾਂਟ ਦੀ ਉਸਾਰੀ ਦੀ ਸਿਧਾਂਤਕ ਤੌਰ ਤੇ ਪ੍ਰਵਾਨਗੀ ਦਿੱਤੀ। ਪੰਜਾਬ ਰਾਜ ਬਿਜਲੀ ਬੋਰਡ ਨੂੰ ਇਸ ਸਬੰਧੀ ਵੱਖ-ਵੱਖ ਜ਼ਰੂਰੀ ਕਲੀਅਰੈਂਸਿਜ਼ ਪ੍ਰਾਪਤ ਕਰਨ ਲਈ ਤੇ ਇਨ੍ਹਾਂ ਪ੍ਰਾਜੈਕਟਾਂ ਨੂੰ ਲਾਗੂ ਕਰਨ ਲਈ ਤੁਰੰਤ ਲੋੜੀਂਦੇ ਕਦਮ ਚੁੱਕਣ ਦੀ ਹਦਾਇਤ ਵੀ ਕੀਤੀ।

5.00 / ਪ.ਸ. / ਸ਼.ਜ਼.

ਸਪੀਕਰ ਸਾਹਿਬ, ਸਿਤਮਜ਼ਰੀਫੀ ਇਹ ਦੇਖੋ ਕਿ ਸਰਵੇ ਵਿੱਚ ਆਇਆ ਕਿ 1800 ਮੈਗਵਾਟ ਬਿਜਲੀ ਦੀ ਕਮੀ ਹੈ। ਸਪੀਕਰ ਸਾਹਿਬ ਸਿਤਮਜ਼ਰੀਫੀ ਵੇਖੋ ਕਿ ਸਰਵੇ ਦੇ ਵਿੱਚ ਆਇਆ ਹੈ ਕਿ 1800 ਮੈਗਾਵਾਟ ਬਿਜਲੀ ਦੀ ਕਮੀ ਹੈ ਔਰ 4000 ਮੈਗਾਵਾਟ ਦੇ ਬਿਜਲੀ ਘਰ ਬਣਾ ਦਿੱਤੇ ਗਏ। ਜਿੰਨੀ ਲੋੜ ਨਹੀਂ ਸੀ, ਉਸ ਤੋਂ ਵੱਧ ਬਣਾ ਦਿੱਤੇ ਗਏ। ਤੁਹਾਨੂੰ ਇੱਕ ਗੱਡੀ ਦੀ ਲੋੜ ਸੀ, ਤੁਸੀਂ ਦੋ ਟੈਕਸੀਆਂ ਵੀ ਘਰੇ ਖੜ੍ਹੀਆਂ ਕਰ ਲਈਆਂ ਔਰ ਕੈਬਨਿਟ ਦੇ ਵਿੱਚ ਪਾਸ ਕੀਤਾ ਗਿਆ ਕਿ ਜਿਹੜੇ ਥਰਮਲ ਪਲਾਂਟ ਲੱਗਣਗੇ ਉਹ ਬੀ.ਓ.ਟੀ. ਤੇ ਲੱਗਣਗੇ। ਇਨ੍ਹਾਂ ਨੇ ਅਗਲਾ ਮਤਾ ਲਿਆਂਦਾ ਕਿ ਜਿਹੜਾ 2006 ਦੇ ਵਿੱਚ ਸਰਕਾਰ ਨੇ ਬੀ.ਓ.ਓ ਤੇ ਕੀਤਾ ਸੀ, ਉਸ ਨੂੰ ਬੀ.ਓ.ਟੀ ਤੇ ਲਿਆਂਦਾ ਜਾਵੇ ਅਤੇ ਲਿਖਿਆ ਕਿ the word BOT has been inadvertently mentioned. ਇਹ ਗਲਤੀ ਨਾਲ ਹੋ ਗਿਆ। ਸਪੀਕਰ ਸਾਹਿਬ, ਇਸ ਦੇ ਵਿੱਚ ਫਰਕ ਇਹ ਹੈ ਕਿ ਜਦੋਂ ਕੋਈ ਕਾਰੋਬਾਰੀ ਬੰਦਾ ਬਿਜਲੀ ਘਰ ਲਗਾਉਂਦਾ ਹੈ ਤਾਂ ਉਸ ਦੇ ਖਰਚੇ ਕਿੰਨੇ ਹਨ, ਖਰਚੇ ਤੇ ਉਸ ਨੂੰ ਵਿਆਜ ਕਿੰਨਾ ਪੈਂਦਾ ਹੈ, ਟੈਕਸ ਕਿੰਨੇ ਪੈਣਗੇ, ਉਹ ਸਾਰਾ ਕੁਝ ਲਗਾ ਕੇ 25 ਸਾਲ ਬਾਅਦ ਪੰਜਾਬ ਸਰਕਾਰ ਨੇ ਦੋ ਹਜ਼ਾਰ ਏਕੜ ਜ਼ਮੀਨ ਤਲਵੰਡੀ ਸਾਬੋ ਵਿਖੇ ਖਰੀਦ ਕੇ ਦੇ ਦਿੱਤੀ ਤੇ 25 ਸਾਲ ਬਾਅਦ ਜਿਹੜੀ ਸਰਕਾਰ ਨੂੰ ਵਾਪਸ ਆਉਣੀ ਸੀ, ਉਹ ਵੀ ਉਨ੍ਹਾਂ ਨੂੰ ਮੁਫਤ ਦੇ ਭਾਅ ਰਹਿ ਗਈ। ਸਪੀਕਰ ਸਾਹਿਬ, ਬੀ.ਓ.ਓ ਨੂੰ ਬਦਲ ਕੇ ਬੀ.ਓ.ਟੀ ਲਾਗੂ ਨਹੀਂ ਕੀਤਾ ਗਿਆ। ਇਸ ਦਾ ਮਤਲਬ ਹੀ ਇਹ ਹੈ ਕਿ additional capital cost ਲੱਗ ਗਈ। ਉਸ ਦੇ ਨਾਲ ਬਿਜਲੀ ਹੋਰ ਮਹਿੰਗੀ ਹੋ ਗਈ। ਸਪੀਕਰ ਸਾਹਿਬ, ਗੌਰਤਲਬ ਇਹ ਹੈ ਕਿ ਬਿਜਲੀ ਬਣਾਉਣ ਦੇ ਪੈਮਾਨੇ ਦੋ ਹੀ ਹੁੰਦੇ ਹਨ। ਇੱਕ ਹੁੰਦਾ ਹੈ ਕਿ ਉਸ ਦੀ ਫਿਕਸਡ ਕਾਸਟ ਕਿੰਨੀ ਹੈ। ਬਿਜਲੀ ਘਰ ਕਿੰਨੇ ਪੈਸਿਆਂ ਦੇ ਵਿੱਚ ਲੱਗੇਗਾ। ਦੂਸਰਾ ਇਹ ਹੁੰਦਾ ਕਿ ਜਿਹੜਾ ਹੀਟ ਐਕਸਚੇਂਜ ਰੇਟ ਹੈ, ਜਿਹੜਾ ਉਸ ਦੇ ਵਿੱਚ ਕੋਇਲਾ ਪੈਂਦਾ ਹੈ ਉਹ ਪਰ ਯੂਨਿਟ ਕੈਲਰੀ ਕਿੰਨੀ ਕੱਢਦਾ ਹੈ। ਸਪੀਕਰ ਸਾਹਿਬ ਫਿਕਸਡ ਕਾਸਟ ਦੇ ਵਿੱਚ ਇੱਕ ਤਾਂ return on equity ਹੁੰਦੀ ਹੈ ਕਿ ਮੈਂ ਪੈਸੇ ਲਗਾ ਰਿਹਾ ਹਾਂ ਅਤੇ ਮੈਨੂੰ ਕਿੰਨਾ ਇਜ਼ਾਫਾ ਮਿਲੇਗਾ। ਮੈਂ ਲੋਨ ਲਿਆ ਹੈ, ਉਸ ਤੇ ਵਿਆਜ ਕਿੰਨਾ ਲੱਗ ਰਿਹਾ ਹੈ। Interest charges on working capital ਤੇ ਮੈਨੂੰ ਕਿੰਨਾ ਵਿਆਜ ਲੱਗ ਰਿਹਾ ਹੈ। Depreciation ਕਿੰਨੀ ਹੋਵੇਗੀ। All statutory taxes & levies, operational and maintenance cost ਕਿੰਨੀ ਹੋਵੇਗੀ। ਸਪੀਕਰ ਸਾਹਿਬ, ਸਿਤਮਜ਼ਰੀਫੀ ਇਹ ਵੀ ਹੈ ਕਿ ਕੰਪਨੀ ਨੇ ਜਿਹੜੀ return on equity ਲਈ ਹੈ, ਉਹ 16 ਪ੍ਰਤੀਸ਼ਤ ਲਈ ਹੈ। ਇਨ੍ਹਾਂ ਨੇ 25 ਸਾਲ ਲਈ ਇਹ ਜਿਹੜਾ 16 ਪ੍ਰਤੀਸ਼ਤ ਪ੍ਰਾਫਿਟ ਹੈ, ਉਹ ਫਿਕਸਡ ਕਾਸਟ ਦੇ ਵਿੱਚ ਸ਼ਾਮਲ ਕਰ ਲਿਆ। ਸਪੀਕਰ ਸਾਹਿਬ, ਇਕੱਲਾ ਇਹ ਹੀ ਨਹੀਂ, ਆਪਣੇ ਕੋਲ ਜਿਹੜਾ ਕੋਇਲਾ ਸੀ, ਇਸ ਸਬੰਧੀ ਸਾਡੇ ਕੋਲ ਚਾਰ ਆਪਸ਼ਨ ਸਨ ਕਿ ਕੀ ਅਸੀਂ captive mines ਰੱਖੀਏ ਜਾਂ ਇਹ imported coal ਤੇ ਚੱਲੇਗਾ ਜਾਂ ਫਿਰ

ਜਿਹੜਾ ਠੇਕੇਦਾਰ ਹੈ ਉਹ ਆਪ ਕੋਇਲਾ ਲੈ ਕੇ ਆਵੇਗਾ ਜਾਂ ਕੀ ਬਿਜਲੀ ਬੋਰਡ ਇਸ ਦਾ ਇੰਤਜ਼ਾਮ ਕਰੇਗਾ? ਪਰ ਸਪੀਕਰ ਸਾਹਿਬ, ਦੁੱਖ ਦੀ ਗੱਲ ਇਹ ਹੈ ਕਿ ਕੈਬਨਿਟ ਨੇ ਕਿਹਾ ਕਿ ਜਿਹੜਾ ਬਿਜਲੀ ਬੋਰਡ ਹੈ, ਉਹ ਕੋਇਲੇ ਦਾ ਇੰਤਜ਼ਾਮ ਕਰਕੇ ਦੇਵੇਗਾ ਔਰ ਜਿਹੜੀ ਐਫੀਸ਼ੀਐਂਸੀ ਆਉਣੀ ਸੀ, ਸਿਰਫ ਕੋਇਲਾ ਹੀ ਨਹੀਂ ਜਿਹੜੀ ਕੋਇਲੇ ਦੀ ਟ੍ਰਾਂਸਪੋਰਟੇਸ਼ਨ ਕਾਸਟ ਹੈ, ਉਹ ਵੀ ਸਰਕਾਰ ਨੇ ਦੇਣੀ ਹੈ। ਸਪੀਕਰ ਸਾਹਿਬ, ਜਿਹੜਾ ਠੇਕੇਦਾਰ ਹੈ, ਉਸ ਨੂੰ ਕੋਈ ਇੰਨਸੈਂਟਿਵ ਨਹੀਂ ਬਚਦਾ ਕਿ ਉਸ ਨੂੰ ਕੋਇਲਾ ਸਸਤਾ ਮਿਲੇ। ਦੂਜੀ ਗੱਲ ਇਹ ਹੈ ਕਿ ਜਦੋਂ ਕੋਇਲਾ ਲੋਡ ਹੁੰਦਾ ਹੈ ਤਾਂ ਉਸ ਦੀ ਸਾਨੂੰ gross calorific value ਦੱਸੀ ਜਾਂਦੀ ਹੈ ਅਤੇ ਉਹ 3200 ਦੱਸੀ ਜਾਂਦੀ ਹੈ। ਜਦੋਂ ਉਹ ਰੇਲ ਗੱਡੀ ਦੇ ਵਿੱਚ ਰਾਜਪੁਰੇ ਜਾਂ ਤਲਵੰਡੀ ਸਾਬੋ ਆਉਂਦਾ ਹੈ ਤਾਂ ਸਾਨੂੰ ਇਹ ਕਿਹਾ ਜਾਂਦਾ ਹੈ ਕਿ ਇਸ ਦੀ ਜਿਹੜੀ ਜੀ.ਸੀ.ਵੀ. ਹੈ, ਉਹ 2200 ਰਹਿ ਗਈ ਹੈ। ਇਸ ਦਾ ਮਤਲਬ ਕਿ ਦੋਵੇਂ ਪਾਸੇ ਸਾਡਾ ਸਿਰ ਤੇ ਸਾਡੀਆਂ ਜੁੱਤੀਆਂ। ਸਪੀਕਰ ਸਾਹਿਬ, ਇਹ ਜਿਹੜੇ ਵਾਅਦੇ ਹੋਏ ਹਨ, ਇਨ੍ਹਾਂ ਨੇ ਪੰਜਾਬ ਵਾਸਤੇ 50 ਹਜ਼ਾਰ ਕਰੋੜ ਦਾ ਇੱਕ ਖਸਾਰਾ ਜਿਹੜਾ ਹੈ, ਉਸ ਨੇ ਖਪਤਕਾਰਾਂ ਦੇ ਅਤੇ ਪੰਜਾਬੀ ਕੌਮ ਦੇ ਪੈਰਾਂ ਦੇ ਵਿੱਚ ਗੁਲਾਮੀ ਦੀਆਂ ਬੇੜੀਆਂ ਪਾ ਦਿੱਤੀਆਂ ਹਨ।

5.05 / ਜ.ਸ. / ਸ਼.ਜ.

ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਹਾਊਸ ਦੇ ਅੱਗੇ ਰੱਖਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਦੀ ਤਰਾਸਦੀ ਦੇਖੋ ਕਿ ਕਿੰਨੇ ਖੋਟੇ ਭਾਗ ਹੋਣੇ ਹਨ ਕਿ ਸਾਡੇ ਕੋਲ ਇੱਕ ਗੌਰਮਿੰਟ ਆਫ ਇੰਡੀਆ ਨੇ ਕਿਹਾ ਸੀ ਕਿ ਅਸੀਂ ਤੁਹਾਨੂੰ ਕੋਲੇ ਦੀ ਖਾਣ ਹੀ ਦੇ ਦਿੰਦੇ ਹਾਂ, ਕੋਲੇ ਦੀ ਖਾਣ ਪਤਾ ਨਹੀਂ ਇਲਾਕੇ ਦੇ ਨਾਂ ਹੈ, ਪਤਾ ਨਹੀਂ ਖਾਣ ਦਾ ਨਾਂ ਹੈ। ਉਸ ਦਾ ਨਾਂ ਪਛਵਾੜਾ ਕੋਲ ਮਾਈਨ ਹੈ, ਉਸ ਦਾ ਕੋਲਾ ਜਿਹੜਾ ਹੈ ਉਹ ਬਹੁਤ ਅੱਛੇ ਗਰੇਡ ਦਾ ਹੈ। ਕੈਬਨਿਟ ਨੇ ਤੇ ਬਿਜਲੀ ਬੋਰਡ ਦੇ ਸਾਰੇ ਡਾਇਰੈਕਟਰਜ਼ ਨੇ ਇਹ ਕੀਤਾ ਕਿ ਜਿਹੜੇ ਬਿਜਲੀ ਘਰ ਲੱਗਣਗੇ, ਇਹ ਪਛਵਾੜਾ ਜਿਹੜੀ ਕੋਲ ਮਾਈਨ ਹੈ, ਇਥੋਂ ਕੋਲਾ ਆਵੇਗਾ ਕਿਉਂਕਿ ਇਸ ਦਾ ਕੋਲਾ ਅੱਛੇ ਗਰੇਡ ਦਾ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਰਹਿ ਜਾਉਗੇ ਕਿ ਇਕ ਸਾਈਟ ਉਤੇ ਇਕ ਕਿਸੇ ਨੇ ਪੈਨਸਿਲ ਨਾਲ ਲਿਖ ਦਿੱਤਾ ਕਿ ਮੈਂ ਮੈਂਬਰ ਜੈਨਰੇਸ਼ਨ ਤੇ ਸਾਰਿਆਂ ਨਾਲ ਡਿਸਕਸ ਕਰ ਲਿਆ ਹੈ ਕਿ ਇਹ ਕੋਲਾ ਨਹੀਂ, ਕੋਲਾ ਕਿਤੋਂ ਹੋਰ ਆ ਜਾਵੇਗਾ। 25 ਤੋਂ 30 ਪੈਸੇ ਪ੍ਰਤੀ ਯੂਨਿਟ ਬਿਜਲੀ ਦਾ ਜਿਹੜਾ 25 ਸਾਲ ਘੱਟ ਹੋਣਾ ਸੀ, ਸਪੀਕਰ ਸਾਹਿਬ, ਪੰਜਾਬ ਦਾ ਦਰਅਸਲ ਮਜ਼ਾਕ ਬਣਾ ਦਿੱਤਾ । ਸਪੀਕਰ ਸਾਹਿਬ, ਅੱਜ ਸੀ.ਐਮ.ਸਾਹਿਬ ਬੈਠੇ ਹਨ, ਹਾਊਸ ਬੈਠਾ ਹੈ। ਮੈਂ ਚਾਹੁੰਦਾ ਹਾਂ ਕਿ ਇੱਕ ਕਮਿਸ਼ਨ ਦੇ ਤਹਿਤ, ਚਲੋ ਇਹ ਤਾਂ ਕੋਈ ਲੀਗਲ ਲੜਾਈ ਲੜਨੀ ਹੈ, ਅੱਡ ਹੈ ਪਰ ਇਕ ਕਮਿਸ਼ਨ ਦੇ ਤਹਿਤ ਇਸ ਦੀ ਤਹਿਕੀਕਾਤ ਹੋਣੀ ਚਾਹੀਦੀ ਹੈ ਕਿ ਇਹ ਕੌਣ ਲੋਕ ਸੀ ਜਿਨ੍ਹਾਂ ਨੇ ਪੰਜਾਬ ਨੂੰ ਏਡਾ ਵੱਡਾ ਨੁਕਸਾਨ ਪਹੁੰਚਾਇਆ (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਸਪੀਕਰ ਸਾਹਿਬ,

ਇਹ ਬੜੇ ਕਮਜ਼ੋਰ ਦਿਲ ਦੇ ਲੋਕ ਹਨ ਔਰ ਜਿਸ ਦਿਨ ਤੁਸੀਂ ਕਮਿਸ਼ਨ ਬਿਠਾ ਦਿੱਤਾ, ਫੌਜਦਾਰੀ ਦੇ ਮੁਕੱਦਮੇ ਦਰਜ ਹੋ ਗਏ, ਇਹ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਇਹ ਸੁਲਤਾਨੀ ਗਵਾਹ ਬਣ ਜਾਣਗੇ, ਆਪੇ ਹੀ ਦੱਸ ਦੇਣਗੇ ਕਿ ਕੌਣ ਬੰਦੇ ਸੀ ਜਿਨ੍ਹਾਂ ਨੇ ਪੰਜਾਬ ਨਾਲ ਏਡਾ ਵੱਡਾ ਧਰੋਹ ਕੀਤਾ। ਇਸ ਤੋਂ ਪਹਿਲਾਂ 31000 ਕਰੋੜ ਦਾ ਸੀ.ਸੀ.ਐਲ. ਜਿਹੜਾ ਪੰਜਾਬ ਨੂੰ ਫਾਲਤੂ ਦੇਣਾ ਪਿਆ ਲੇਕਿਨ ਸਪੀਕਰ ਸਾਹਿਬ, ਇਹ ਤਾਂ ਤਕਰੀਬਨ 50000 ਕਰੋੜ ਰੁਪਏ ਦਾ ਨੁਕਸਾਨ ਜਿਹੜਾ ਪੰਜਾਬ ਨੂੰ ਝੇਲਣਾ ਪੈ ਰਿਹਾ ਹੈ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਪੰਜਾਬ ਦੀ ਇੱਕ ਅਜੀਬ ਕੈਫੀਅਤ ਹੈ ਕਿ ਪੰਜਾਬ ਵਿਚ ਬਿਜਲੀ ਦੀ ਡਿਮਾਂਡ ਸਿਰਫ ਚਾਰ ਮਹੀਨੇ ਰਹਿੰਦੀ ਹੈ, ਵੈਸੇ ਜਿਹੜੀ ਸਾਡੀ ਬੇਸ ਡਿਮਾਂਡ ਹੈ ਉਹ 6000 ਮੈਗਾਵਾਟ ਹੈ ਪਰ ਚਾਰ ਮਹੀਨੇ ਜੁਲਾਈ, ਅਗਸਤ, ਸਤੰਬਰ, ਤੇ ਅਕਤੂਬਰ, ਇਨ੍ਹਾਂ ਚਾਰ ਮਹੀਨਿਆਂ ਵਿਚ ਕਿਉਂਕਿ ਝੋਨੇ ਦੀ ਕਾਸ਼ਤ ਹੁੰਦੀ ਹੈ, ਇਹ ਬਿਜਲੀ ਦੀ ਜਿਹੜੀ ਡਿਮਾਂਡ ਹੈ, ਇਹ ਦੁੱਗਣੀ ਹੋ ਜਾਂਦੀ ਹੈ, 12, 13, 14 ਹਜ਼ਾਰ ਮੈਗਾਵਾਟ ਹੋ ਜਾਂਦੀ ਹੈ। ਇਨ੍ਹਾਂ ਨੇ ਜਿਹੜੀ ਪੰਜਾਬ ਦੀ ਪੀਕ ਡਿਮਾਂਡ ਸੀ, ਜਿੰਨੀ ਪੰਜਾਬ ਨੂੰ ਉਹ ਸਾਰੇ ਸਾਲ ਵਾਸਤੇ ਇਨ੍ਹਾਂ ਨੇ ਇਹ ਪਲਾਂਟ ਲਗਾ ਲਏ, ਉਦੋਂ ਕਿਉਂਕਿ ਡਿਮਾਂਡ ਹੁੰਦੀ ਨਹੀਂ ਔਰ ਇਹ ਘਾਟਾ ਅੱਠ ਮਹੀਨੇ ਅਸੀਂ ਇਨ੍ਹਾਂ ਨੂੰ ਬਿਜਲੀ ਵਰਤਦੇ ਨਹੀਂ ਪਰ ਇਨ੍ਹਾਂ ਨੂੰ ਫਿਕਸਡ ਕਾਸਟ ਦੀ ਦਿੰਦੇ ਹਾਂ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਇਨ੍ਹਾਂ ਨੇ ਕੋਈ ਸੇਫਗਾਰਡ ਗਰੰਟੀਜ਼ ਨਹੀਂ ਰੱਖੀਆਂ ਕਿ ਜਿਹੜੇ ਚਾਰ ਮਹੀਨਿਆਂ ਵਿਚ ਸਾਨੂੰ ਜਿਹੜੀ ਬਿਜਲੀ ਦੀ ਲੋੜ ਹੈ, ਉਹ ਤਾਂ ਗਰੰਟੀ ਕਰਦੇ ਰਹੋ। ਸਪੀਕਰ ਸਾਹਿਬ, ਮੈਂ ਪ੍ਰਾਈਵੇਟ ਠੇਕੇਦਾਰ ਹਾਂ, ਮੈਂ ਜੂਨ ਦੇ ਮਹੀਨੇ ਵਿੱਚ ਆਪਣੀ ਮੈਂਟੀਨੈਂਸ ਸ਼ੁਰੂ ਕਰ ਦਿਆਂਗਾ। ਜੂਨ, ਜੁਲਾਈ, ਅਗਸਤ, ਸਤੰਬਰ, ਮੈਂ ਪੰਜਾਬ ਸਰਕਾਰ ਨੂੰ ਨਾ ਵੀ ਬਿਜਲੀ ਦੇਵਾਂ, ਜੇ ਸਾਰੇ ਸਾਲ ਦੀ ਐਵਰੇਜ ਮੈਂ 70 ਪ੍ਰਤੀਸ਼ਤ ਦੇ ਦਿੱਤੀ ਤਾਂ ਮੈਂ ਸੁਰਖੁਰੂ ਹੋ ਗਿਆ, ਮੈਨੂੰ ਪੰਜਾਬ ਸਰਕਾਰ ਨੂੰ ਕੋਈ ਮੇਰੇ ਉਤੇ ਜੁਰਮਾਨਾ ਨਹੀਂ ਹੈ। ਸਪੀਕਰ ਸਾਹਿਬ, ਇਹ ਜਿਹੜੀਆਂ ਜਿੰਨੀਆਂ ਵੀ ਇਨ੍ਹਾਂ ਨੇ ਕੋਈ ਕੰਡੀਸ਼ਨਜ਼ ਰੱਖੀਆਂ, they were actually loaded against the state of Punjab. ਸਪੀਕਰ ਸਾਹਿਬ, ਇਹੀ ਵਜ੍ਹਾ ਹੈ, ਹੁਣ ਇਹ ਜਿਹੜੇ ਥਰਮਲ ਪਲਾਂਟ ਜਿਨ੍ਹਾਂ ਨਾਲ ਵਾਅਦੇ ਹੋਏ ਸੀ, ਇਨ੍ਹਾਂ ਨਾਲ ਇਹ ਵੀ ਹੋਇਆ ਸੀ ਕਿ ਤੁਸੀਂ ਕਿੰਨੇ ਟਾਈਮ ਵਿਚ ਬਣਾ ਦਿਉਗੇ ਔਰ ਇਨ੍ਹਾਂ ਨੇ ਟਾਈਮ ਜੋ ਓਵਰ ਰੰਨ ਦੀ ਕਾਸਟ ਸੀ, ਸਪੀਕਰ ਸਾਹਿਬ, ਦੁੱਖ ਦੀ ਗੱਲ ਇਹ ਹੈ ਕਿ ਜਿਹੜਾ ਤਲਵੰਡੀ ਸਾਬੋ ਦਾ ਪਲਾਂਟ ਹੈ, ਉਸ ਦੇ ਖਿਲਾਫ ਜਿਹੜੀ ਕਾਸਟ ਓਵਰਰੰਨ ਹੈ ਉਹ ਤਕਰੀਬਨ 952 ਕਰੋੜ ਰੁਪਿਆ ਬਣਦੀ ਹੈ ਔਰ ਉਨ੍ਹਾਂ ਨੇ ਸਟੇਅ ਲੈ ਛੱਡਿਆ ਹੈ, ਟਾਈਮ ਸਿਰ ਬਿਜਲੀ ਘਰ ਵੀ ਨਹੀਂ ਲੱਗੇ, ਸਾਰੀਆਂ ਕੰਡੀਸ਼ਨਜ਼ ਉਨ੍ਹਾਂ ਦੇ ਹੱਥ ਵਿਚ ਸੀ, ਨਾਭਾ ਪਾਵਰ ਪਲਾਂਟ ਵਿਚ 45 ਕਰੋੜ ਹੋਇਆ। ਉਸੇ ਤਰ੍ਹਾਂ ਸਪੀਕਰ ਸਾਹਿਬ, ਜਦੋਂ ਇਹ ਥਰਮਲ ਪਲਾਂਟ ਲੱਗੇ ਸੀ ਤਾਂ ਥੋੜ੍ਹੇ ਦਿਨਾਂ ਬਾਅਦ ਇਨ੍ਹਾਂ ਨੂੰ ਮੈਗਾ ਥਰਮਲ ਪਲਾਂਟ ਦਾ ਸਟੇਟਸ ਮਿਲ ਗਿਆ ਜਿਸ ਦੇ ਨਾਲ ਇਨ੍ਹਾਂ ਨੂੰ

ਕਸਟਮਜ਼ ਡਿਊਟੀ, ਐਕਸਾਈਜ਼ ਡਿਊਟੀ, ਕਿਉਂਕਿ ਮਸ਼ੀਨਰੀ ਬਾਹਰੋਂ ਆਉਣੀ ਹੁੰਦੀ ਹੈ, ਇਨ੍ਹਾਂ ਨੇ ਉਸ ਜਿਹੜੀ ਕਸਟਮਜ਼ ਤੇ ਐਕਸਾਈਜ਼ ਡਿਊਟੀ ਸੀ ਜਾਂ ਕੈਪੀਟਲ ਕਾਸਟ ਦਾ ਇਨ੍ਹਾਂ ਨੂੰ ਫਾਇਦਾ ਮਿਲਿਆ ਸੀ, ਉਹ ਵੀ ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਨੂੰ ਪਾਸ-ਆਨ ਨਹੀਂ ਕੀਤਾ। ਜੇ ਉਹ ਕਰ ਦਿੰਦੇ ਤਾਂ ਘੱਟੋ ਘੱਟ 35 ਤੋਂ 40 ਪੈਸੇ ਬਿਜਲੀ ਸਸਤੀ ਹੋ ਜਾਣੀ ਸੀ। ਸਪੀਕਰ ਸਾਹਿਬ, ਇਹ ਆਪਣੇ ਨਾਲ ਲਿਟੀਗੇਸ਼ਨ ਵਿਚ ਗਏ ਹੋਏ ਹਨ ਔਰ ਇਨ੍ਹਾਂ ਨੇ ਸਟੇਅ ਆਰਡਰ ਲਏ ਹਨ, ਇਨ੍ਹਾਂ ਦੀਆਂ ਬੈਂਕ ਗਰੰਟੀਜ਼ ਜਿਹੜੀਆਂ ਪੰਜਾਬ ਕੋਲ ਸੀ ਉਹ ਵੀ ਖਤਮ ਹੋ ਚੁੱਕੀਆਂ ਹਨ। ਇਸ ਕਿਸਮ ਦੇ ਸੂਰਤੇਹਾਲ ਹੈ। ਇਸੇ ਤਰ੍ਹਾਂ ਹੀ ਸਪੀਕਰ ਸਾਹਿਬ, ਥੋੜ੍ਹੇ ਸਾਲਾਂ ਬਾਅਦ ਇੱਕ ਗੌਰਮਿੰਟ ਆਫ ਇੰਡੀਆ ਦਾ ਜਾਂ ਮਨਿਸਟਰੀ ਆਫ ਇਨਵਾਇਰਨਮੈਂਟ ਦਾ ਆ ਗਿਆ ਕਿ ਜਿੰਨੇ ਹਿੰਦੁਸਤਾਨ ਵਿਚ ਥਰਮਲ ਚਲ ਰਹੇ ਹਨ ਉਨ੍ਹਾਂ ਨੂੰ ਖਾਸ ਤੌਰ ਤੇ ਜਿਸ ਨੂੰ ਐਫ.ਜੀ.ਡੀ.ਕਹਿੰਦੇ ਹਨ, ਜਿਨ੍ਹਾਂ ਨੂੰ ਐਸ.ਐਨ.ਸੀ.ਆਰ. ਕਹਿੰਦੇ ਹਨ, ਇਹ ਕਿਸਮ ਦੀ ਯੰਤਰ ਲਗਾਉਣੇ ਪੈਣੇ ਹਨ ਜਿਸ ਨਾਲ ਪਲਿਊਸ਼ਨ ਨਾ ਹੋਵੇ।

5.10 / ਬ.ਕ. / ਅ.ਗ.

ਹੁਣ ਇਨ੍ਹਾਂ ਨੇ ਸਾਡੇ ਤੇ ਇਹ ਵੀ ਮੁਕੱਦਮਾ ਕੀਤਾ ਹੋਇਆ ਹੈ ਕਿ ਇਹ ਸਾਰਾ ਕੋਸਟ ਪੰਜਾਬ ਸਰਕਾਰ ਦੇਵੇਗੀ ਅਤੇ ਜੇ ਇਹ ਕਾਮਯਾਬ ਹੋ ਜਾਂਦਾ ਹੈ ਕਿਉਂਕਿ ਸਾਡਾ ਇਨ੍ਹਾਂ ਨਾਲ ਇਸ ਬਾਰੇ ਵਾਦ-ਵਿਵਾਦ ਚੱਲ ਰਿਹਾ ਹੈ, ਇਸ ਨਾਲ ਘੱਟੋ ਘੱਟ 5,000 ਕਰੋੜ ਦਾ ਵਾਧਾ, environmentalconformity ਪੰਜਾਬ ਸਿਰ ਪੈ ਜਾਣੀ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਵੀ ਕੀਤਾ ਹੈ ਕਿ ਜਿਹੜੀ ਇਨ੍ਹਾਂ ਨੂੰ fixed cost payment ਕਰਨੀ ਹੈ ਜੇਕਰ ਉਹ ਇਕ ਦਿਨ ਵੀ ਲੇਟ ਹੋ ਜਾਵੇ ਤਾਂ ਇਕ ਦਿਨ ਦਾ ਸਾਢੇ 14% ਇੰਟ੍ਰਸਟ ਦੇਣਾ ਪੈਣਾ ਹੈ ਜਦਕਿ ਬਜ਼ਾਰ ਵਿੱਚ ਸਾਢੇ 7% ਰੇਟ ਚੱਲ ਰਿਹਾ ਹੈ। ਸਪੀਕਰ ਸਾਹਿਬ, ਮੇਰਾ ਸ਼ਹਿਰ ਬਠਿੰਡਾ ਹੈ, ਜਿੱਥੇ ਫੜ੍ਹੀਆਂ ਵਾਲੇ, ਰੇਹੜੀਆਂ ਵਾਲੇ ਆਸੇ-ਪਾਸੇ ਲਗਾ ਲੈਂਦੇ ਹਨ ਅਤੇ ਕਮੇਟੀ ਵਾਲੇ ਚੁੱਕਣ ਆ ਜਾਂਦੇ ਹਨ। ਜਿਹੜਾ ਗਰੀਬ ਬੰਦਾ ਕੇਲੇ ਵੇਚ ਰਿਹਾ ਹੈ, ਸੰਤਰੇ ਵੇਚ ਰਿਹਾ ਹੈ, ਉਹ ਕਮੇਟੀ ਦੇ ਟਰੱਕ ਪਿੱਛੇ ਭੱਜਦਾ ਹੈ ਤਾਂ ਕਿ ਆਪਣਾ ਮਾਲ ਵਾਪਸ ਲੈ ਆਵੇ। ਸਪੀਕਰ ਸਾਹਿਬ, ਦੁੱਖ ਇਸ ਗੱਲ ਦਾ ਹੈ ਕਿ 10 ਸਾਲ ਅਕਾਲੀ ਦਲ ਦੀ ਸਰਕਾਰ ਰਹੀ ਹੈ, ਖੈਰ ਇਨ੍ਹਾਂ ਨੇ ਤਾਂ ਕਰਨਾ ਹੀ ਕੀ ਸੀ? ਚੰਨੀ ਸਰਕਾਰ-ਚੰਗੀ ਸਰਕਾਰ ਉਸ ਟਰੱਕ ਦੇ ਮਗਰ ਭੱਜੀ, ਉਸ ਵਿੱਚ ਕੇਲੇ ਅਤੇ ਸੰਤਰੇ ਨਹੀਂ ਸਨ, ਇਹ 50,000 ਕਰੋੜ ਦਾ ਮਸਲਾ ਹੈ ਜੋ ਕਿ ਪੰਜਾਬ ਦੇ ਲੋਕਾਂ ਨੂੰ ਵਾਪਸ ਲੈ ਕੇ ਦੇਣਾ ਹੈ। ਜੇ ਇਹ ਵਾਪਸ ਆ ਜਾਂਦਾ ਹੈ ਤਾਂ ਘੱਟੋ ਘੱਟ 50,000 ਕਰੋੜ ਰੁਪਿਆ ਇਹ ਬਚੇਗਾ ਅਤੇ ਇਸ ਦੇ ਨਾਲ ਹੀ ਬਿਜਲੀ ਦੇ ਰੇਟ, ਜਿਹੜੇ ਕਿ ਸਰਕਾਰ ਨੇ 3/- ਰੁਪਏ ਘਟਾਏ ਹਨ, ਅਸੀਂ ਪੁਖ਼ਤਾ ਤੌਰ ਤੇ ਇਸ ਨੂੰ ਚਲਾ ਸਕਾਂਗੇ। ਅੱਜ ਸਦਨ ਵਿੱਚ ਤੁਹਾਡੇ ਸਾਮ੍ਹਣੇ ਦੋ ਬਿਲ ਲਿਆਂਦੇ ਗਏ ਹਨ, ਜਿਹੜੀ 4,000 ਮੈਗਾਵਾਟ

ਬਿਜਲੀ ਦੀ ਜ਼ਰੂਰਤ ਨਹੀਂ ਹੈ ਅਤੇ ਰਿਨਿਊਏਬਲ ਐਨਰਜੀ ਸਬੰਧੀ ਸ਼੍ਰੀ ਰਾਜ ਕੁਮਾਰ ਵੇਰਕਾ ਸਾਹਿਬ ਬਿਲ ਲਿਆਏ ਹਨ, 900 ਮੈਗਾਵਾਟ ਬਿਜਲੀ ਗਰਿੱਡ ਵਿੱਚ ਆ ਗਈ ਹੈ।

ਮੈਂ ਸਮਝਦਾ ਹਾਂ ਕਿ ਬਦਨੀਤੀ, ਬਦਇੰਤਜ਼ਾਮੀ, ਧੌਂਸ ਅਤੇ ਪੈਸੇ ਦਾ ਲਾਲਚ ਇਸ ਵਿੱਚ ਮਿਲਿਆ ਹੋਇਆ ਹੈ ਵਰਨਾ ਕੋਈ ਵੀ ਬੰਦਾ ਇਹ ਨਹੀਂ ਕਹਿ ਸਕਦਾ ਕਿ inadvertantly BOT ਦੀ ਜਗ੍ਹਾ BOO ਬਣ ਗਿਆ। ਸਪੀਕਰ ਸਾਹਿਬ, ਕਿਵੇਂ ਹੋ ਸਕਦਾ ਹੈ ਕਿ ਜਿਹੜੀ ਵੀ ਚਾਲ ਪੰਜਾਬ ਚੱਲ ਰਿਹਾ ਹੈ, ਜਿਹੜੇ ਇਥੋਂ ਉੱਠ ਕੇ ਗਏ ਹਨ, ਇਸ ਬਾਰੇ ਕਿਸੇ ਕਵੀ ਨੇ ਕਿਹਾ ਹੈ –

ਆਜ ਕੇ ਮਾਹੌਲ ਮੇਂ ਦਵਾ ਕਿਆ ਹੈ, ਦੁਆ ਕਿਆ ਹੈ,
ਕਾਤਿਲ ਯਹਾਂ ਖੁਦ ਪੂਛਤੇਂ ਹੈ, ਹੂਆ ਕਿਆ ਹੈ, ਹੂਆ ਕਿਆ ਹੈ।

ਸਪੀਕਰ ਸਾਹਿਬ, ਇਹ ਤਾਂ ਬੋਲਦੇ ਹੀ ਨਹੀਂ ਕਿ 50,000 ਕਰੋੜ ਰੁਪਿਆ ਕਿਥੋਂ ਆਏਗਾ। ਮੈਂ ਜੇਕਰ ਬੋਲਾਂਗਾ ਤਾਂ ਮੁਖ਼ਤਸਰ ਬੋਲਾਂਗਾ। ਮੈਂ ਸਦਨ ਨੂੰ ਸਿਫਾਰਸ਼ ਕਰਾਂਗਾ ਕਿ ਪੰਜਾਬ ਦੀ ਹਿਸਟਰੀ ਵਿੱਚ ਇਸ ਤੋਂ ਵੱਡਾ ਪੰਜਾਬ ਨਾਲ ਫਰਾਡ, ਸਕੈਮ ਜਾਂ ਧ੍ਰੋਹ ਇਸ ਤੋਂ ਪਹਿਲਾਂ ਕਦੇ ਨਹੀਂ ਹੋਇਆ। ਸਪੀਕਰ ਸਾਹਿਬ, ਬਿਜਲੀ ਦੇ ਮੁਆਇਦਿਆਂ ਸਬੰਧੀ ਲੀਗਲ ਐਂਗਲ ਹੈ, ਇਹ ਇਕ ਰੈਗੂਲੇਟਰ ਹੈ। ਅਸੀਂ ਚਾਹੁੰਦੇ ਹਾਂ ਕਿ redetermination of tariff and redetermination of fixed cost ਨੂੰ ਮੁੜ ਤੋਂ ਵਿਚਾਰਿਆ ਜਾਵੇ। ਸਪੀਕਰ ਸਾਹਿਬ, ਇਹ ਵੀ ਗੌਰਤਲਬ ਹੈ ਕਿ ਜਿਸ ਵੇਲੇ ਥਰਮਲ ਪਲਾਂਟ ਲੱਗੇ ਸੀ, ਉਦੋਂ ਵਿਆਜ 15% ਹੁੰਦਾ ਸੀ ਅਤੇ ਅੱਜ ਵਿਆਜ 7% ਰਹਿ ਗਿਆ ਹੈ। ਹਰ ਚੀਜ਼ ਘੱਟ ਗਈ ਹੈ। ਇਸ ਕਰਕੇ ਮੈਂ ਇਸ ਬਿਲ ਨੂੰ ਬੜੀ ਆਸ ਦੀ ਨਿਗਾਹ ਨਾਲ ਵੇਖ ਰਿਹਾ ਹੈ। ਮੇਰਾ ਦਿਲ ਇਸ ਗੱਲ ਦੀ ਗਵਾਹੀ ਦੇਣ ਨੂੰ ਤਿਆਰ ਹੈ ਕਿ ਇਸ ਦੇ ਨਾਲ ਪੰਜਾਬ ਦੀ ਕਿਸਮਤ ਬਦਲੇਗੀ, ਪੰਜਾਬ ਦੀ ਤਕਦੀਰ ਬਦਲੇਗੀ, ਪੰਜਾਬ ਦੇ ਹਾਲਾਤ ਬਦਲਣਗੇ ਅਤੇ ਜਿਹੜੀ ਚੰਗੀ ਸਰਕਾਰ ਆਈ ਹੈ, ਉਸ ਨੇ ਜਿਹੜਾ ਕਦਮ ਅੱਜ ਪੁੱਟਿਆ ਹੈ, ਇਹ ਕਦਮ ਅੱਜ ਤੋਂ 15 ਸਾਲ ਪਹਿਲਾਂ ਚੁੱਕਣਾ ਚਾਹੀਦਾ ਸੀ। ਮੈਂ ਸਦਨ ਨੂੰ ਕਹਾਂਗਾ ਕਿ ਸਰਵਸੰਮਤੀ ਨਾਲ ਇਹ ਦੋਵੇਂ ਬਿਲ ਪਾਸ ਕੀਤੇ ਜਾਣ। ਧੰਨਵਾਦ।

5.15 / ਕ.ਕ./ਅ.ਗ.

**ਸ਼੍ਰੀ ਕੰਵਰ ਸੰਧੂ (ਖਰੜ)**: ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਵਿੱਤ ਮੰਤਰੀ ਜੀ ਨੇ ਬਹੁਤ ਡਿਟੇਲ ਦੇ ਵਿੱਚ ਐਕਸਪਲੇਨ ਕੀਤਾ ਹੈ ਕਿ ਐਗਜ਼ੈਕਟਲੀ ਹੋਇਆ ਕੀ ਹੈ। ਜਿਹੜੀ ਡਿਮਾਂਡ ਸੀ, ਉਹ ਕਿਵੇਂ ਜ਼ਿਆਦਾ ਦਿਖਾ ਕੇ ਨਵੇਂ ਪਾਵਰ ਪਲਾਂਟਸ ਨਾਲ ਐਗਰੀਮੈਂਟ ਕੀਤਾ ਗਿਆ। ਇਹ ਵੀ ਉਨ੍ਹਾਂ ਨੇ ਦੱਸਿਆ ਕਿ ਪਿੱਚਵਾੜਾ ਮਾਈਨ

ਦੀ ਜਗ੍ਹਾ ਤੇ ਮਹਾਂਨਦੀ ਦੇ ਨੇੜੇ ਉੜੀਸਾ ਤੋਂ ਕੋਇਲਾ ਖਰੀਦਿਆ ਗਿਆ। ਉਨ੍ਹਾਂ ਨੇ ਸਿਫਾਰਸ਼ ਕੀਤੀ ਹੈ ਕਿ ਇਸ ਦੀ ਤਫ਼ਤੀਸ਼ ਵਾਸਤੇ ਕਮਿਸ਼ਨ ਬਣਨਾ ਚਾਹੀਦਾ ਹੈ। ਸਪੀਕਰ ਸਾਹਿਬ, ਗੌਰੇਤਲਬ ਗੱਲ ਇਹ ਵੀ ਹੈ ਕਿ ਵਿੱਤ ਮੰਤਰੀ ਸਾਹਿਬ ਤਾਂ ਇਸ ਤਰ੍ਹਾਂ ਦੱਸ ਰਹੇ ਸੀ ਕਿ ਜਿਵੇਂ ਇਨ੍ਹਾਂ ਨੂੰ ਪਹਿਲੀ ਵਾਰੀ ਪਤਾ ਲੱਗਾ ਹੈ ਕਿ ਆਹ ਕੁਝ ਹੋਇਆ। There is something called collective responsibility of the Cabinet. ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਹੀ ਨਹੀਂ ਹੈ ਕਿ ਇਹੋ ਹੀ ਵਿੱਤ ਮੰਤਰੀ ਸਾਹਿਬ ਉਸ ਵੇਲੇ ਵੀ ਵਿੱਤ ਮੰਤਰੀ ਹੀ ਸਨ? ਜਦੋਂ ਇਹ ਸਭ ਕੁਝ ਹੋ ਰਿਹਾ ਸੀ ਤਾਂ ਕੀ ਇਹ ਉਸ ਵੇਲੇ ਕੈਬਨਿਟ ਦਾ ਹਿੱਸਾ ਨਹੀਂ ਸੀ? ਕੀ ਇਨ੍ਹਾਂ ਨੇ ਉਦੋਂ ਕੋਈ ਇਤਰਾਜ਼ ਕੀਤਾ ਕਿ ਆਹ ਕੁਝ ਕਿਉਂ ਹੋ ਰਿਹਾ ਹੈ? ਜੇ ਕੀਤਾ ਹੈ ਤਾਂ ਉਸ ਸਬੰਧੀ ਜਿਹੜੀਆਂ ਨੋਟਿੰਗਜ਼ ਹਨ ਤਾਂ ਕੀ ਕਾਈਂਡਲੀ ਇੱਥੇ ਹਾਊਸ ਵਿੱਚ ਰੱਖਣਗੇ? (ਆਪੋਜੀਸ਼ਨ ਬੈਂਚਿਜ ਵੱਲੋਂ ਥੰਪਿੰਗ) ਅੱਜ ਤਾਂ ਅਸੀਂ ਇਹ ਸਵਾਲ ਚੁੱਕ ਰਹੇ ਹਾਂ, ਕੱਲ੍ਹ ਨੂੰ ਇਹੋ ਹੀ ਲੋਕ ਫਿਰ, ਜਿਨ੍ਹਾਂ ਨੇ ਉਦੋਂ ਇਸ ਨੂੰ ਸਹਿਮਤੀ ਦੇ ਦਿੱਤੀ, ਹੁਣ ਇਸ ਤੇ ਇਤਰਾਜ਼ ਕਰ ਰਹੇ ਹਨ, ਕੱਲ੍ਹ ਨੂੰ ਫਿਰ ਇਸ ਤੇ ਉਹ ਪਲਟੀ ਮਾਰ ਸਕਦੇ ਹਨ। ਠੀਕ ਹੈ, ਇਹ ਬਹੁਤ ਅੱਛੀ ਗੱਲ ਹੈ ਕਿ ਜਿਹੜੇ ਪਾਵਰ ਪਲਾਂਟਸ ਹਨ, ਇਨ੍ਹਾਂ ਨੂੰ ਕੈਂਸਲ ਕੀਤਾ ਜਾ ਰਿਹਾ ਹੈ ਲੇਕਿਨ ਕੀ ਕਾਈਂਡਲੀ ਇਸ ਦੇ ਬਾਰੇ ਇਹ ਜਵਾਬ ਦੇਣਗੇ?

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਮੇਰਾ ਨਾਮ ਲਿਆ ਹੈ। ਸੰਧੂ ਸਾਹਿਬ ਬੜੇ ਵਿਦਵਾਨ ਹਨ। ਇਨ੍ਹਾਂ ਨੂੰ ਕਲਮ ਦਾ ਵੀ ਸ਼ੌਂਕ ਹੈ, ਅਦਬ ਦਾ ਵੀ ਸ਼ੌਂਕ ਹੈ। ਇਨ੍ਹਾਂ ਨੂੰ ਸ਼ਾਇਦ ਹਿਸਟਰੀ ਦੇ ਮੁਤਾਲਿਆ ਦਾ ਵੀ ਸ਼ੌਂਕ ਹੋਵੇਗਾ। ਸੰਧੂ ਸਾਹਿਬ, ਅੰਗਰੇਜ਼ ਨੂੰ ਇੱਥੋਂ ਗਿਆਂ 74 ਸਾਲ ਹੋ ਗਏ ਹਨ ਔਰ ਤਕਰੀਬਨ 70-72 ਸਾਲ ਪਾਰਲੀਮੈਂਟ ਅਤੇ ਵਿਧਾਨ ਸਭਾਵਾਂ ਬਣਿਆਂ ਨੂੰ ਹੋ ਗਏ ਹਨ। ਇੱਕ ਫਾਈਨਾਂਸ ਮਨਿਸਟਰ ਦਾ ਜਾਂ ਕਿਸੇ ਮਨਿਸਟਰ ਦਾ ਨਾਮ ਤੁਸੀਂ ਲਵੋ, in your very wide experience, ਤੁਸੀਂ ਦੱਸ ਸਕਦੇ ਹੋ, ਕਿਉਂਕਿ ਮਨਿਸਟਰ ਅਕਸਰ, they are thrown out on account of scandals or corruption, ਜਿਸ ਨੇ ਫਾਈਨਾਂਸ ਮਨਿਸਟਰ ਦੇ ਅਹੁਦੇ ਤੋਂ ਇਸ ਕਰਕੇ ਅਸਤੀਫਾ ਦੇ ਦਿੱਤਾ ਹੋਵੇ ਕਿ ਮੈਨੂੰ ਆਪਣੀ ਸਰਕਾਰ ਦੀਆਂ ਨੀਤੀਆਂ ਪਸੰਦ ਨਹੀਂ । ਧੰਨਵਾਦ ਜੀ। (ਥੰਪਿੰਗ)

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਅਸਤੀਫਾ ਸਿਰਫ ਸਬਸਿਡੀਜ਼ ਦੇ ਮਸਲੇ ਉਪਰ ਦਿੱਤਾ ਗਿਆ ਸੀ, ਪਾਵਰ ਐਗਰੀਮੈਂਟਸ ਦੇ ਮਸਲੇ ਤੇ ਅਸਤੀਫਾ ਨਹੀਂ ਦਿੱਤਾ ਸੀ। ਇਸ ਸਬੰਧ ਵਿੱਚ ਜਿਹੜੀਆਂ ਇਨ੍ਹਾਂ ਦੀਆਂ ਨੋਟਿੰਗਜ ਹਨ ਅਤੇ ਕੈਬਨਿਟ ਦੀਆਂ ਨੋਟਿੰਗਜ਼ ਹਨ, ਉਹ ਹਾਊਸ ਦੇ ਵਿੱਚ ਪੇਸ਼ ਕੀਤੀਆਂ ਜਾਣ। (ਵਿਘਨ)

**ਮਾਨਯੋਗ ਸਪੀਕਰ:** ਸਿੱਧੂ ਸਾਹਿਬ, ਸਰਦਾਰ ਪਰਗਟ ਸਿੰਘ ਨੂੰ ਬੋਲ ਲੈਣ ਦਿਉ। ਤੁਸੀਂ ਬਾਅਦ ਵਿੱਚ ਬੋਲ ਲੈਣਾ। ਆਪਾਂ ਕੰਮ ਨਿਬੇੜੀਏ। ਸਰਦਾਰ ਪਰਗਟ ਸਿੰਘ ਜੀ, ਤੁਸੀਂ ਬੋਲਣਾ ਹੈ?

**ਸਕੂਲ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ):** ਥੈਂਕਿਊ ਸਪੀਕਰ ਸਾਹਿਬ। ਅਸਲੀ ਗੱਲ ਇਹ ਹੈ ਕਿ ਵੈਸੇ ਤਾਂ ਮੋਟੀ ਮੋਟੀ ਗੱਲ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਬੋਲੀ ਹੈ। ਸਾਲ 2006 ਦੇ ਵਿੱਚ, ਜਿਹੜੀ ਬੇਸਿਕ ਪ੍ਰਾਬਲਮ ਹੈ, ਕਿਉਂਕਿ ਗੌਰਮਿੰਟ ਆਫ ਇੰਡੀਆ ਨੇ, ਮਨਿਸਟਰੀ ਆਫ ਪਾਵਰ ਨੇ ਇੱਕ ਸਰਵੇ ਕੀਤਾ ਕਿ ਪੰਜਾਬ ਨੂੰ 2000 ਮੈਗਾਵਾਟ ਦੀ ਅਪਰੌਕਸੀਮੇਟਲੀ ਜ਼ਰੂਰਤ ਹੈ। ਉਦੋਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਸੀ ਅਤੇ ਕੈਬਨਿਟ ਵਿੱਚ ਇਹ ਵੀ ਫੈਸਲਾ ਹੋਇਆ ਕਿ 2000 ਮੈਗਾਵਾਟ on BOO basis ਤੇ ਕਿਉਂਕਿ ਇਸ ਦੀ ਬੈਕਗਰਾਉਂਡ ਇਹ ਹੈ ਕਿ ਪਿੱਚਵਾੜਾ ਕੋਲ ਮਾਈਨ ਜਿਹੜੀ ਹੈ, ਉਥੇ ਲੱਗਭੱਗ 40 ਤੋਂ 50 ਸਾਲ ਦਾ ਕੋਲਾ ਰਿਜ਼ਰਵ ਹੈ ਔਰ ਉਹ ਉਸ 2000 ਮੈਗਾਵਾਟ ਨੂੰ ਫੀਡ ਕਰਨ ਲਈ ਸਫੀਸ਼ੈਂਟ ਕੋਲਾ ਸੀ। ਕਿਉਂਕਿ ਅਸਲੀ ਗੱਲ ਹੈ ਕਿ ਰੇਟ ਡਿਟਰਮੀਨੇਸ਼ਨ ਜੋ ਹੈ, ਉਹ ਉਸ ਕੋਲੇ ਨਾਲ ਹੀ ਹੁੰਦੀ ਹੈ ਕਿ ਉਸ ਕੋਲੇ ਦੀ ਵੈਲਿਊ ਕੀ ਹੈ। ਅਸਲੀ ਗੱਲ ਹੈ ਕਿ ਕਈ ਵਾਰੀ ਸਾਡੀ ਅਫ਼ਸਰ ਵੀ ਇਨ੍ਹਾਂ ਪ੍ਰੈਸ਼ਰਜ਼ ਦੇ ਥੱਲੇ ਆ ਜਾਂਦੇ ਹਨ, ਕਿਉਂਕਿ ਇੱਥੇ ਸਾਰੇ ਅਫ਼ਸਰ ਬੈਠੇ ਹਨ, ਮੈਂ ਵੀ ਪਿਛਲੇ ਕਾਫ਼ੀ ਦਿਨਾਂ ਤੋਂ ਇਸ ਗੱਲ ਦੇ ਮਗਰ ਲੱਗਾ ਹੋਇਆ ਹਾਂ। ਬਹੁਤ ਗੱਲ ਹੋਈ ਕਿ ਲੈਵਲਾਈਜ਼ਡ ਰੇਟ ਜਿਹੜੇ ਹਨ, ਉਹ ਇੰਨੇ ਆਏ ਹਨ। ਮੈਨੂੰ ਇਹ ਵੀ ਯਾਦ ਹੈ ਕਿ ਸਰਕਾਰ ਸੁਖਬੀਰ ਸਿੰਘ ਬਾਦਲ ਨੇ ਜਿਹੜਾ ਸਾਲ 2007 ਵਾਲਾ ਚੋਣ ਮੈਨੀਫੈਸਟੋ ਹੈ, ਈਵਨ ਕਿ ਜਿਹੜੇ ਪਬਲਿਕ ਜਲਸੇ ਹੁੰਦੇ ਹਨ, ਕਿ ਜਿਵੇਂ ਆਪਾਂ ਕਣਕ ਵੇਚ ਲੈਂਦੇ ਹਾਂ ਅਤੇ ਆਪਾਂ ਨੂੰ ਘਰ ਵਿੱਚ ਖਾਣ ਵਾਸਤੇ ਵੀ ਬਚ ਜਾਂਦੀ ਹੈ, ਇਸ ਤਰ੍ਹਾਂ ਮੈਂ ਬਿਜਲੀ ਵੇਚ ਲਿਆ ਕਰਨੀ ਹੈ, ਨਾਲੇ ਪਾਕਿਸਤਾਨ ਨੂੰ ਅਤੇ ਨਾਲੇ ਹੋਰ ਸੂਬਿਆਂ ਨੂੰ ਅਤੇ ਆਪਾਂ ਨੂੰ ਲੱਗਭੱਗ ਫਰੀ ਮਿਲਿਆ ਕਰਨੀ ਹੈ। ਉਸ ਦਾ ਨਤੀਜਾ ਕੀ ਹੋਇਆ ਕਿ 4000 ਮੈਗਾਵਾਟ ਦੇ ਡਬਲ ਕਰ ਲਏ।

5.20 / ਹ.ਸ./ਹ.ਸ.ਟ.

ਸਪੀਕਰ ਸਾਹਿਬ, ਜੇਕਰ ਕਿਸੇ ਨੂੰ ਬਲੱਡ ਪ੍ਰੈਸ਼ਰ ਹੋ ਜਾਵੇ ਤਾਂ ਬਾਡੀ ਦੇ ਬਾਕੀ ਪਾਰਟਸ ਦੇ ਪੈਰਾਮੀਟਰ ਵੀ ਆਟੋਮੈਟਿਕਲੀ ਬਦਲ ਜਾਂਦੇ ਹਨ। ਸਾਨੂੰ ਬਿਜਲੀ ਤਾਂ ਸਸਤੀ ਮਿਲੀ ਨਹੀਂ। ਬਿਜਲੀ ਸਰੰਡਰ ਕਰਨੀ ਪੈਂਦੀ ਹੈ ਕਿਉਂਕਿ ਇਸ ਵਿਚ ਅੱਪਡਾਊਨ ਆਉਂਦਾ ਰਹਿੰਦਾ ਹੈ। ਸਾਨੂੰ 4 ਮਹੀਨੇ ਪੀਕ ਸੀਜ਼ਨ ਵਿਚ ਬਿਜਲੀ ਦੀ ਜ਼ਿਆਦਾ ਲੋੜ ਹੁੰਦੀ ਹੈ ਪਰ ਜੇਕਰ ਅਸੀਂ ਇਹ ਕਹਿ ਲਈਏ ਕਿ ਅਸੀਂ ਇਕ ਸਾਲ ਲਈ ਤਨਖਾਹ ਤੇ ਇਕ ਬੰਦਾ ਰੱਖਿਆ, ਜਿਸ ਕੋਲੋਂ ਤਿੰਨ-ਚਾਰ ਮਹੀਨੇ ਹੀ ਕੰਮ ਲੈਣਾ ਹੈ ਪਰ ਜਦੋਂ ਉਹ ਚਾਰ ਮਹੀਨੇ ਆਉਣ ਤਾਂ ਉਹ

ਕਹਿ ਦੇਵੇ ਕਿ ਮੈਂ ਤਾਂ ਬਿਮਾਰ ਹਾਂ, ਮੈਂ ਕੰਮ ਨਹੀਂ ਕਰ ਸਕਦਾ। ਸੋ, ਸਾਡੀ ਕਾਰਪੋਰੇਸ਼ਨ ਦਾ ਇਹ ਹਾਲ ਹੋਇਆ ਪਿਆ ਹੈ। ਕੁਰੱਪਸ਼ਨ ਤਾਂ ਹੈ ਕਿਉਂਕਿ ਜਦੋਂ ਅਕਾਲੀ ਬੀ.ਜੇ.ਪੀ. ਦੀ ਸਰਕਾਰ ਆਈ ਸੀ, ਉਨ੍ਹਾਂ ਨੇ ਪਹਿਲਾਂ ਇਸ ਨੂੰ ਬੀ.ਓ.ਟੀ. ਬੇਸਿਜ਼ ਤੇ ਕੀਤਾ ਅਤੇ ਬਾਅਦ ਵਿਚ ਬੀ.ਓ.ਏ. ਬੇਸਿਜ਼ ਤੇ ਕੀਤਾ ਤਾਂ ਕਿ ਅਸੀਂ ਇਨ੍ਹਾਂ ਵੱਲ ਮੁੜ ਕੇ ਵੇਖੀਏ ਹੀ ਨਾ। ਕਈ ਵਾਰ ਪੁਲੀਟੀਕਲ ਬੰਦਿਆਂ ਦੇ ਆਪਣੇ ਇੰਟਰਸਟ ਵੀ ਹੁੰਦੇ ਹਨ। ਜੋ, ਅੱਜ ਅਸੀਂ ਹਾਊਸ ਦੇ ਵਿਚ ਕੀਤਾ ਹੈ, ਮੈਨੂੰ ਲਗਦਾ ਹੈ ਕਿ ਇਹੋ ਜਿਹਾ ਹਾਊਸ ਜੇਕਰ ਲੋਕੀ ਦੇਖਦੇ ਹੋਣ ਤਾਂ ਉਹ ਸਾਡੇ ਤੋਂ ਕੀ ਆਸ ਰੱਖਣਗੇ। ਬਦਕਿਸਮਤੀ ਨਾਲ ਜਿਹੜੇ ਅਫਸਰ ਹਨ, ਉਹ ਵੀ ਪ੍ਰੈਸ਼ਰ ਥੱਲੇ ਹੀ ਕੰਮ ਕਰਦੇ ਹਨ ਕਿਉਂਕਿ ਉਹ ਸਾਨੂੰ ਸਮਝਾਉਂਦੇ ਹੀ ਇਸ ਤਰ੍ਹਾਂ ਹਨ ਕਿ ਇਹ ਪੰਜਾਬ ਨਾਲ ਕੋਈ ਜੱਗੋਂ ਤੇਰਵੀਂ ਨਹੀਂ ਹੋਈ, ਇਹ ਤਾਂ ਸਾਰਿਆਂ ਨਾਲ ਹੁੰਦਾ ਹੈ। ਮੈਂ ਕਿਹਾ ਕਿ ਜੇਕਰ ਬਾਕੀ ਸਾਰੇ ਕਰ ਰਹੇ ਹਨ ਤਾਂ ਘੱਟੋ-ਘੱਟ ਆਪਾਂ ਤਾਂ ਨਾ ਕਰੀਏ। ਸਾਨੂੰ 2 ਹਜ਼ਾਰ ਮੈਗਾਵਾਟ ਬਿਜਲੀ ਦੀ ਲੋੜ ਸੀ, ਅਸੀਂ ਉਸ ਨੂੰ ਕੋਲ ਲਿੰਕੇਜ ਨਾਲ ਲਿੰਕ ਕਰ ਲਿਆ, ਫਿਰ ਅਸੀਂ ਕੋਲਾ ਇੰਪੋਰਟ ਕਰਨ ਲੱਗ ਪਏ। ਜਦੋਂ ਸਾਡੇ ਕੋਲ 40 ਤੋਂ 50 ਸਾਲ ਦਾ ਕੋਲਾ ਮੌਜੂਦ ਹੈ ਤਾਂ ਫਿਰ ਸਾਨੂੰ ਇਹੋ ਜਿਹੀ ਕਿਹੜੀ ਸਮੱਸਿਆ ਆ ਗਈ ਸੀ ਕਿ ਅਸੀਂ ਇਸ ਨੂੰ ਕੋਲ ਲਿੰਕੇਜ ਨਾਲ ਲਿੰਕ ਕਰ ਲਿਆ। ਅੱਜ ਅਫਸਰ ਇਹ ਦੇਖਦੇ ਹਨ ਕਿ ਜਿਹੜੀ ਪਿਚਵਾੜਾ ਕੋਲ ਮਾਈਨ ਹੈ, ਜੇਕਰ ਅਸੀਂ ਉਥੋਂ ਕੋਲਾ ਲੈਣ ਲੱਗ ਜਾਈਏ ਤਾਂ ਸਾਡੀ ਬਿਜਲੀ ਸਸਤੀ ਹੋ ਸਕਦੀ ਹੈ। ਪਹਿਲਾਂ ਆਪਾਂ ਨੂੰ ਕਿਸ ਨੇ ਰੋਕਿਆ ਸੀ। ਆਪਾਂ ਕਦੇ ਭਾਰਤ ਸਰਕਾਰ ਕੋਲ ਗਏ ਹੀ ਨਹੀਂ ਕਿ ਅਸੀਂ ਕੇਂਦਰ ਸਰਕਾਰ ਰਾਹੀਂ ਪਿਚਵਾੜਾ ਕੋਲ ਮਾਈਨ ਤੋਂ ਪੰਜਾਬ ਲਈ ਕੋਲਾ ਲੈ ਲੈਂਦੇ। ਸਰਦਾਰ ਸੁਖਬੀਰ ਸਿੰਘ ਬਾਦਲ ਹਮੇਸ਼ਾ ਇਹ ਗੱਲ ਕਹਿੰਦੇ ਹਨ ਕਿ ਮੈਂ ਬਿਜਲੀ ਸਸਤੀ ਕਰ ਦਿੱਤੀ ਪਰ ਲੈਵਲਾਈਜ਼ਡ ਕਾਸਟ ਵਿਚ ਕੋਲੇ ਦੀ ਵੈਲਿਯੂ ਕੀ ਹੈ, ਇਸ ਬਾਰੇ ਕਿਸੇ ਨੇ ਨਹੀਂ ਸੋਚਿਆ। ਪਿਚਵਾੜਾ ਕੋਲ ਮਾਈਨ ਦੀ ਵੈਲਿਊ 4500 ਹੈ ਜਦੋਂ ਕਿ ਬਾਕੀ ਕੋਲ ਮਾਈਨਜ਼, ਜਿਨ੍ਹਾਂ ਤੋਂ ਅਸੀਂ ਕੋਲ ਖਰੀਦ ਰਹੇ ਹਾਂ, ਉਨ੍ਹਾਂ ਦੀ ਵੈਲਿਊ 2300-2400 ਹੈ। ਅਸੀਂ ਫਿਰ ਕਿਵੇਂ ਕੰਪੇਅਰ ਕਰ ਸਕਦੇ ਹਾਂ।ਇਸ ਦਾ ਨੁਕਸਾਨ ਇਹ ਹੋਇਆ ਕਿ ਜਿਹੜੇ ਸਾਡੇ ਆਪਣੇ ਥਰਮਲ ਪਲਾਂਟ ਸੀ, ਉਹ ਘਾਟੇ ਵਿਚ ਗਏ। ਜਿਹੜਾ ਬਠਿੰਡੇ ਵਾਲਾ ਥਰਮਲ ਪਲਾਂਟ ਹੈ, ਉਸ ਦੀ ਅੱਪਗ੍ਰੇਡੇਸ਼ਨ ਤੇ 750 ਕਰੋੜ ਰੁਪਿਆ ਲੱਗਿਆ।ਉਹ ਸਾਨੂੰ ਇਸ ਕਰਕੇ ਬੰਦ ਕਰਨਾ ਪਿਆ ਕਿਉਂਕਿ ਉਹ ਬਹੁਤ ਕਾਸਟਲੀ ਪੈਂਦਾ ਸੀ। ਅਸੀਂ ਉਸ ਵਿਚੋਂ ਵੀ ਬਿਜਲੀ ਬਹੁਤ ਘੱਟ ਵਿਦਡਰਾਅ ਕਰਦੇ ਹਾਂ, ਇਸ ਨਾਲ ਉਹ ਹੌਲੀ-ਹੌਲੀ ਸਿੱਕ ਯੂਨਿਟ ਵੱਲ ਨੂੰ ਵੱਧਦਾ ਜਾ ਰਿਹਾ ਹੈ। ਮੁੱਖ ਮੰਤਰੀ ਜੀ, ਮੈਂ ਤੁਹਾਨੂੰ ਮਾਨਯੋਗ ਸਪੀਕਰ ਸਾਹਿਬ ਦੀ ਮਾਰਫ਼ਤ ਇਹ ਬੇਨਤੀ ਕਰਦਾ ਹਾਂ ਕਿ ਮੈਨੂੰ ਲਗਦਾ ਹੈ ਕਿ ਇਹ ਇਕ ਕ੍ਰਿਮਿਨਲ ਐਕਟ ਹੈ। ਇਹ 19500 ਕਰੋੜ ਦੀ ਇਨਵੈਸਟਮੈਂਟ ਹੈ ਅਤੇ 25 ਸਾਲਾਂ ਵਿਚ

ਸਾਨੂੰ ਸਵਾ ਦੋ ਲੱਖ ਕਰੋੜ ਤੋਂ ਵੱਧ ਰੀਪੇਅ ਕਰਨਾ ਪੈਣਾ ਹੈ। ਹੋ ਸਕਦਾ ਹੈ ਕਿ ਇਸ ਹਾਊਸ ਵਿਚ ਸਾਡੇ ਵਿਚੋਂ ਇੱਥੇ ਕੋਈ ਨਾ ਹੋਵੇ, ਕੋਈ ਅਫਸਰ ਨਾ ਹੋਵੇ ਪਰ ਪੰਜਾਬ ਤਾਂ ਇੱਥੇ ਹੀ ਰਹਿਣਾ ਹੈ।

5.25 / ਅ.ਕ./ਹ.ਸ.ਟ

ਸੋ, ਆਪਾਂ ਇਸ ਤਰ੍ਹਾਂ ਨਾ ਕਰੀਏ ਕਿ ਇਸ ਨੂੰ ਇਹੋ ਜਿਹੀ ਜਗ੍ਹਾ ਛੱਡ ਕੇ ਜਾਈਏ ਜਿਥੇ ਆਪਣੀਆਂ ਆਉਣ ਵਾਲੀਆਂ ਜਿਹੜੀਆਂ ਜਨਰੇਸ਼ਨਜ਼, ਜਿਹੜੀ ਆਪਣੀ ਆਉਣ ਵਾਲੀ ਪੀੜੀ ਹੈ, ਸਾਨੂੰ ਇਹ ਕਹੇ ਕਿ ਜਿਹੜੇ ਸਾਡੇ ਬੁਜ਼ੁਰਗ ਇੱਥੇ ਬੈਠੇ ਸਨ ਉਹ ਕੀ ਕਰਕੇ ਗਏ ਹਨ। ਇਸ ਦੇ ਵਿੱਚ ਫਰਦਰ ਵੀ ਜਾਣ ਦੀ ਜ਼ਰੂਰਤ ਹੈ। ਕਿਉਂਕਿ ਇਹ ਪਬਲਿਕ ਇੰਟਰਸਟ ਹੈ, ਪਬਲਿਕ ਇੰਟਰਸਟ ਨਾਲ ਆਪਾਂ ਇਸ ਤਰ੍ਹਾਂ ਖਿਲਵਾੜ ਨਹੀਂ ਕਰ ਸਕਦੇ। ਆਪਾਂ ਸਾਰੇ custodian ਹਾਂ। Speaker Sahib, sorry to say, ਸਾਨੂੰ ਸਾਰਿਆਂ ਨੂੰ ਅਤੇ ਸਾਡੇ ਅਫਸਰਾਂ ਨੂੰ ਵੀ ਸ਼ਾਇਦ ਇਹ ਭੁਲੇਖਾ ਪੈ ਗਿਆ ਕਿ ਅਸੀਂ ਪੰਜਾਬ ਦੇ owner ਬਣ ਗਏ ਹਾਂ but we are custodian of Punjab. ਇਸ ਕਰਕੇ ਸਾਨੂੰ ਇਸ ਤੇ ਚੰਗੇ ਫੈਸਲੇ ਅਤੇ ਚੰਗੀ ਸੋਚ ਨੂੰ ਅੱਗੇ ਲੈ ਕੇ ਤੁਰਨਾ ਚਾਹੀਦਾ ਹੈ। ਕਿਉਂਕਿ ਪੰਜਾਬ ਨੂੰ ਆਉਣ ਵਾਲੇ 25 ਸਾਲਾਂ ਵਿੱਚ ਜਿਹੜਾ ਬਿਜਲੀ ਦਾ ਕਰੰਟ ਲੱਗਣਾ ਹੈ। ਵਿੱਤ ਮੰਤਰੀ ਜੀ ਇਸ ਬਾਰੇ ਬੈਟਰ ਦੱਸ ਸਕਦੇ ਹਨ ਕਿਉਂਕਿ ਇਸ tenure ਤੋਂ ਬਾਅਦ ਲਗਭਗ 3 ਲੱਖ ਕਰੋੜ ਰੁਪਏ ਦਾ ਕਰਜ਼ਾ ਸਾਡਾ ਤੇ ਹੋ ਜਾਣਾ ਹੈ। ਉਸ ਦਾ ਵਿਆਜ ਹੀ ਲੱਗਭਗ 30-35 ਹਜ਼ਾਰ ਕਰੋੜ ਰੁਪਿਆ ਅਸੀਂ ਦੇ ਰਹੇ ਹਾਂ ਜਿਸ ਦੀ ਕਿ ਆਉਣ ਵਾਲੇ ਸਮੇਂ ਵਿੱਚ ਭਰਪਾਈ ਕਰਨੀ ਵੀ ਮੁਸ਼ਕਲ ਹੈ। ਸੋ, ਇਸ ਕਰਕੇ ਇਹ ਜਿਹੜੇ ਦੋਨੋਂ ਬਿਲ ਹਨ , ਮੈਨੂੰ ਲੱਗਦਾ ਹੈ ਕਿ ਇਹ ਸਰਬਸੰਮਤੀ ਨਾਲ ਪਾਸ ਕਰਨੇ ਚਾਹੀਦੇ ਹਨ। ਮੈਂ ਸੀ.ਐਮ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਜੇ ਇਸ ਤੇ ਫਰਦਰ ਵੀ ਕੋਈ ਐਕਟ ਕਰਨ ਦੀ ਜ਼ਰੂਰਤ ਹੈ ਤਾਂ ਆਪਾਂ ਨਾਲ ਰਲ ਕੇ ਕਰ ਲੈਂਦੇ ਹਾਂ ਕਿਉਂਕਿ ਇਹ ਪੰਜਾਬ ਦਾ ਇੱਕ ਬਹੁਤ ਭੱਖਦਾ ਹੋਇਆ ਈਸ਼ੂ ਹੈ। ਧੰਨਵਾਦ।

**ਸ਼੍ਰੀ ਅਮਨ ਅਰੋੜਾ (ਸੁਨਾਮ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਉਸ ਈਸ਼ੂ ਦੇ ਉਪਰ ਬੋਲਣ ਦਾ ਮੌਕਾ ਦਿੱਤਾ ਜਿਹੜਾ ਕਿ ਅਸੀਂ ਪਿਛਲੇ ਪੌਣੇ 5 ਸਾਲ ਤੋਂ ਚੁੱਕ ਰਹੇ ਹਾਂ। ਮੈਨੂੰ ਇਸ ਗੱਲ ਦੀ ਵੀ ਖੁਸ਼ੀ ਹੈ ਕਿ ਜੋ ਐਫ.ਐਮ ਸਾਹਿਬ ਨੇ ਗੱਲਾਂ ਕਹੀਆਂ ਹਨ ਇੰਨ-ਬਿੰਨ ਉਹੀ ਗੱਲਾਂ ਕੀਤੀਆਂ ਹਨ ਜਿਹੜੀਆਂ ਕਿ ਅਸੀਂ ਲੰਮੇ ਸਮੇਂ ਤੋਂ ਚੁੱਕਦੇ ਆ ਰਹੇ ਹਾਂ। ਤਕਰੀਬਨ 2 ਸਾਲ ਪਹਿਲਾਂ ਜਦੋਂ ਸਰਦਾਰ ਅਮਰਿੰਦਰ ਸਿੰਘ ਜੀ ਆਪਣੀ ਛਾਤੀ ਨਾਲ ਲਗਾ ਕੇ white paper ਵਾਪਸ ਲੈ ਗਏ ਸਨ, ਉਦੋਂ ਆਮ ਆਦਮੀ ਪਾਰਟੀ ਨੇ ਆਪਣਾ white paper ਈਸ਼ੂ ਕੀਤਾ ਸੀ, ਉਹ ਮੈਂ ਹੁਣੇ ਮੰਗਵਾਇਆ ਹੈ। ਮੈਂ ਤੁਹਾਨੂੰ

ਦਿਖਾਵਾਂਗਾ, ਇੰਨ-ਬਿੰਨ ਉਹੀ ਚੀਜ਼ਾਂ ਹਨ ਜੋ ਇਸ ਦੇ ਵਿੱਚ ਲਿਖੀਆਂ ਹਨ। ਹੁਣ ਬੇਨਤੀ ਇਹ ਹੈ ਕਿ ਇਸ ਸਰਕਾਰ ਦੇ ਪੌਣੇ 5 ਸਾਲ ਹੋ ਗਏ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਪੰਜਾਬ ਅੱਜ ਬਿਜਲੀ ਦੇ ਰਾਹੀਂ ਲੁੱਟਿਆ ਜਾ ਰਿਹਾ ਹੈ, ਮਾਫੀਆ ਵੀ ਲੰਮੇ ਸਮੇਂ ਤੋਂ ਚਲ ਰਿਹਾ ਹੈ। ਹੁਣ ਇਸ ਸਰਕਾਰ ਨੇ ਕੀਤਾ ਤਾਂ ਠੀਕ ਹੈ, ਮੈਂ ਸੁਪੋਰਟ ਕਰਦਾ ਹਾਂ। ਪਰ ਹੁਣ ਮੈਨੂੰ ਇਹ ਨਜ਼ਰ ਆ ਰਿਹਾ ਹੈ ਕਿ ਪਾਵਰ ਰਿਫਾਰਮਜ਼ ਦੇ ਜ਼ਰੀਏ ਸਿਰਫ ਦੁਬਾਰਾ ਪਾਵਰ ਵਿੱਚ ਆਉਣ ਦੀ ਗੱਲ ਹੋ ਰਹੀ ਹੈ। ਮੈਂ ਦੱਸਦਾ ਹਾਂ ਕਿ ਕਿਵੇਂ ਹੋ ਰਹੀ ਹੈ। ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ।

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰਜ਼ ਬੈਠੇ ਬੈਠੇ ਆਪਣੀਆਂ ਸੀਟਾਂ ਤੇ ਬੋਲ ਰਹੇ ਸਨ)

**ਸ਼੍ਰੀ ਅਮਨ ਅਰੋੜਾ:** ਮੈਨੂੰ ਬੋਲ ਤਾਂ ਲੈਣ ਦਿਓ, ਇਹ ਇਸ ਤਰ੍ਹਾਂ ਕਿਉਂ ਕਰ ਰਹੇ ਹਨ। ਸਪੀਕਰ ਸਾਹਿਬ, ਕੀ ਮੈਂ ਕਿਸੇ ਨੂੰ disturb ਕੀਤਾ ਹੈ।

**ਮਾਨਯੋਗ ਸਪੀਕਰ:** ਤੁਸੀਂ ਚੇਅਰ ਨੂੰ ਐਡਰੈਸ ਕਰੋ, ਜੇਕਰ ਉਧਰ ਗੱਲ ਕਰੋਂਗੇ ਤਾਂ disturbance ਤਾਂ ਹੋਵੇਗੀ। ਤੁਸੀਂ ਉਧਰ ਨੂੰ ਨਾ ਦੇਖੋ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨਕਿ Engineer Association ਨੇ 1400mw ਦੀ ਸਿਫਾਰਸ਼ ਕੀਤੀ ਸੀ ਤੇ ਪਿਛਲੀ ਸਰਕਾਰ ਨੇ 4000mw ਲਗਾ ਦਿੱਤੇ ਸਨ। BOT ਦੀ ਗੱਲ ਹੋਈ ਤੇ ਮੁੜ ਕੇ ਉਹ BOA ਦੇ ਵਿੱਚ convert ਹੋ ਗਿਆ। ਮੈਂ ਇਨ੍ਹਾਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਉਨ੍ਹਾਂ ਨੂੰ ਰੱਦ ਕਰ ਦਿਓ, ਅਸੀਂ ਵੀ ਤੁਹਾਡੇ ਨਾਲ ਸਹਿਮਤ ਹਾਂ। ਪਰ ਸਪੀਕਰ ਸਾਹਿਬ, ਇੱਕ ਗਰਮੀਆਂ ਦੀ ਗੱਲ ਮੈਂ ਤੁਹਾਨੂੰ ਯਾਦ ਕਰਵਾਉਂਦਾ ਹਾਂ ਕਿ ਤਲਵੰਡੀ ਸਾਬੋ ਦੇ ਪੀ.ਐਸ.ਪੀ.ਸੀ.ਐਲ ਦਾ ਇੱਕ 660mw ਦਾ ਯੂਨਿਟ ਬੰਦ ਹੋਇਆ ਸੀ, ਪੰਜਾਬ ਦੇ ਵਿੱਚ ਤ੍ਰਾਹੀ ਤ੍ਰਾਹੀ ਮਚ ਗਈ ਸੀ। ਸਾਰੀ ਇੰਡਸਟਰੀ ਬੰਦ ਹੋ ਗਈ ਸੀ। ਕਿਸਾਨਾਂ ਨੇ ਧਰਨਾ ਗ੍ਰਿਡਾਂ ਮੂਹਰੇ ਲਗਾਏ ਸਨ। ਅੱਜ 4000mw ਦੇ ਤਿੰਨ ਥਰਮਲ ਪਲਾਂਟ ਹਨ ਤੇ 900mw renewable ਹੈ, ਤਕਰੀਬਨ 5000 mw ਇਸ ਦੇ ਨਾਲ ਅਫੈਕਟ ਹੋਵੇਗੀ, impact ਹੋਵੇਗੀ। ਸਾਨੂੰ ਗਰਮੀਆਂ ਦੇ ਵਿੱਚ ਸਾਢੇ 13-14 ਹਜ਼ਾਰ ਮੈਗਾਵਾਟ ਬਿਜਲੀ ਚਾਹੀਦੀ ਹੈ ਅਤੇ ਸਰਦੀਆਂ ਦੇ ਵਿੱਚ ਦਿਨ ਵਿੱਚ 6000 ਮੈਗਾਵਾਟ ਬਿਜਲੀ ਚਾਹੀਦੀ ਹੈ ਅਤੇ ਰਾਤ ਨੂੰ 3000 ਮੈਗਾਵਾਟ ਬਿਜਲੀ ਚਾਹੀਦੀ ਹੈ। ਇੱਕ ਯੂਨਿਟ ਨਾਲ ਹੀ ਪੰਜਾਬ ਦਾ ਬੁਰਾ ਹਾਲ ਹੋ ਗਿਆ ਸੀ। ਚਲੋ, ਹੁਣ ਪੰਜਾਬ ਦੀਆਂ ਵੋਟਾਂ ਤਾਂ ਟੱਪ ਜਾਣਗੀਆਂ ਪਰ .....

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਹ ਰੱਦ ਨਹੀਂ ਕਰ ਰਹੇ ਹਾਂ। ਇਹ redetermination of tariff ਹੈ ਕਿ ਜਿਹੜਾ ਤੁਸੀਂ ਸਾਡੇ ਤੇ ਟੈਰਿਫ ਲਗਾਇਆ ਹੈ, ਇਸ ਨੂੰ ਰੀਡੀਟਰਮਿੰਨਕਰੋ ਤੇ ਜਿਹੜੀਆਂ conditions ਹਨ ਉਨ੍ਹਾਂ ਨੂੰ ਦੁਰੁਸਤ ਕਰ ਲਓ। ਪਲਾਂਟ ਇਸ ਤਰ੍ਹਾਂ ਹੀ ਚੱਲਣਗੇ।

5.30 / ਤ.ਸ./ਬ.ਸ

**ਸ਼੍ਰੀ ਅਮਨ ਅਰੋੜਾ :** ਮੇਰੀ ਤੁਹਾਨੂੰ ਬੇਨਤੀ ਹੈ ਕਿ ਜਿਹੜੀ ਰੱਦ ਕਰਨ ਦੀ ਗੱਲ ਹੈ। ਪਿਛਲੇ ਸਮੇਂ ਵਿੱਚ ਚੰਨੀ ਸਾਹਿਬ ਦੀ ਸਰਕਾਰ ਨੇ ਦਾਮੋਦਰ ਵੈਲੀ ਦੇ ਚਾਰ ਪ੍ਰਾਜੈਕਟਾਂ ਦੇ ਐਗਰੀਮੈਂਟ ਰੱਦ ਕੀਤੇ ਸਨ। ਅੱਜ ਤੋਂ ਤਿੰਨ ਦਿਨ ਪਹਿਲਾਂ APTEL ਜਿਹੜੀ ਕਿ ਮੁਲਕ ਦੀ ਹਾਈਐਸਟ ਬਾਡੀ ਹੈ ਉਸ ਨੇ ਤੁਹਾਡਾ ਫੈਸਲਾ ਵਗਾਹ ਕੇ ਮਾਰਿਆ ਕਿ expensive power is not the basis of terminating the aggrements. ਮੇਰੀ ਬੇਨਤੀ ਤੁਹਾਨੂੰ ਇਹ ਹੈ ਕਿ ਇੱਕ ਫ਼ੈਸਲਾ ਆਲਰੇਡੀ ਸਰਕਾਰ ਦੇ ਵਿਰੁੱਧ ਆ ਚੁੱਕਾ ਹੈ। ਸਪੋਜ਼ ਅੱਜ ਜੇ ਤੁਸੀਂ ਇਹ ਕਰ ਦਿੰਦੇ ਹੋ ਤਾਂ APTELਵਿੱਚ ਕਿਵੇਂ ਸਟੈਂਡ ਕਰੇਗਾ, ਇਹ ਵੱਡਾ ਸਵਾਲ ਹੈ। (ਵਿਘਨ) ਇੱਕ ਮਿੰਟ ਜੀ, ਮੈਨੂੰ ਬੋਲ ਲੈਣ ਦਿਉ।

ਸਰ ਗੱਲ ਇਹ ਹੈ ਕਿ ਸਾਡੀ ਕੈਪੇਸਿਟੀ ਮਹਿਜ਼ 7500 ਕੁ ਹੀ ਹੈ ਜੋ ਕਿ ਅਸੀਂ ਗਰਿੱਡ ਦੇ ਥਰੂ ਲੈ ਕੇ ਆ ਸਕਦੇ ਹਾਂ। ਪੀਕ ਗਰਮੀਆਂ ਵਿੱਚ ਅਸੀਂ ਇਸ ਨੂੰ ਕਿਵੇਂ ਸਸਟੇਨ ਕਰਾਂਗੇ, ਇਹ ਇੱਕ ਮੇਜਰ ਇਸ਼ੂ ਹੈ। ਸਰ, ਜਦੋਂ ਐਕਸਪੈਂਸਿਵ ਪਾਵਰ ਦੀ ਗੱਲ ਆਉਂਦੀ ਹੈ। ਨੋ ਡਾਊਟ ਐਕਸਪੈਂਸਿਵ ਪਾਵਰ ਰੀਡਿਟਰਮਿਨ ਹੋਣਾ ਚਾਹੀਦਾ ਹੈ, ਨੈਗੋਸ਼ੀਏਸ਼ਨਜ਼ ਹੋਣੀਆਂ ਚਾਹੀਦੀਆਂ ਹਨ। ਪਰ ਜੇਕਰ ਇਨ੍ਹਾਂ 5 ਸਾਲਾਂ ਦੀ ਗੱਲ ਕਰ ਲਈਏ ਤਾਂ ਪਛਵਾੜਾ ਕੋਲ ਮਾਈਨ ਜਿਹੜੀ ਕਿ ਮੈਂ ਵਾਈਟ ਪੇਪਰ ਵਿੱਚ ਵੀ ਲਿਖੀ ਸੀ, ਸਰਕਾਰ ਨੇ ਪਛਵਾੜਾ ਕੋਲ ਮਾਈਨ ਦੁਬਾਰਾ ਚਾਲੂ ਕਰਨ ਲਈ ਕੱਖ ਨਹੀਂ ਕੀਤਾ।AMTA ਦਾ 1600 ਕਰੋੜ ਦਾ ਕੇਸ ਕੋਰਟ ਵਿੱਚ ਪੈਂਡਿੰਗ ਪਿਆ ਹੈ ਅਤੇ ਇਹ ਤਲਵਾਰ ਕਦੇ ਵੀ ਪੰਜਾਬ ਦੀ ਗਰਦਨ ਵੱਢ ਸਕਦੀ ਹੈ।

ਸਰ, coal washing and transportation ਦੀ ਗੱਲ ਕਰ ਲਈਏ ਤਾਂ 3000 ਕਰੋੜ ਆਲਰੇਡੀ ਪੈ ਚੁੱਕਾ ਹੈ ਅਤੇ ਹਰ ਸਾਲ 500 ਕਰੋੜ ਦੇ ਕਰੀਬ ਦੁਬਾਰਾ ਪੈਣਾ ਹੈ। ਇਹ ਕੇਸ ਅਸੀਂ ਕੋਰਟ ਵਿੱਚ ਹਾਰ ਚੁੱਕੇ ਹਾਂ। ਮੌਜੂਦਾ ਸਰਕਾਰ ਦੀ ਟੈਨਿਉਰ ਵਿੱਚ ਹਾਰ ਚੁੱਕੇ ਹਾਂ। ਪਰ ਹੁਣ ਤੱਕ ਉਸ ਦੀ ਪਟੀਸ਼ਨ ਨਹੀਂ ਪਾਈ ਗਈ। ਪੰਜ ਸਾਲ ਮੈਨੂੰ ਗਲਾ ਪਾੜਦੇ ਨੂੰ ਹੋ ਗਏ ਹਨ ਅਤੇ ਹੁਣ ਤੁਸੀਂ ਸਰਕਾਰੀ ਵਾਈਟ ਪੇਪਰ ਲਿਆਂਦਾ ਹੈ। ਸਾਡੀ ਗੱਲ ਤਾਂ ਸੁਣ ਲਉ। ਮੈਂ ਇਸ ਵਿੱਚ ਇਹ ਵੀ ਲਿਖਿਆ ਸੀ ਕਿ ਕਿਵੇਂ ਇਹ ਮਸਲਾ ਹੱਲ ਹੋ ਸਕਦਾ ਹੈ। ਮੈਂ ਉਸ ਤੇ ਵੀ ਆਉਂਦਾ ਹਾਂ।

Sir, TSPLਦੇ Liquidity damages 952 ਕਰੋੜ ਦੇ ਸੀ, ਹਾਲੇ ਤੱਕ ਸਰਕਾਰ ਨੇ ਉਸ ਸਬੰਧੀ ਵੀ ਕੋਈ ਕਾਰਵਾਈ ਨਹੀਂ ਕੀਤੀ ਕਿ ਉਸ ਨੂੰ ਕਿਵੇਂ ਰਿਕਵਰ ਕਰਨਾ ਹੈ। ਐਫ.ਐਮ. ਸਾਹਿਬ ਗੱਲ ਕਰਕੇ ਗਏ ਹਨ ਅਤੇ ਸੰਧੂ ਸਾਹਿਬ ਨੇ ਵੀ ਗੱਲ ਕੀਤੀ ਕਿ ਜਦੋਂ ਇਹBOT ਤੋਂ BOO ਵਿੱਚ ਕਨਵਰਟ ਹੋਇਆ ਅਤੇ ਉਸ ਸਮੇਂ ਜਦੋਂ 2007 ਵੇਲੇ ਜਦੋਂ ਅਕਾਲੀ ਦਲ ਦੀ ਪਹਿਲੀ ਸਰਕਾਰ ਸੀ ਉਦੋਂ ਤੋਂ ਲੈ ਕੇ 2009 ਤੱਕ ਪੰਜਾਬ ਦੇ 5 ਐਗਰੀਮੈਂਟ ਹੋਏ ਸਨ। ਇੱਕ ਹੋਇਆ ਸੀ Reliance Sasan, ਦੂਜਾ ਹੋਇਆ Tata Mundra ਅਤੇ ਤਿੰਨ ਪੰਜਾਬ ਵਿੱਚ ਹੋਏ ਸਨ, ਗੋਇੰਦਵਾਲ ਸਾਹਿਬ, ਰਾਜਪੁਰਾ ਅਤੇ ਤਲਵੰਡੀ ਸਾਬੋ। ਸਰ, ਮੈਂ ਪੁੱਛਣਾ ਚਾਹੁੰਦਾ ਹਾਂ, ਐਫ.ਐਮ. ਸਾਹਿਬ ਮੇਰੇ ਬਹੁਤ ਸਤਿਕਾਰਯੋਗ ਹਨ, ਮੈਂ ਕਦੇ ਜ਼ਾਤੀ ਗੱਲ ਨਹੀਂ ਕੀਤੀ। ਪਰ ਇਹ ਕਹਿ ਕੇ ਕਿ ਰਿਜ਼ਾਈਨ ਕਰ ਦਿੱਤਾ, ਗੱਲ ਨਹੀਂ ਮੁੱਕਦੀ। ਉਸ ਸਮੇਂ ਸਾਸਨ ਦਾ ਰੇਟ 17 ਪੈਸੇ ਪ੍ਰਤੀ ਯੂਨਿਟ ਫਿਕਸ ਹੋਇਆ ਸੀ, ਟਾਟਾ ਮੁੰਦਰਾ ਦਾ 82 ਪੈਸੇ ਪ੍ਰਤੀ ਯੂਨਿਟ ਫਿਕਸ ਹੋਇਆ ਸੀ, ਜੀ.ਵੀ.ਕੇ. ਦਾ 2.42 ਪੈਸੇ ਫਿਕਸ ਹੋਇਆ, ਤਲਵੰਡੀ ਸਾਬੋ ਅਤੇ ਰਾਜਪੁਰਾ ਦੇ 1.40 ਪੈਸੇ ਅਤੇ 1.82 ਪੈਸੇ ਪ੍ਰਤੀ ਯੂਨਿਟ ਫਿਕਸ ਹੋਇਆ ਸੀ। ਅਸੀਂ ਮੰਨ ਲਿਆ ਕਿ ਤੁਸੀਂ ਰਿਜ਼ਾਈਨ ਕਰ ਦਿੱਤਾ ਪਰ ਤੁਹਾਡੀ ਤਿੰਨ ਸਾਲ ਦੀ ਵਜ਼ੀਰੀ ਵਿੱਚ 50 ਹਜ਼ਾਰ ਕਰੋੜ ਦਾ ਚੂਨਾ ਲੱਗ ਗਿਆ। ਜੇ ਕਿਤੇ ਤੁਸੀਂ ਪਹਿਲਾਂ ਉਸ ਸਮੇਂ ਬੋਲੇ ਹੁੰਦੇ ਤਾਂ ਅੱਜ ਇਹ ਦਿਨ ਪੰਜਾਬ ਨੂੰ ਨਾ ਦੇਖਣੇ ਪੈਂਦੇ। (ਆਮ ਆਦਮੀ ਪਾਰਟੀ ਵੱਲੋਂ ਥੰਪਿੰਗ)

ਮੈਂ ਤੁਹਾਨੂੰ ਆਪਣਾ ਵਾਟੀਟ ਪੇਪਰ ਦੇ ਕੇ ਜਾਵਾਂਗਾ, ਤੁਸੀਂ ਜ਼ਰੂਰ ਪੜ੍ਹਿਉ। ਇਸ ਵਿੱਚ ਮੈਂ ਇਹ ਵੀ ਲਿਖਿਆ ਹੈ ਕਿ ਇਹ ਕਿਵੇਂ ਹੱਲ ਹੋ ਸਕਦਾ ਹੈ। ਇਹ ਨਹੀਂ ਹੈ ਕਿ ਅੱਜ ਇੱਥੋਂ ਬੋਲ ਦਿੱਤਾ ਅਤੇ ਬੱਲੇ ਬੱਲੇ ਕਰਵਾ ਲਈ ਅਤੇ ਕੱਲ੍ਹ ਨੂੰ ਬੋਰਡ ਲੱਗ ਜਾਣਗੇ। ਤੁਸੀਂ ਬਿਜਲੀ ਸਸਤੀ ਕਰ ਦਿੱਤੀ, ਜਿਹੜਾ 3 ਰੁਪਏ ਸਸਤੀ ਕੀਤੀ ਹੈ, ਉਸ ਦਾ ਅਸੀਂ ਵੈਲਕਮ ਕਰਦੇ ਹਾਂ। ਪਰ ਬੋਝ ਤਾਂ ਲੋਕਾਂ ਤੇ ਹੀ ਪੈ ਰਿਹਾ ਹੈ। ਜਿਹੜਾ ਪਛਵਾੜਾ ਕੋਲ ਮਾਈਨ ਹੈ, ਉਸ ਦਾ 700 ਰੁਪਿਆ ਹਰ ਸਾਲ ਲੋਕਾਂ ਤੇ ਪੈ ਰਿਹਾ ਹੈ। T&D losts are highest in Punjab. ਇੰਟਰਨੈਸ਼ਨਲੀ ਚਲੇ ਜਾਉ ਤਾਂ ਜਾਪਾਨ, ਕੋਰੀਆ 5.5% ਜਾਂ 6% ਹਨ ਪਰ ਦਿੱਲੀ ਤਾਮਿਲਨਾਡੂ ਵਿੱਚ 10% ਹਨ। ਸਰ, 1% T&D loss ਦਾ ਮਤਲਬ 300 ਕਰੋੜ ਰੁਪਿਆ ਚੂਨਾ ਲੱਗ ਗਿਆ।ਪੰਜਾਬ ਵਿੱਚ ਸਭ ਤੋਂ ਵੱਧ 18% ਹੈ ਜੋ ਕਿ ਬਚਾਇਆ ਜਾ ਸਕਦਾ ਹੈ, ਪਰ ਉਸ ਪਾਸੇ ਸਰਕਾਰ ਦਾ ਕੋਈ ਧਿਆਨ ਨਹੀਂ ਹੈ।

ਸਰ, ਹੁਣ ਮੈਂ ਇਸ ਗੱਲ ਤੇ ਆਉਂਦਾ ਹਾਂ ਕਿ ਇਹ ਐਗਰੀਮੈਂਟ ਕਿਵੇਂ ਰੱਦ ਹੋ ਸਕਦੇ ਹਨ। ਇਹ ਇਸ ਤਰੀਕੇ ਨਾਲ ਹੋ ਸਕਦੇ ਹਨ ਕਿ ਪਿਛਲੇ ਸਮੇਂ ਵਿੱਚ ਟਾਟਾ ਮੁੰਦਰਾ ਸੁਪਰੀਮ ਕੋਰਟ ਵਿੱਚ ਚਲਾ ਗਿਆ

ਸੀ। ਉਸ ਨੇ ਕਿਹਾ ਕਿ ਜਿਹੜੇ ਐਗਰੀਮੈਂਟ ਹੋਏ ਹਨ ਕਿ ਸਾਨੂੰ ਵਾਰਾ ਨਹੀਂ ਖਾਂਦੇ, ਰੇਟ ਘੱਟ ਹਨ ਅਤੇ ਜਸਟਿਸ ਨਰੀਮਨ ਨੇ ਫੈਸਲਾ ਦੇ ਦਿੱਤਾ ਕਿ ਤੁਹਾਨੂੰ as per your cost ਸਟੇਟਾਂ ਤੋਂ ਵੱਧ ਚਾਰਜ ਕਰਨ ਦਾ ਹੱਕ ਹੈ। ਉਸ ਚੱਕਰ ਵਿੱਚ ਟਾਟਾ ਨੇ 50 ਪੈਸੇ ਪ੍ਰਤੀ ਯੂਨਿਟ ਵਧਾਉਣ ਦਾ ਨੋਟਿਸ ਵੀ ਪੰਜਾਬ ਸਰਕਾਰ ਨੂੰ ਭੇਜ ਦਿੱਤਾ ਸੀ। ਇਸ ਗੱਲ ਨੂੰ ਢਾਈ ਸਾਲ ਹੋ ਚੁੱਕੇ ਹਨ।

5.35 / ਮਹਿਕ / ਬ.ਸ

ਸਰ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸੁਪਰੀਮ ਕੋਰਟ ਵਿੱਚ ਦਰਵਾਜ਼ਾ ਖੜਕਾ ਕੇ ਇੱਕ ਪ੍ਰਾਈਵੇਟ ਕੰਪਨੀ ਟਾਟਾ ਰਾਹ ਖੋਲ੍ਹ ਸਕਦੀ ਹੈ ਕਿ ਤੁਸੀਂ ਰੇਟ ਘਟਾ ਸਕਦੇ ਹੋ ਤਾਂ ਉਸੇ ਰਾਹ ਤੇ ਅਸੀਂ ਕਿਉਂ ਨਹੀਂ ਪੈ ਸਕਦੇ ਹਾਂ? ਸਾਨੂੰ ਗਲਾ ਫਾੜਦੇ ਨੂੰ ਢਾਈ ਸਾਲ ਹੋ ਗਏ ਹਨ ਪਰ ਅਜੇ ਤੱਕ ਕਿਸੇ ਦੇ ਕੰਨਾਂ ਤੇ ਜੂੰ ਨਹੀਂ ਸਰਕੀ ਹੈ। ਸਰ, ਮੈਂ ਅੱਜ ਇਸ ਦਾ ਦੂਜਾ ਰਸਤਾ ਦੱਸ ਦਿੰਦਾ ਹਾਂ। ਦੂਜਾ ਰਸਤਾ ਇਹ ਹੈ ਕਿ ਜਦੋਂ ਇਹ ਪੰਜਾਬ ਦੀਆਂ ਤਿੰਨਾਂ ਕੰਪਨੀਆਂ ਦੇ ਐਗਰੀਮੈਂਟ ਹੋਏ ਸੀ ਤਾਂ ਇਹ ਇੰਟਰਨੈਸ਼ਨਲ ਬਿਡਿੰਗ ਦੇ ਥਰੂ ਹੋਏ ਸੀ, ਟ੍ਰਾਂਸਪੇਰੈਂਟ ਪ੍ਰੋਸੈਸ ਸੀ, ਪਰ ਉਸ ਵਿੱਚ ਲਕੂਨਾ ਇਹ ਹੈ ਕਿ ਜਦੋਂ ਉਨ੍ਹਾਂ ਨੇ ਆਪਣੀਆਂ ਪ੍ਰੋਜੈਕਟ ਰਿਪੋਰਟਾਂ ਦਿੱਤੀਆਂ ਸੀ ਤਾਂ ਉਨ੍ਹਾਂ ਨੇ ਬਹੁਤ exaggerated cost ਦਿੱਤੀ ਸੀ। ਜਿਸ ਦੀ ਵਜ੍ਹਾ ਕਰਕੇ ਹਾਇਰ ਫਿਕਸਡ ਚਾਰਜਿਸ ਉਨ੍ਹਾਂ ਨੇ ਸਰਕਾਰ ਤੋਂ ਲੈ ਲਏ ਸੀ ਔਰ ਇਹ ਮਿਲੀਭੁਗਤ ਨਾਲ ਹੋਇਆ ਸੀ।

**ਮਾਨਯੋਗ ਸਪੀਕਰ:** ਕਨਕਲੂਡ ਕਰੋ, ਕਨਕਲੂਡ ਕਰੋ।

**ਸ਼੍ਰੀ ਅਮਨ ਅਰੋੜਾ:** ਅੱਧਾ ਮਿੰਟ ਰਹਿ ਗਿਆ ਜੀ। ਮੈਂ ਤੁਹਾਨੂੰ ਦੋ ਤਰੀਕੇ ਦੱਸ ਦਿੱਤੇ ਹਨ। ਉਨ੍ਹਾਂ ਨੇ ਜਿਹੜੀ ਆਪਣੀ ਕੋਸਟ ਸਬਮਿਟ ਕੀਤੀ ਹੋਈ ਹੈ, ਉਹ ਪ੍ਰਤੀ ਮੈਗਾਵਾਟ ਬਹੁਤ exaggerated ਹੈ। ਜੇ ਤੁਸੀਂ ਅੱਜ ਉਨ੍ਹਾਂ ਦਾ ਇੰਟਰਨਲ ਆਡਿਟ ਕਰ ਦਿੰਦੇ ਹੋ ਤਾਂ ਤਿੰਨੋਂ ਕੰਪਨੀਆਂ ਤੁਹਾਡੇ ਕੋਲ ਆ ਕੇ renegotiate ਕਰਨ ਲਈ ਆਪੇ ਤਿਆਰ ਹੋ ਜਾਣਗੀਆਂ। (ਆਮ ਆਦਮੀ ਪਾਰਟੀ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਬੈਠੋ, ਬੈਠੋ, ਬੈਠੋ, ਬੈਠੋ। ਸਰਦਾਰ ਨਵਜੋਤ ਸਿੰਘ ਸਿੱਧੂ।

**ਸਰਦਾਰ ਨਵਜੋਤ ਸਿੰਘ ਸਿੱਧੂ (ਅੰਮ੍ਰਿਤਸਰ ਪੂਰਬੀ):** ਮਾਨਯੋਗ ਸਪੀਕਰ ਸਾਹਿਬ, ਮਨਪ੍ਰੀਤ ਭਾਜੀ ਨੇ ਕਿਹਾ ਕਿ ਅਸੀਂ ਰੱਦ ਨਹੀਂ ਕੀਤੇ। ਮੈਂ ਥੋੜੀ ਜਿਹੀ ਕੁਰੈਕਸ਼ਨ ਕਰਦਾ ਹਾਂ ਕਿ ਅਸੀਂ ਰੱਦ ਕੀਤਾ ਹੈ, ਟੈਰਿਫ ਨੂੰ ਰੱਦ ਕੀਤਾ ਹੈ, ਲੋਕ ਹਿਤ ਦੇ ਵਿੱਚ ਰੱਦ ਕੀਤਾ ਹੈ ਔਰ ਜਦੋਂ ਤੁਸੀਂ ਬਿਜਲੀ ਦਾ ਰੇਟ ਇੰਨਾ ਘਟਾਉਂਦੇ ਹੋ ਤਾਂ ਸਰਕਾਰ ਦਾ ਬੋਝ ਵੀ ਘਟਦਾ ਹੈ ਤੇ ਲੋਕਾਂ ਦਾ ਬੋਝ ਵੀ ਘਟਦਾ ਹੈ ਕਿਉਂਕਿ ਜਿਹੜੀ ਸਬਸਿਡੀ ਤੁਸੀਂ ਕਿਸਾਨਾਂ

ਨੂੰ ਦਿੰਦੇ ਹੋ ਉਸ ਰੇਟ ਤੋਂ ਵੀ ਬੰਦਾ ਥੱਲੇ ਜਾਂਦਾ ਹੈ। ਲੇਕਿਨ ਸਪੀਕਰ ਸਾਹਿਬ, ਇੱਕ ਗੱਲ ਦਾ ਮੈਂ ਛਾਤੀ ਠੋਕ ਕੇ ਇਸਤਕਬਾਲ ਕਰਦਾ ਹਾਂ ਕਿ ਗਵਰਨੈਂਸ ਦੀ ਮਾਸਟਰੀ ਹੋਣੀ ਚਾਹੀਦੀ ਸੀ। ਲੋਕਾਂ ਦੀ ਤਾਕਤ ਲੋਕਾਂ ਨੂੰ ਮੋੜਨ ਦੀ ਮਾਸਟਰੀ ਹੋਣੀ ਚਾਹੀਦੀ ਸੀ। ਪਰ ਇਨ੍ਹਾਂ ਨੇ (ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਇਸ਼ਾਰਾ) ਕੁਰੱਪਸ਼ਨ ਦੀ ਮਾਸਟਰੀ ਕੀਤੀ। ਜਿਹੜੇ ਅੱਜ ਭਗੌੜੇ ਹਨ, ਇਨ੍ਹਾਂ ਨੂੰ ਸੱਚ ਸੁਣਨ ਦੀ ਤਾਕਤ ਨਹੀਂ ਹੈ। ਇਹ ਕੁਰੱਪਸ਼ਨ ਦੇ ਮਾਸਟਰ ਹਨ। ਜਦੋਂ ਹੋਟਲਾਂ ਵਿੱਚ ਵੀ ਇਨ੍ਹਾਂ ਦੇ ਕਮਰੇ ਖਾਲੀ ਹੁੰਦੇ ਹਨ ਤਾਂ ਬਸਾਂ ਦੇ ਬਲੈਕ ਦੇ ਪੈਸੇ ਹੋਟਲਾਂ ਵਿੱਚ ਐਡਜਸਟ ਕਰਕੇ ਕਹਿੰਦੇ ਹਨ ਕਿ ਹੋਟਲ ਫੁੱਲ ਹਨ। ਇਹ ਕੁਰੱਪਸ਼ਨ ਦੇ ਮਾਸਟਰ ਹਨ। ਇਨ੍ਹਾਂ ਨੇ ਸੂਬੇ ਨੂੰ ਮਾਰ ਦਿੱਤਾ ਹੈ, ਖਤਮ ਕਰ ਦਿੱਤਾ ਹੈ। ਇਹ ਜਿਹੜੀ ਟ੍ਰਾਂਸਫਰ ਹੈ, ਇਹ ਨੈਚੂਰਲ ਕੋਰਸ ਵਿੱਚ ਕਿਸ ਨੂੰ ਟ੍ਰਾਂਸਫਰ ਹੁੰਦੀ ਹੈ? ਇਹ ਸਰਕਾਰ ਨੂੰ ਟ੍ਰਾਂਸਫਰ ਹੁੰਦੀ ਹੈ। ਮਸ਼ੀਨਰੀ ਦੀ ਵੈਲਿਊ ਵੀਹ ਸਾਲਾਂ ਵਿੱਚ ਜ਼ੀਰੋ ਹੁੰਦੀ ਹੈ ਤੇ ਜ਼ਮੀਨ ਦੀ ਐਪਰੀਸੀਏਸ਼ਨ ਚਾਰ ਗੁਣਾ ਹੋ ਜਾਂਦੀ ਹੈ। ਕਿਸਾਨਾਂ ਨੂੰ ਕੀ ਪ੍ਰੋਮਿਸ ਕੀਤਾ ਹੈ? ਮਾਨਸੇ ਵਿੱਚ ਇੰਡੀਆ ਬੁੱਲਜ਼ ਦੀ ਜ਼ਮੀਨ ਹੈ। ਇੰਡੀਆ ਬੁੱਲਜ਼ ਨੂੰ 800 ਕਿੱਲ੍ਹੇ ਜ਼ਮੀਨ ਦਿੱਤੀ ਹੈ, ਉੱਥੇ ਕੋਈ ਪਲਾਂਟ ਨਹੀਂ ਲਗਿਆ ਹੈ। ਹਰ ਪਾਸੇ ਅਨੈਤਿਕਤਾ ਹੈ। ਉਹ ਜ਼ਮੀਨ ਕਿਸਾਨਾਂ ਨੂੰ ਵਾਪਿਸ ਜਾਣੀ ਚਾਹੀਦੀ ਸੀ। ਸਪੀਕਰ ਸਾਹਿਬ, ਇਹ ਫੋਰਸਡ ਐਕੁਜ਼ੀਸ਼ਨ ਹੈ। ਜਿਹੜੀ ਫੋਰਸਡ ਐਕੁਜ਼ੀਸ਼ਨ ਹੁੰਦੀ ਹੈ, ਉਸ ਵਿੱਚ ਸਰਕਾਰ ਵੱਲੋਂ ਬਹੁਤ ਸਸਤੀਆਂ ਜ਼ਮੀਨਾਂ ਲਈਆਂ ਜਾਂਦੀਆਂ ਹਨ ਔਰ ਕੀ ਇਹ ਕੰਪਨੀਆਂ ਬਹੁਤ ਸਸਤੀਆਂ ਜ਼ਮੀਨਾਂ ਖਰੀਦ ਸਕਦੇ ਸੀ? ਇਨ੍ਹਾਂ ਨੇ ਡੈਲੀਬਿਰੇਟ ਮੈਕੇਨਿਜ਼ਮ ਸੋਚ ਸਮਝ ਕੇ, ਜਾਣਬੂਝ ਕੇ ਇਹ ਮੁਨਾਫੇ ਦਿੱਤੇ ਹਨ। ਸਿਟੀ ਸੈਂਟਰ ਸਕੈਮ ਵਿੱਚ 100 ਕਿੱਲ੍ਹਾ ਜ਼ਮੀਨ ਸੀ ਤੇ ਇਹ 5000 ਕਿੱਲ੍ਹਾ ਜ਼ਮੀਨ ਹੈ। ਤੁਸੀਂ ਸੋਚ ਕੇ ਦੇਖੋ ਕਿ ਕੀ ਇਸ ਤੋਂ ਵੱਡਾ ਕੋਈ ਸਕੈਮ ਹੋਇਆ ਹੈ? ਹਾਈ ਕੋਰਟ ਦਾ ਸਿਟਿੰਗ ਜੱਜ ਬਿਠਾਓ ਔਰ ਉਸ ਨੂੰ ਟਿਕਾ ਕੇ ਠੋਕੋ ਤਾਂ ਕਿ ਪਤਾ ਲਗੇ। ਮੈਂ ਤਾਂ ਕਦੋਂ ਦਾ ਕਹਿੰਦਾ ਹਾਂ ਕਿ ਇਨ੍ਹਾਂ ਦੀਆਂ ਰਿਪੋਰਟਾਂ ਖੁੱਲਣੀਆਂ ਚਾਹੀਦੀਆਂ ਹਨ, ਡਰੱਗਾਂ ਵਾਲੀਆਂ ਰਿਪੋਰਟਾਂ ਵੀ ਖੁੱਲਣੀਆਂ ਚਾਹੀਦੀਆਂ ਹਨ। ਮੈਂ ਤਾਂ ਉਦੋਂ ਦਾ ਹੀ ਕਹਿੰਦਾ ਹਾਂ, ਮੈਂ ਘੱਟ ਤੋਂ ਘੱਟ ਦੋ ਸਾਲ ਤੋਂ ਵਾਈਟ ਪੇਪਰ ਲਿਆਉਣ ਲਈ ਕਹਿੰਦਾ ਹਾਂ। ਸਰ, ਵਾਈਟ ਪੇਪਰ ਇਹ ਪ੍ਰਮਾਣਿਤ ਕਰਦਾ ਹੈ, ਇਹ ਪ੍ਰਮਾਣ ਹੈ ਕਿ ਇਹ ਚੋਰੀ ਹੈ, ਜਿਸ ਤਰ੍ਹਾਂ ਪਲਾਨਡ ਰੋਬਰੀ ਹੁੰਦੀ ਹੈ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸਰਦਾਰ ਨਵਜੋਤ ਸਿੰਘ ਸਿੱਧੂ:** ਹੁਣ ਮੈਨੂੰ ਬੋਲਣ ਦਿਓ। ਇਵੇਂ ਹੁਣ ਚੀਮਾ ਸਾਹਿਬ ਨਾ ਬੋਲੀ ਜਾਓ। ਮੈਂ ਜਿਹੜੀ ਗੱਲ ਇਸਤਕਬਾਲ ਕਰ ਰਿਹਾ ਹਾਂ ਕਿ ਇਹ ਰੋਬਰੀ ਹੈ। (ਵਿਘਨ) ਮੇਰੀ ਲੈਅ ਤੋੜੀ ਜਾਂਦੇ ਹੋ।

**ਮਾਨਯੋਗ ਸਪੀਕਰ:** ਚੀਮਾ ਜੀ, ਚੀਮਾ ਜੀ। ਇੱਕ ਮਿੰਟ ਚੀਮਾ ਜੀ, ਤੁਸੀਂ ਬੋਲਣਾ ਨਹੀਂ ਹੈ।

5.40 / ਸ.ਸ./ਰ.ਕ

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਇੱਕ ਮਿੰਟ ਸਿੱਧੂ ਸਾਹਿਬ। ਤੁਸੀਂ ਬੋਲਣਾ ਨਹੀਂ ਹੈ? ਤੁਸੀਂ ਬੋਲਣਾ ਨਹੀਂ ਹੈ?

**ਸਰਦਾਰ ਹਰਪਾਲ ਸਿੰਘ ਚੀਮਾ:** ਤੁਸੀਂ ਥੋੜ੍ਹਾ ਜਿਹਾ ਸਾਹ ਲੈ ਲਵੋ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਨਵਜੋਤ ਸਿੰਘ ਸਿੱਧੂ ਵੱਲ ਇਸ਼ਾਰਾ)।

**ਮਾਨਯੋਗ ਸਪੀਕਰ:** ਮੇਰੀ ਗੱਲ ਦਾ ਜਵਾਬ ਦਿਉ, ਉਨ੍ਹਾਂ ਦੇ ਸਾਹ ਦਾ ਨਹੀਂ। ਤੁਸੀਂ ਬੋਲਣਾ ਨਹੀਂ ਹੈ? ਤੁਸੀਂ ਬੋਲਣਾ ਨਹੀਂ ਹੈ?

**ਸਰਦਾਰ ਹਰਪਾਲ ਸਿੰਘ ਚੀਮਾ:** ਮੈਂ ਬੋਲਣਾ ਹੈ ਜੀ।

**ਮਾਨਯੋਗ ਸਪੀਕਰ:** ਫਿਰ ਜਦ ਬੋਲਣਾ ਹੈ, ਉਦੋਂ ਜੋ ਮਰਜ਼ੀ ਕਹਿ ਲੈਣਾ। ਸਿੱਧੂ ਸਾਹਿਬ, ਬੋਲੋ ਜੀ।

**ਸਰਦਾਰ ਨਵਜੋਤ ਸਿੰਘ ਸਿੱਧੂ:** ਸਰ, ਪਹਿਲੀ ਚੀਜ਼ ਪੰਜ ਹਜ਼ਾਰ ਏਕੜ ਜ਼ਮੀਨ ਹੈ ਔਰ ਕਿਸਾਨਾਂ ਨਾਲ ਦੇਖੋ ਕੀ-ਕੀ ਪ੍ਰੋਮਿਸ ਕੀਤਾ ਗਿਆ, ਉੱਥੇ ਕੀ-ਕੀ ਡਿਵੈਲਪਮੈਂਟ ਪ੍ਰੋਮਿਸ ਕੀਤੀ ਗਈ ਹੈ। ਇਹ ਬੰਦਾ ਬੋਲਣ ਲੱਗੇ ਸੋਚਦਾ ਨਹੀਂ। ਦੇਖੋ provision of canal water for the project, ਆਇਆ? ਨਹੀਂ। ਉਸ ਤੋਂ ਬਾਅਦ construction and strengthening of roads, ਆਇਆ? ਨਹੀਂ। ਉਸ ਤੋਂ ਬਾਅਦ ਨੌਕਰੀਆਂ, ਜੌਬਜ਼ ਪ੍ਰੋਮਿਸ ਕੀਤੀਆਂ ਗਈਆਂ, payment of E.D.U and C.L.U. charge, ਤੁਸੀਂ ਦੇਖੋ ਕੀ-ਕੀ ਪ੍ਰੋਮਿਸ ਕੀਤਾ ਗਿਆ ਹੈ। ਇਹ ਲਿਖਤ ਦਿੱਤਾ ਗਿਆ ਹੈ, ਇੱਕ ਚੀਜ਼ ਨਹੀਂ ਦਿੱਤੀ ਗਈ। ਉਨ੍ਹਾਂ ਦੀ ਜ਼ਮੀਨ ਵਾਪਿਸ ਨਹੀਂ ਦਿੱਤੀ ਔਰ ਮੈਂ ਤੁਹਾਨੂੰ ਪੁੱਛਦਾ ਹਾਂ ਕਿ ਜਿਹੜੀ ਬਾਜ਼ਾਰ ਵਿੱਚ 2/- ਰੁਪਏ ਬਿਜਲੀ ਮਿਲਦੀ ਹੈ, ਕਦੇ ਸੁਣਿਆ ਹੈ ਕਿ ਕਿਸੇ ਸਟੇਟ ਵਿੱਚ 17/- ਰੁਪਏ ਦੀ ਖਰੀਦੀ ਗਈ ਹੋਵੇ? 6/- ਰੁਪਏ ਤੋਂ 17/- ਰੁਪਏ ਔਰ ਮੈਂ ਡੰਕੇ ਦੀ ਚੋਟ ਤੇ ਕਹਿੰਦਾ ਹਾਂ ਕਿ ਜਿਹੜੇ ਉਦੋਂ ਬੈਂਕ ਦੇ ਇੰਟਰੱਸਟ ਰੇਟ ਸੀ, ਉਹ 14%-15% ਸੀ, ਅੱਜ ਉਹ 6% ਹਨ। ਜਿਹੜੇ ਰੇਟ ਆਫ ਇੰਟਰੱਸਟ ਥੱਲੇ ਆਏ, ਉਸ ਰੇਟ ਆਫ ਇੰਟਰੱਸਟ ਦਾ ਫਾਇਦਾ ਤੁਸੀਂ ਲੋਕਾਂ ਨੂੰ ਦਿੱਤਾ ਹੈ? ਕੋਈ ਪੁੱਛੇ। Decreasing charges, Sir, ਮੂਰਖ ਤੋਂ ਮੂਰਖ ਬੰਦੇ ਨੂੰ ਇਹ ਪਤਾ ਹੈ ਕਿ ਇੱਕ ਸਾਲ ਦੇ ਵਿੱਚ 15% ਸੋਲਰ ਐਨਰਜੀ ਘਟਦੀ ਹੈ। ਜੇ ਰੀਨਿਊਲ ਐਨਰਜੀ ਤੇ ਰੇਟ 17/- ਰੁਪਏ ਹੈ ਤਾਂ 4-5

ਸਾਲਾਂ ਵਿਚ ਉਹ 3/- ਰੁਪਏ ਜਾਂ 4/- ਰੁਪਏ ਆਉਣਗੇ, ਤੁਸੀਂ 25 ਸਾਲ ਦੇ ਕਿਵੇਂ ਕੀਤੇ? ਬਾਕੀ ਸਟੇਟ ਦੇਖੋ। ਕੋਈ ਪੰਜ ਸਾਲ ਤੋਂ ਉੱਤੇ ਕਰਦਾ ਹੀ ਨਹੀਂ। ਕਿਸ ਨੇ ਕਿਹਾ ਸੀ ਤੁਹਾਨੂੰ 25 ਸਾਲ ਦੇ ਐਗਰੀਮੈਂਟ ਕਰਨ ਲਈ? 25 ਸਾਲ ਹੀ ਇਨਟੈਂਟ ਹੈ ਕਿ ਤੁਸੀਂ ਅੰਡਰ ਦਿ ਟੇਬਲ ਕਮਿਸ਼ਨਾਂ ਖਾਂਦੇ ਹੋ।(ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਦੀਆਂ ਸੀਟਾਂ ਵੱਲ ਇਸ਼ਾਰਾ) ਤੁਸੀਂ ਬੇ-ਗੈਰਤ ਲੋਕ ਹੋ, ਤੁਸੀਂ ਬੇਈਮਾਨ ਲੋਕ ਹੋ, ਤੁਹਾਡੇ ਕੋਲ ਸੱਚ ਸੁਣਨ ਦੀ ਤਾਕਤ ਨਹੀਂ ਹੈ। ਮਤਲਬ ਭੁੱਖਾ ਰੱਜਦਾ ਹੈ, ਭੁੱਖੜ ਨਹੀਂ ਰੱਜਦਾ। ਇਹ ਭੁੱਖੜ ਲੋਕ ਹਨ। ਸੋਨੇ ਦੀਆਂ ਰੋਟੀਆਂ ਖਾਣੀਆਂ ਹਨ? ਸਰ, ਅੱਗੇ ਦੇਖੋ, ਜਿਹੜਾ ਸਾਡਾ ਪੀਕ ਟਾਈਮ ਹੈ, ਉਸ ਦੇ ਲਈ ਕੋਈ ਸੇਫਗਾਰਡ ਨਹੀਂ ਰੱਖਿਆ। ਚਾਰ ਮਹੀਨੇ 14 ਹਜ਼ਾਰ ਮੈਗਾਵਾਟ ਹੁੰਦੀ ਹੈ। ਇੱਕ ਮਹੀਨੇ ਦਾ ਕੋਲਾ ਰੱਖਣਾ ਲਾਜ਼ਮੀ ਹੈ। It is mandatory for the Company to keep one month stock of coal. ਹੁਣ ਸਾਰੇ ਬੰਦ ਹੋਏ ਤਾਂ ਕੋਲਾ 5-10 ਦਿਨਾਂ ਦਾ ਵੀ ਨਹੀਂ ਸੀ। ਕੋਈ ਪੈਨਲਟੀ ਹੀ ਨਹੀਂ ਹੈ। ਸਾਰਾ ਕੁਝ ਪੀ.ਐਸ.ਪੀ.ਸੀ.ਐਲ. ਤੇ ਪਾਇਆ ਹੈ, one sided contract ਹਨ। ਕੌਣ ਜਾ ਕੇ ਅਦਾਲਤਾਂ ਵਿਚ ਲੜੇਗਾ? ਇਹ ਕਹਿਣਾ ਬਹੁਤ ਸੌਖਾ ਹੈ ਕਿ ਭਾਈ ਇਹ ਰੱਦ ਨਹੀਂ ਹੋ ਸਕਦੇ। ਜਦੋਂ ਤੁਸੀਂ ਅਦਾਲਤ ਵਿਚ ਖੜ੍ਹੇ ਹੋਵੋਗੇ, ਤੁਹਾਡੀ ਕੋਈ locus-standi ਹੀ ਨਹੀਂ, ਤੁਹਾਡੇ ਕੋਲ ਕੋਈ gateway clause ਹੀ ਨਹੀਂ ਹੈ ਲੇਕਿਨ ਫਿਰ ਵੀ ਮੈਂ ਚੀਫ ਮਨਿਸਟਰ ਸਾਹਿਬ ਤੇ ਸਾਡੀ ਸਰਕਾਰ ਦੀ ਤਾਰੀਫ ਕਰਦਾ ਹਾਂ ਕਿ ਇਨਟੈਂਟ ਦਿਖਾ ਕੇ ਅਸੀਂ ਰੀਨੈਗੋਸ਼ੀਏਟ ਕਰਕੇ ਕਾਰਵਾਈ ਕੀਤੀ, ਇਹ ਨਹੀਂ ਹੈ ਕਿ ਦੋ ਮਹੀਨੇ ਬਿਜਲੀ ਸਸਤੀ ਦੇਵਾਂਗੇ, ਅਗਲੇ ਪੰਜ ਸਾਲ ਵੀ ਬਿਜਲੀ ਸਸਤੀ ਦੇਵਾਂਗੇ। ਮੈਂ ਇਹ ਠੋਕ ਕੇ ਕਹਿੰਦਾ ਹਾਂ, ਟਕਾ ਕੇ ਕਹਿੰਦਾ ਹਾਂ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਰੀਨੈਗੋਸ਼ੀਏਟ ਹੋਵੇਗਾ, ਇਹ ਟੈਰਿਫ ਆਰਡਰ ਹੈ। ਇਹ ਲਾਜ਼ਮੀ ਹੈ, ਇਹ ਮੰਨਣਾ ਪਵੇਗਾ। ਜਦੋਂ ਚੀਫ ਮਨਿਸਟਰ ਕਮਿਸ਼ਨ ਨੂੰ ਪਬਲਿਕ ਇੰਟਰੱਸਟ ਵਿੱਚ, ਇਹ ਨਹੀਂ ਕਿ ਆਪਣਾ ਇੰਟਰੱਸਟ ਹੈ ਕਿ ਤੁਸੀਂ exorbitant rates ਤੇ ਬਿਜਲੀ ਨਹੀਂ ਦੇ ਸਕਦੇ। ਜਦੋਂ ਤੁਸੀਂ ਪਬਲਿਕ ਇੰਟਰੱਸਟ ਵਿੱਚ ਟੈਰਿਫ ਆਰਡਰ ਇਸ਼ੂ ਕਰਦੇ ਹੋ ਤਾਂ ਉਨ੍ਹਾਂ ਨੂੰ ਮੰਨਣਾ ਪਵੇਗਾ ਔਰ ਉਹ ਮੰਨੇ ਹਾਂ। ਅੱਗੇ ਨੂੰ ਵੀ ਮਨਾਂ ਕੇ ਰੱਖਾਂਗੇ। ਮੈਂ ਤੁਹਾਨੂੰ ਅਗਲੀ ਚੀਜ਼ ਦੱਸਦਾ ਹਾਂ, ਜਿਹੜੇ ਟੋਟਲ ਕੰਟਰੈਕਟ ਸੀ, ਜੇ ਸਾਰੇ ਪੀ.ਪੀ.ਏ. ਸਾਈਨ ਹੋ ਜਾਂਦੇ ਤਾਂ ਪੰਜਾਬ ਬਰਬਾਦ ਹੋ ਜਾਂਦਾ, ਪੰਜਾਬ ਖਤਮ ਹੋ ਜਾਂਦਾ, ਪੰਜਾਬ ਦਾ ਰਹਿੰਦਾ ਹੀ ਕੱਖ ਨਹੀਂ। ਸਰਦਾਰ ਪਰਗਟ ਸਿੰਘ ਨੇ ਜੋ ਕਿਹਾ ਹੈ ਕਿ ਅੱਜ 3 ਲੱਖ ਕਰੋੜ ਦਾ ਕਰਜ਼ਾ ਹੈ, ਕੀ ਅੱਜ ਪੰਜਾਬ ਕੋਲ 2 ਲੱਖ ਕਰੋੜ ਕਰਜ਼ਾ ਦੇਣ ਦੀ ਤਾਕਤ ਹੈ? ਤੁਸੀਂ 14 ਹਜ਼ਾਰ ਕਰੋੜ ਰੁਪਿਆ ਸਰੰਡਰ ਚਾਰਜਿਜ਼ ਦੇ ਦਿੱਤੇ, ਤੁਹਾਨੂੰ ਚਾਰ ਮਹੀਨੇ ਬਿਜਲੀ ਚਾਹੀਦੀ ਹੈ ਔਰ ਤੁਸੀਂ ਐਵਰੇਜ ਲਈ ਪੀਕ ਟਾਈਮ ਲਿਆ। ਮਤਲਬ ਇਹ ਸਾਫ ਕੀ ਦਰਸਾਉਂਦਾ ਹੈ? ਇਹ ਠੀਕ ਹੈ ਕਿ आवाज़ उठी बहुत देर करदी मिहरबां आते–आते ਲੇਕਿਨ ਫਿਰ ਵੀ ਦੇਰ ਆਏ, ਦਰੁਸਤ ਆਏ।

ਅਸੀਂ ਦਰੁਸਤ ਹਾਂ। ਇਹ ਐਫਰਟ ਪੰਜਾਬ ਦੇ ਪ੍ਰਤੀ ਇਨਟੈਂਟ ਦਿਖਾਉਂਦਾ ਹੈ। ਮੈਂ ਤੁਹਾਨੂੰ ਫਿਰ ਵੀ ਕਹਿ ਰਿਹਾ ਹਾਂ।

5.45 / ਮ.ਰ./ਰ.ਕ.

ਮੈਂ ਤੁਹਾਨੂੰ ਪਹਿਲਾਂ ਵੀ ਕਹਿ ਰਿਹਾ ਸੀ ਅਤੇ ਹੁਣ ਵੀ ਕਹਿ ਰਿਹਾ ਹਾਂ ਕਿ ਅਸੀਂ ਪਬਲਿਕ ਫੰਡ ਦੇ ਮੈਨੇਜਰਜ਼ ਹਾਂ ਔਰ ਜੇਕਰ ਮੈਨੇਜਰਜ਼ ਹਾਂ ਤਾਂ ਇਹ ਫੰਡ ਕਿੱਥੋਂ ਆਉਣਗੇ। ਇਹ ਫੰਡ ਜਾਂ ਤਾਂ ਟੈਕਸਾਂ ਤੋਂ ਆਉਣਗੇ ਜਾਂ ਕਰਜ਼ਾ ਲੈ ਕੇ borrowings ਤੋਂ ਆਉਣਗੇ ਜਾਂ ਫਿਰ ਇਹ ਇਨਕਮ ਤੋਂ ਆਉਣਗੇ। ਸਪੀਕਰ ਸਾਹਿਬ, ਮੈਂ ਤੁਹਾਨੂੰ ਐਸ਼ਿਓਰ ਕਰਦਾ ਹਾਂ ਕਿ ਪੰਜਾਬ ਮਾਡਲ ਐਨ ਟਿਕਾ ਕੇ ਹੀ ਖੜ੍ਹੇਗਾ ਔਰ ਆਉਣ ਵਾਲੇ ਸਮੇਂ ਵਿੱਚ ਨਾ borrowings ਤੋਂ ਪੈਸੇ ਆਉਣਗੇ ਨਾ ਕਿਸੇ ਹੋਰ ਚੀਜ਼ ਤੋਂ ਪੈਸੇ ਆਉਣਗੇ। ਪੈਸੇ ਪੰਜਾਬ ਦੀ ਇਨਕਮ ਤੋਂ ਆਉਣਗੇ। ਇਸ ਤੋਂ ਇਲਾਵਾ ਜੇਕਰ ਪੰਜਾਬ ਵਿੱਚ ਚੰਗਾ ਕੰਮ ਕਰਨ ਵਾਲੇ ਦੀ ਪਿੱਠ ਨਾ ਠੋਕੀ ਜਾਵੇ ਔਰ ਮਾੜੇ ਕੰਮ ਕਰਨ ਵਾਲੇ ਨੂੰ ਦੰਡਿਤ ਨਾ ਕੀਤਾ ਜਾਵੇ ਤਾਂ ਉਸ ਦਾ ਤਬਾਹ ਹੋਣਾ ਨਿਸ਼ਚਿਤ ਹੈ। ਇਸ ਕਰਕੇ ਜੋ ਮਨਪ੍ਰੀਤ ਸਿੰਘ ਬਾਦਲ ਜੀ ਨੇ ਕਿਹਾ ਹੈ, ਉਸ ਨੂੰ please ensure Sir, ਉਹ ਕਮਿਸ਼ਨ ਸਿਟਿੰਗ ਜੱਜ ਦੇ ਥੱਲੇ ਬਣੇ, ਇਨ੍ਹਾਂ ਦੀ ਨਕੇਲ ਕੱਸੋ। It should be deterrent. ਮੈਂਪਹਿਲਾਂ ਵੀ ਕਹਿੰਦਾ ਰਿਹਾ ਹਾਂ, ਚਾਹੇ ਉਹ ਡਰੱਗ ਦੀ ਰਿਪੋਰਟ ਹੋਵੇ, ਚਾਹੇ ਉਹ ਇਹ ਹੋਵੇ It should be a deterrent for future generations. ਅਸੀਂ ਅਗਲੇ ਇਲੈਕਸ਼ਨ ਲਈ ਨਹੀਂ ਲੜ ਰਹੇ ਹਾਂ, We are fighting the next election for future generations and generation must have it. Thank You.

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਇੱਕ ਮਿੰਟ ਜੀ।ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੇਰਾ ਇੱਕ ਮਿੰਟ ਘਟਾ ਦਿਓ ਅਤੇ ਇਨ੍ਹਾਂ ਨੂੰ ਦੇ ਦਿਓ (ਸ਼੍ਰੀ ਬੁੱਧ ਰਾਮ ਵੱਲ ਇਸ਼ਾਰਾ) ਮੈਂ ਬਾਅਦ ਵਿੱਚ ਇੱਕ ਮਿੰਟ ਲਈ ਹੀ ਬੋਲਾਂਗਾ।

**ਮਾਨਯੋਗ ਸਪੀਕਰ:** ਚਲੋ ਠੀਕ ਹੈ। ਹਾਂ ਜੀ, ਬੁੱਧ ਰਾਮ ਜੀ।

**ਸ਼੍ਰੀ ਬੁੱਧ ਰਾਮ (ਬੁੱਢਲਾਡਾ, ਐਸ.ਸੀ.):** ਸਪੀਕਰ ਸਾਹਿਬ, ਧੰਨਵਾਦ ਜੀ। ਦੇਖੋ, ਪੰਜਾਬ ਦੇ ਬਾਰੇ ਪਹਿਲਾਂ ਵੀ ਅਮਨ ਜੀ ਨੇ ਗੱਲਾਂ ਦੱਸੀਆਂ ਹਨ। ਪੰਜ ਸਾਲਾਂ ਤੋਂ ਅਸੀਂ ਪਾਰਟੀ ਵਾਲੇ ਕਹਿ ਰਹੇ ਹਾਂ ਕਿ ਜਿਹੜੇ ਇਹ ਸਮਝੌਤੇ ਹਨ, ਇਹ ਬਹੁਤ ਮਾੜੇ ਹਨ। ਇਨ੍ਹਾਂ ਸਮਝੌਤਿਆਂ ਨੇ ਪੰਜਾਬ ਦੇ ਲੋਕਾਂ ਦਾ ਪੂਰਾ ਖੂਨ ਚੂਸ ਲਿਆ ਹੈ। ਇਹ ਸਮਝੌਤੇ ਰੱਦ ਕੀਤੇ ਜਾਣ, ਇਸ ਉੱਤੇ ਕੋਈ ਨਾ ਕੋਈ ਸਾਰੇ ਲੋਕਾਂ ਦੀ ਵੈਰੀਫਿਕੇਸ਼ਨ ਹੋਵੇ, ਇਸ ਬਾਰੇ

ਆਪਾਂ ਗੱਲ ਕਰੀਏ ਔਰ ਉਦੋਂ ਆਪਾਂ ਸਾਰੇ ਹੀ ਬੈਠੇ ਸੀ ਪਰੰਤੂ ਕਿਸੇ ਨੇ ਵੀ ਹਾਮੀ ਨਹੀਂ ਭਰੀ। ਪੌਣੇ ਪੰਜ ਸਾਲਾਂ ਤੋਂ ਲੋਕਾਂ ਦਾ ਖੂਨ ਚੂਸਿਆ ਜਾ ਰਿਹਾ ਹੈ ਪਰੰਤੂ ਹੁਣ ਤਾਂ ਤਿੰਨ ਮਹੀਨੇ ਰਹਿ ਗਏ ਹਨ। ਲੋਕਾਂ ਨੂੰ ਇੰਨੀ ਮਹਿੰਗੀ ਬਿਜਲੀ ਦਿੱਤੀ ਗਈ । ਅੱਜ ਅਸੀਂ ਲਾਸਟ ਤਿੰਨ ਮਹੀਨਿਆਂ ਵਿੱਚ ਇਹ ਬਿਜਲੀ ਸਮਝੌਤੇ ਰੱਦ ਕਰ ਰਹੇ ਹਾਂ। ਜਿਵੇਂ ਕਹਿੰਦੇ ਹਨ ਕਿ- '*ਖੂਨ ਚੂਸ ਲਿਆ, ਮਹਿੰਗਾਈ ਚੰਦਰੀ, ਖੂਨਦਾਨ ਕਿੱਥੋਂ ਕਰੀਏ*' ਸਾਰਾ ਖੂਨ ਤਾਂ ਇਨ੍ਹਾਂ ਨੇ ਪਹਿਲਾਂ ਹੀ ਚੂਸ ਲਿਆ ਪਰੰਤੂ ਜਿਹੜੀ ਇਨ੍ਹਾਂ ਸਮਝੌਤਿਆਂ ਵਿੱਚ ਗੱਲ ਹੋਈ ਸੀ, ਉਹ ਇਹ ਸੀ ਕਿ ਸਾਡੇ ਸਰਕਾਰੀ ਥਰਮਲ ਪਲਾਂਟ ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡਾ, ਲਹਿਰਾ ਮੁਹੱਬਤ ਅਤੇ ਰੋਪੜ ਜਦੋਂ ਵਧੀਆ ਢੰਗ ਨਾਲ ਚੱਲ ਰਹੇ ਸੀ, ਉਨ੍ਹਾਂ ਨੂੰ ਬੰਦ ਨਹੀਂ ਕੀਤਾ ਜਾਵੇਗਾ। ਜੇਕਰ ਵਧੀਆ ਢੰਗ ਨਾਲ ਚੱਲ ਰਹੇ ਸੀ ਤਾਂ ਫਿਰ ਮਹਿੰਗੇ ਥਰਮਲ ਪਲਾਂਟ ਲਗਾਉਣ ਦੀ ਲੋੜ ਕੀ ਪਈ। ਸੁਣਿਆ ਗਿਆ ਸੀ ਕਿ ਸਰਕਾਰੀ ਥਰਮਲ ਪਲਾਂਟ ਮਹਿੰਗੇ ਪੈਂਦੇ ਹਨ, ਮਹਿੰਗੇ ਪੈਣ ਦਾ ਕਾਰਨ ਕੀ ਸੀ? ਜਦੋਂ ਉਨ੍ਹਾਂ ਦਾ 15-20% ਤੇ ਫੈਕਟਰ ਲੋਡ ਚਲਾਓਗੇ ਤਾਂ ਉਹ ਮਹਿੰਗਾ ਹੀ ਪਵੇਗਾ। ਜਦੋਂ ਬਠਿੰਡਾ ਥਰਮਲ ਪਲਾਂਟ ਦਾ 82% ਫੈਕਟਰ ਲੋਡ ਚਲਦਾ ਸੀ ਅਤੇ 80-82% ਤੇ ਰੋਪੜ ਥਰਮਲ ਪਲਾਂਟ ਚਲਦਾ ਸੀ ਤਾਂ ਉਨ੍ਹਾਂ ਦੀ ਜਿਹੜੀ ਪ੍ਰਤੀ ਯੂਨਿਟ ਜਨਰੇਸ਼ਨ ਹੁੰਦੀ ਸੀ ਅਤੇ ਉਦੋਂ ਸਾਰੇ ਸਰਕਾਰੀ ਥਰਮਲ ਪਲਾਂਟ ਬੜੇ ਸਸਤੇ ਪੈਂਦੇ ਸਨ। ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ, ਜਦੋਂ ਤੁਸੀਂ ਪਿਛਲੀ ਵਾਰੀ ਬਠਿੰਡਾ ਹਲਕੇ ਤੋਂ ਇਲੈਕਸ਼ਨ ਲੜ ਰਹੇ ਸੀ ਤਾਂ ਉਸ ਸਮੇਂ ਤੁਸੀਂ ਬੜਾ ਭਾਵੁਕ ਹੋ ਕੇ ਕਿਹਾ ਸੀ ਕਿ ਮੇਰੇ ਰੱਬ ਨੇ ਚਾਹਿਆ ਤਾਂ ਮੈਂ ਇਸ ਥਰਮਲ ਪਲਾਂਟ ਵਿੱਚੋਂ ਧੂੰਆਂ ਕੱਢਾਂਗਾ ਪਰੰਤੂ ਮੰਤਰੀ ਹੋਣ ਦੇ ਬਾਵਜੂਦ ਚਿਮਨੀਆਂ ਵਿੱਚੋਂ ਧੂੰਆਂ ਤਾਂ ਕੀ ਕੱਢਣਾ ਸੀ, ਉਹ ਸਾਰੇ ਥਰਮਲ ਪਲਾਂਟ ਹੀ ਬੰਦ ਕਰ ਦਿੱਤੇ। ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਜਨਮ ਦਿਨ ਮਨਾਇਆ ਹੈ ਔਰ ਇਹ ਥਰਮਲ ਪਲਾਂਟ ਉਸ ਵੇਲੇ ਸਥਾਪਿਤ ਹੋਇਆ ਸੀ, ਜਦੋਂ ਅਸੀਂ 500 ਸਾਲਾ ਮਨਾ ਰਹੇ ਸੀ। ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਤੇ ਕੀ ਸ਼ਰਧਾ ਭੇਂਟ ਕੀਤੀ ਹੈ। ਅਸੀਂ ਤਾਂ ਉਨ੍ਹਾਂ ਦੇ ਨਾਂ ਤੇ ਥਰਮਲ ਪਲਾਂਟ ਹੀ ਤਬਾਹ ਕਰ ਦਿੱਤਾ। ਇਹ ਬਹੁਤ ਮਾੜੀ ਗੱਲ ਹੋਈ ਹੈ। ਸਾਡਾ ਘੱਟੋ-ਘੱਟ 600 ਕਰੋੜ ਰੁਪਿਆ ਪਿਚਵਾੜਾ coal ਲੈ ਗਈ। ਇਸ ਤੋਂ ਬਾਅਦ ਜਿਹੜੀ coal ਵਾਸ਼ਿੰਗ ਹੈ, 1428 ਕਰੋੜ ਰੁਪਿਆ ਅਸੀਂ ਇਸ ਦਾ ਪੇਅ ਕਰ ਦਿੱਤਾ। ਇਸ ਤੋਂ ਬਿਨਾਂ ਜਿਹੜੇ ਪ੍ਰਦੂਸ਼ਣ ਰੋਕੂ ਯੰਤਰ ਹਨ, ਉਹ ਵੀ ਪੰਜਾਬ ਸਰਕਾਰ ਲਾਵੇਗੀ। ਪਿਛਲੀ ਸਰਕਾਰ ਵੱਲੋਂ ਇੰਨੇ ਭੈੜੇ ਸਮਝੌਤੇ ਕੀਤੇ ਗਏ, ਜੋ ਵਾਕਿਆ ਹੀ ਨਿੰਦਣਯੋਗ ਸੀ। ਆਪਣਾ ਇਸ ਗੱਲ ਉੱਤੇ ਚਾਰ ਸਾਲ ਪਹਿਲਾਂ ਬੋਲਣਾ ਬਣਦਾ ਸੀ। ਜੇਕਰ ਇਹ ਸਮਝੌਤੇ ਉਦੋਂ ਹੀ ਰੱਦ ਕੀਤੇ ਹੁੰਦੇ ਤਾਂ ਪੰਜਾਬ ਦੇ ਲੋਕਾਂ ਦਾ ਕਾਫੀ ਫਾਇਦਾ ਹੋ ਜਾਣਾ ਸੀ। ਸੋ, ਮੈਂ ਜ਼ਿਆਦਾ ਗੱਲਾਂ ਨਾ ਕਰਦਾ ਹੋਇਆ, ਚੰਨੀ ਸਾਹਿਬ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਬਿਜਲੀ ਦੇ ਬਿਲ ਆ ਰਹੇ ਹਨ, ਉਨ੍ਹਾਂ ਵਿੱਚ 1 ਰੁਪਿਆ 22 ਪੈਸੇ ਤੁਸੀਂ ਟੈਕਸ ਲਗਾ ਰਹੇ ਹੋ, ਜਿਹੜਾ ਕਿ

ਬਹੁਤ ਮਹਿੰਗਾ ਹੈ। ਜਦੋਂ ਇੱਕ ਵਾਰ ਮੀਟਰ ਲੱਗ ਚੁੱਕਿਆ ਹੈ, ਆਏ ਵਾਰੀ ਉਸ ਮੀਟਰ ਦਾ ਟੈਕਸ ਕਿਉਂ ਲਗਾਇਆ ਜਾਂਦਾ ਹੈ। ਮੀਟਰ ਲੱਗ ਗਿਆ, ਉਸ ਦਾ ਟੈਕਸ ਅਸੀਂ ਭਰ ਦਿੱਤਾ। ਹਰ ਬਿਲ ਵਿੱਚ ਉਸ ਦਾ ਟੈਕਸ ਕਿਉਂ ਲੱਗਦਾ ਹੈ। ਦੂਜਾ, ਕਈ ਗਰੀਬ ਘਰਾਂ ਦੇ ਖਾਸ ਤੌਰ ਤੇ ਦਲਿਤਾਂ ਦੇ ਘਰਾਂ ਵਿੱਚ ਟਰਾਂਸਫਾਰਮਰਜ਼ ਲੱਗੇ ਹੋਏ ਹਨ, ਮੇਰੇ ਹਲਕੇ ਵਿੱਚ ਮੱਛੂਆਣਾ ਪਿੰਡ ਹੈ। ਉਸ ਦੇ ਘਰ ਦੇ ਆਂਗਣ ਵਿੱਚ ਖੰਭੇ ਗੱਡੇ ਹੋਏ ਹਨ ਤੇ ਮੈਂ ਸੀ.ਐਮ. ਸਾਹਿਬ ਅਤੇ ਬਿਜਲੀ ਬੋਰਡ ਨੂੰ ਵੀ ਲਿਖਿਆ ਕਿ ਉਸ ਦੇ ਆਂਗਣ ਵਿੱਚੋਂ ਤਾਰਾਂ ਬਾਹਰ ਕੱਢੀਆਂ ਜਾਣ ਤਾਂ ਕਿ ਕੋਈ ਅਣਹੋਣੀ ਘਟਨਾ ਨਾ ਵਾਪਰ ਜਾਵੇ।

5.50 / ਗ.ਕ./ਮ.ਸ਼

**ਮਾਨਯੋਗ ਸਪੀਕਰ:** ਕਨਕਲੂਡ ਕਰੋ ਜੀ।

**ਸ਼੍ਰੀ ਬੁੱਧ ਰਾਮ:** 10 ਹਜ਼ਾਰ ਤੋਂ ਲੈ ਕੇ ਕਿਤੇ 20 ਹਜਾਰ ਕਿਤੇ ਲੱਖ ਰੁਪਿਆ ਬਿਲ ਹੈ। ਗਰੀਬ ਬੰਦਾ ਕਿੱਥੋਂ ਬਿਲ ਭਰੇ।

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਜਵਾਬ ਦੇ ਰਹੇ ਹਨ। ਸੁਣ ਲਓ। ਸੀ.ਐਮ. ਸਾਹਿਬ ਜਵਾਬ ਦੇਣ ਲਈ ਖੜ੍ਹੇ ਹਨ।

**ਮੁੱਖ ਮੰਤਰੀ:** ਮੈਂਬਰ ਸਾਹਿਬ ਬਹੁਤ ਚੰਗੀ ਗੱਲ ਕਰ ਰਹੇ ਹਨ। ਜੇਕਰ ਪੰਜਾਬ ਵਿੱਚ ਕਿਸੇ ਵੀ ਗਰੀਬ ਦੇ ਘਰ ਵਿੱਚ ਟ੍ਰਾਂਸਫਾਰਮਰ ਲੱਗਿਆ ਹੋਇਆ ਹੈ ਤਾਂ ਅਸੀਂ ਫਰੀ ਆਫ ਕਾਸਟ ਉਸ ਨੂੰ ਬਾਹਰ ਕੱਢਾਂਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.) :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਜਿਹੜਾ ਇਹ ਬਿਲ ਆਇਆ ਹੈ ਇਸ ਦੇ ਵਿੱਚ ਮੈਂ ਸਮਝਦਾ ਹਾਂ ਕਿ ਰੀਡੀਟਰਮੀਨੇਸ਼ਨ ਆਫ ਪਾਵਰ ਟੈਰਿਫ ਬਿਲ ਹੈ। ਇਹ ਜਿਹੜੀ ਗੱਲ ਫੈਲਾਈ ਜਾ ਰਹੀ ਹੈ, ਭਰਮ ਫੈਲਾਇਆ ਜਾ ਰਿਹਾ ਹੈ ਕਿ ਸਰਕਾਰ ਪਾਵਰ ਪਰਚੇਜ਼ ਐਗਰੀਮੈਂਟ ਰੱਦ ਕਰ ਰਹੀ ਹੈ, ਸਰਕਾਰ ਰੱਦ ਨਹੀਂ ਕਰ ਰਹੀ। ਦੁਬਾਰਾ renegotiation ਪਾਵਰ ਕੰਪਨੀਆਂ ਨਾਲ ਗੱਲਬਾਤ ਕਰਕੇ ਰੇਟ ਘੱਟ ਕਰਨ ਦੀ ਗੱਲ ਹੋ ਰਹੀ ਹੈ। ਜਦੋਂ ਤੱਕ ਸਾਰੇ ਐਗਰੀਮੈਂਟ ਰੱਦ ਨਹੀਂ ਹੁੰਦੇ ਉਦੋਂ ਤੱਕ ਪੰਜਾਬ ਦੇ ਲੋਕਾਂ ਨੂੰ ਕੋਈ ਵੀ ਰਾਹਤ ਨਹੀਂ ਮਿਲਣੀ। ਹੁਣ 2-3 ਮਹੀਨੇ ਦਾ ਸਮਾਂ ਬਾਕੀ ਹੈ। ਸਰਕਾਰ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਦਾ ਯਤਨ ਕਰ ਰਹੀ ਹੈ। ਇਸ ਤੋਂ ਬਿਨਾਂ ਮਨਪ੍ਰੀਤ ਸਿੰਘ ਬਾਦਲ ਜੀ ਨੇ ਜਿਹੜੇ ਕਿ ਸ਼ਬਦਾਂ ਦੇ ਜਾਦੂਗਰ ਹਨ, ਆਪਣੀ ਸ਼ਾਇਰੋ ਸ਼ਾਇਰੀ ਕਰ ਲੈਂਦੇ ਹਨ ਕਿਉਂਕਿ ਜਦੋਂ

ਇਹ ਐਕਟ ਬਣੇ ਸਨ, ਸੰਧੂ ਸਾਹਿਬ ਨੇ ਕਿਹਾ ਹੈ ਉਦੋਂ ਵੀ ਜ਼ਰੂਰ ਬੋਲੇ ਹੋਣੇ ਹਨ। ਰਿਕਾਰਡ ਇੱਥੇ ਲਿਆ ਕੇ ਰੱਖਿਆ ਜਾਵੇ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਪਤਾ ਲੱਗ ਸਕੇ ਕਿ ਉਸ ਸਮੇਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੇ ਹੱਕ ਵਿੱਚ ਕਿਹੜੇ ਕਿਹੜੇ ਸ਼ੇਅਰ ਬੋਲੇ ਗਏ ਸੀ ਜਿਹੜੇ ਅੱਜ ਉਨ੍ਹਾਂ ਦੇ ਉਲਟ ਬੋਲੇ ਜਾ ਰਹੇ ਹਨ। ਇਸ ਬਾਰੇ ਜ਼ਰੂਰ ਪਤਾ ਹੋਣਾ ਚਾਹੀਦਾ ਹੈ। ਉਸ ਸਮੇਂ ਮਨਪ੍ਰੀਤ ਸਿੰਘ ਬਾਦਲ ਜੀ ਉਸ ਪਰਿਵਾਰ ਦਾ ਹਿੱਸਾ ਸਨ। ਅੱਜ ਇਹ ਜਿਹੜੀ ਗੱਲ ਕਰ ਰਹੇ ਹਨ ਕਿ ਪੰਜਾਬ ਨੂੰ ਲੁੱਟਿਆ ਗਿਆ, ਪੰਜਾਬ ਨੂੰ ਬਰਬਾਦ ਕੀਤਾ ਗਿਆ ਉਸ ਸਮੇਂ ਮਨਪ੍ਰੀਤ ਸਿੰਘ ਬਾਦਲ ਜੀ ਦਾ ਪੂਰਾ ਪਰਿਵਾਰ ਇਕੱਠਾ ਸੀ। ਕਾਫੀ ਕੰਪਨੀਆਂ ਇਕੱਠੀਆਂ ਸੀ। ਸਾਰਾ ਬਿਜਨਸ ਸਾਂਝਾ ਸੀ। ਪੰਜਾਬ ਦੇ ਲੋਕਾਂ ਨੂੰ ਇਹ ਪਤਾ ਨਹੀਂ ਲੱਗਣਾ ਚਾਹੀਦਾ ਕਿ ਇਨ੍ਹਾਂ ਐਗਰੀਮੈਂਟਾਂ ਰਾਹੀਂ ਇਨ੍ਹਾਂ ਦੇ ਪਰਿਵਾਰ ਵਿੱਚ ਜਿਨ੍ਹਾਂ ਨਾਲ ਹੁਣ ਇਨ੍ਹਾਂ ਦੇ ਸਬੰਧ ਟੁੱਟ ਚੁੱਕੇ ਹਨ ਉਹ ਕਿੰਨਾ ਕੁ ਹਿੱਸਾ ਆਇਆ ਸੀ। ਕਾਫੀ ਸਾਰੇ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਕੋਈ ਇਨਕੁਆਰੀ ਕਮਿਸ਼ਨ ਹੋਣਾ ਚਾਹੀਦਾ ਹੈ। ਮੈਂ ਸੀ.ਐਮ. ਸਾਹਿਬ ਤੋਂ ਡੀਮਾਂਡ ਕਰਦਾ ਹਾਂ ਕਿ ਜਿਹੜੇ ਐਗਰੀਮੈਂਟ ਹੋਏ ਸਨ ਇਨ੍ਹਾਂ ਦੇ ਨਾਲ ਪੰਜਾਬ ਦੇ ਲੋਕਾਂ ਦੀਆਂ ਕਿੰਨੀਆਂ ਜੇਬਾਂ ਕੱਟੀਆਂ ਗਈਆਂ। ਪੰਜਾਬ ਦੇ ਲੋਕਾਂ ਦਾ ਕਿੰਨਾ ਨੁਕਸਾਨ ਹੋਇਆ। ਉਹ ਵੀ ਅਸੈਸ ਹੋਣਾ ਚਾਹੀਦਾ ਹੈ। ਇੱਕ ਇਨਕੁਆਰੀ ਕਮਿਸ਼ਨ ਜ਼ਰੂਰ ਬਣਨਾ ਚਾਹੀਦਾ ਹੈ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਪਤਾ ਲੱਗੇ ਕਿ ਇਨ੍ਹਾਂ ਪਾਵਰ ਪਰਚੇਜ਼ ਐਗਰੀਮੈਂਟਾਂ ਦੇ ਰਾਹੀਂ ਬਾਦਲ ਪਰਿਵਾਰ ਨੇ ਜਾਂ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਦੇ ਲੋਕਾਂ ਦੇ ਕਿੰਨੇ ਪੈਸੇ ਲੁੱਟੇ ਹਨ। ਪੌਣੇ ਪੰਜ ਸਾਲ ਤੋਂ ਆਮ ਆਦਮੀ ਪਾਰਟੀ ਲਗਾਤਾਰ ਪੰਜਾਬ ਦੇ ਲੋਕਾਂ ਵਿੱਚ ਜਾ ਕੇ, ਵਿਧਾਨ ਸਭਾ ਵਿੱਚ ਆ ਕੇ, ਅਮਨ ਅਰੋੜਾ ਜੀ ਵੀ ਹਮੇਸ਼ਾ ਇਸ ਮੁੱਦੇ ਤੇ ਬੋਲਦੇ ਰਹੇ। ਪੌਣੇ ਪੰਜ ਸਾਲ ਤੋਂ ਹਰ ਵਾਰ ਇਹ ਮੰਗ ਰੱਖੀ ਸੀ ਕਿ ਇਹ ਐਗਰੀਮੈਂਟ ਰੱਦ ਹੋਣੇ ਚਾਹੀਦੇ ਹਨ। ਅੱਜ ਜਿਹੜਾ ਵਾਈਟ ਪੇਪਰ ਜਾਰੀ ਕੀਤਾ ਗਿਆ ਹੈ, ਇਸੇ ਵਿਧਾਨ ਸਭਾ ਵਿੱਚ ਅਮਨ ਅਰੋੜਾ ਜੀ ਨੇ ਵੀ ਪੇਸ਼ ਕੀਤਾ ਸੀ। ਉਦੋਂ ਤੁਸੀਂ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਹੁਣ ਤੱਕ ਪੰਜਾਬ ਦੇ ਲੋਕਾਂ ਦੀਆਂ ਜੇਬਾਂ ਤੇ ਕਿੰਨਾ ਵੱਡਾ ਡਾਕਾ ਕਿਨ੍ਹਾਂ ਕਿਨ੍ਹਾਂ ਲੋਕਾਂ ਨੇ ਮਾਰਿਆ ਹੈ। ਸ਼ੇਅਰੋ ਸ਼ਾਇਰੀ ਕਰਨੀ ਬਹੁਤ ਚੰਗੀ ਲੱਗਦੀ ਹੈ। ਅਖਬਾਰਾਂ ਦੀਆਂ ਸੁਰਖੀਆਂ ਬਣਨਾ ਬਹੁਤ ਚੰਗਾ ਲੱਗਦਾ ਹੈ। ਜਿਵੇਂ ਨਵਜੋਤ ਸਿੰਘ ਸਿੱਧੂ ਜੀ ਕਹਿ ਦਿੰਦੇ ਹਨ ਕਿ ਪੰਜਾਬ ਵਿੱਚ ਨਸ਼ਿਆਂ ਦਾ ਮਾਫੀਆ ਚੱਲ ਰਿਹਾ ਹੈ। ਪੰਜਾਬ ਵਿੱਚ ਸ਼ਰਾਬ ਦਾ ਮਾਫੀਆ ਚੱਲ ਰਿਹਾ ਹੈ। ਭਰਾਵੋ, ਸਰਕਾਰ ਤਾਂ ਤੁਹਾਡੀ ਹੈ। ਨਵਜੋਤ ਸਿੰਘ ਸਿੱਧੂ ਜੀ ਸਰਕਾਰ ਤੁਹਾਡੀ ਹੈ। ਇਸ ਸਰਕਾਰ ਵਿੱਚ ਤੁਸੀਂ ਢਾਈ ਸਾਲ ਮਨਿਸਟਰ ਰਹੇ ਹੋ। ਅੱਜ ਤੁਸੀਂ ਕਾਂਗਰਸ ਪਾਰਟੀ ਦੇ ਪ੍ਰਧਾਨ ਹੋ। ਤੁਸੀਂ ਕਾਰਵਾਈ ਕਿਉਂ ਨਹੀਂ ਕਰਦੇ। ਤੁਹਾਡੀਆਂ ਬਾਹਵਾਂ ਕਿਸ ਨੇ ਬੰਨ੍ਹੀਆਂ ਹਨ। ਤੁਹਾਨੂੰ ਕਿਹੜਾ ਮਾਫੀਆ ਡਰਾ ਰਿਹਾ ਹੈ। ਤੁਸੀਂ ਸ਼ਰਾਬ ਮਾਫੀਆ ਬੰਦ ਨਹੀਂ ਕਰ ਸਕੇ। ਤੁਹਾਡੇ ਭਰਾ ਜਲਾਲਪੁਰ ਸਾਹਿਬ ਬੈਠੇ ਹਨ। ਇਨ੍ਹਾਂ

ਤੇ ਵੀ ਬਹੁਤ ਦੋਸ਼ ਲੱਗੇ ਹਨ ਕਿ ਪਟਿਆਲਾ ਦੇ ਵਿੱਚ ਸ਼ਰਾਬ ਮਾਫੀਆ ਚੱਲ ਰਿਹਾ ਹੈ। ਇਨ੍ਹਾਂ ਤੇ ਜਾਂਚ ਕਿਉਂ ਨਹੀਂ ਹੋ ਰਹੀ। (ਵਿਘਨ)(ਸ਼ੋਰ) ਮੈਨੂੰ ਗੱਲ ਕੰਪਲੀਟ ਕਰ ਲੈਣ ਦਿਓ। ਮੈਂ ਦੋ ਮਿੰਟ ਵਿੱਚ ਵਾਈਂਡ ਅਪ ਕਰ ਦੇਣਾ ਹੈ। ਮੇਰਾ ਕਹਿਣਾ ਦਾ ਭਾਵ ਹੈ ਕਿ ਤੁਹਾਡੇ ਮੈਂਬਰਾਂ ਤੇ ਦੋਸ਼ ਲੱਗੇ ਹਨ। ਤੁਸੀਂ ਇਨਕੁਆਰੀ ਕਿਉਂ ਨਹੀਂ ਕਰਵਾ ਰਹੇ। ਅੱਜ ਡਰੱਗ ਦੇ ਨਾਮ ਦੇ ਉੱਤੇ ਤੁਸੀਂ ਵਾਰ ਵਾਰ ਕਹਿ ਰਹੇ ਹੋ ਕਿ STF ਦੀ ਰਿਪੋਰਟ ਆ ਰਹੀ ਹੈ। ਕੀ ਇਹ ਰਿਪੋਰਟ ਇਲੈਕਸ਼ਨ ਹੋਣ ਤੋਂ ਬਾਅਦ ਆਵੇਗੀ। ਕੀ STF ਦੇ ਨਾਮ ਤੇ ਵੋਟਾਂ ਲੈਣੀਆਂ ਹਨ। ਤੁਸੀਂ ਹਰ ਇੱਕ ਇਸ਼ੂ ਨੂੰ ਪੰਜਵੇਂ ਸਾਲ ਵਿੱਚ ਐਡਰੈਸ ਕਰਨ ਦੀ ਕੋਸ਼ਿਸ਼ ਕਰ ਰਹੇ ਹੋਵੋਗੇ। ਮੈਂ ਸਿੱਧੂ ਸਾਹਿਬ ਨੂੰ ਸਪੱਸ਼ਟ ਪੁੱਛਣਾ ਚਾਹੁੰਦਾ ਹਾਂ ਕਿ ਕਦੇ ਤੁਸੀਂ ਟਵੀਟਾਂ ਦੇ ਜ਼ਰੀਏ, ਕਦੇ ਤੁਸੀਂ ਪ੍ਰੈਸ ਕਾਨਫਰੰਸ ਦੇ ਜ਼ਰੀਏ ਪੰਜਾਬ ਦੇ ਲੋਕਾਂ ਦੀ ਗੱਲ ਕਰਦੇ ਹੋ। ਤੁਸੀਂ ਇਹ ਦੱਸੋ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦਾ ਹਿਸਾਬ ਕੌਣ ਕਰੇਗਾ?

5.55 / ਰੱਜੀ/ਮ.ਸ਼

ਸਰਕਾਰ ਤੁਹਾਡੀ ਹੈ। ਅੱਜ ਪੰਜਾਬ ਵਿੱਚ ਨਸ਼ਿਆਂ ਦਾ ਹਿਸਾਬ ਕੌਣ ਕਰੇਗਾ। ਅੱਜ ਪੰਜਾਬ ਦੇ ਕਿਸਾਨ ਦਾ ਕਰਜ਼ਾ ਕੌਣ ਮਾਫ ਕਰੇਗਾ। ਸਰਕਾਰ ਤੁਹਾਡੀ ਹੈ। ਅੱਜ ਪੰਜ ਸਾਲ ਦਾ ਸਮਾਂ ਹੋ ਗਿਆ ਹੈ ਤੇ ਪੰਜ ਸਾਲਾਂ ਬਾਅਦ ਵੀ ਨਵਜੋਤ ਸਿੰਘ ਸਿੱਧੂ ਕਹਿ ਰਹੇ ਹਨ ਕਿ ਮੈਂ ਹਿਸਾਬ ਕਰਾਂਗਾ। ਪੰਜ ਸਾਲ ਬਾਅਦ ਵੀ ਕਹਿੰਦੇ ਹਨ ਕਿ ਇਹ ਪੰਜਾਬ ਨੂੰ ਲੁੱਟ ਕੇ ਲੈ ਗਏ। ਜੇਕਰ ਇਹ ਲੁੱਟ ਕੇ ਲੈ ਗਏ ਤਾਂ ਤੁਸੀਂ ਇਨ੍ਹਾਂ ਨਾਲ ਕਿੰਨਾ ਕੁ ਮਿਲੇ ਹੋਏ ਹੋ? ਇਨ੍ਹਾਂ ਸਾਲਾਂ ਵਿੱਚ ਤੁਸੀਂ ਕਿਸ-ਕਿਸ ਖਿਲਾਫ ਐਫ.ਆਈ.ਆਰ. ਦਰਜ ਕਰ ਦਿੱਤੀ ਹੈ? ਤੁਸੀਂ ਕਿਹੜਾ ਕੁਰੱਪਸ਼ਨ ਵਾਲਾ ਫੜ ਕੇ ਜੇਲ੍ਹ ਵਿੱਚ ਭੇਜ਼ ਦਿੱਤਾ ਹੈ? ਤੁਸੀਂ ਇੱਥੇ ਟਰਾਂਸਪੋਰਟ ਮਾਫੀਏ ਦੀ ਗੱਲ ਕਰਦੇ ਹੋ, ਇੱਥੇ ਸਰਕਾਰ ਦੇ ਵਜ਼ੀਰ ਮਨਪ੍ਰੀਤ ਸਿੰਘ ਬਾਦਲ ਜੀ ਬੈਠੇ ਹਨ। ਇਨ੍ਹਾਂ ਦੀ ਵੀ ਖਬਰ ਲੱਗੀ ਸੀ ਕਿ ਇਨ੍ਹਾਂ ਦੀ ਕੋਈ ਕੰਪਨੀ ਹੈ, ਉਸ ਦੇ ਖਿਲਾਫ 19 ਲੱਖ ਰੁਪਏ ਬਕਾਇਆ ਖੜ੍ਹਾ ਹੈ। ਇੱਕ ਪਾਸੇ ਕਹਿੰਦੇ ਹੋ ਕਿ ਖਜ਼ਾਨਾ ਭਰਨਾ ਹੈ, ਖਜ਼ਾਨਾ ਕਿੱਥੋਂ ਭਰੇਗਾ? ਇਨ੍ਹਾਂ ਦੀ ਕੰਪਨੀ ਦਾ 19 ਲੱਖ ਰੁਪਿਆ ਪੈਂਡਿੰਗ ਪਿਆ ਹੈ। (ਵਿਘਨ, ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਟਰੇਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਬੈਠੇ ਆਪਸ ਵਿੱਚ ਬਹਿਸ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

ਮੇਰਾ ਕਹਿਣ ਦਾ ਭਾਵ ਹੈ ਕਿ ਇਹ ਲੋਕ ਟਰਾਂਸਪੋਰਟ ਮਾਫੀਏ ਦਾ ਹਿੱਸਾ ਹਨ, ਇਹ ਲੋਕ ਬਿਜਲੀ ਮਾਫੀਏ ਦਾ ਹਿੱਸਾ ਹਨ। ਇਹ ਲੋਕ ਡਰੱਗ ਮਾਫੀਏ ਦਾ ਹਿੱਸਾ ਹਨ, ਇਹ ਲੋਕ ਲੋਕਾਂ ਨੂੰ ਲੁੱਟਣ ਵਾਲੇ ਹਨ। ਇਹ ਗੱਲਾਂ

ਕਰਦੇ ਹਨ। ਇਨ੍ਹਾਂ ਨੇ ਕਿਸੇ ਦੇ ਖਿਲਾਫ ਕੀ ਐਕਸ਼ਨ ਲਿਆ ਹੈ। ਇੱਕ ਵੀ ਐਕਸ਼ਨ ਦਿਖਾ ਦੇਣ ਜਿਹੜਾ ਇਨ੍ਹਾਂ ਨੇ ਕਿਸੇ ਦੇ ਖਿਲਾਫ ਲਿਆ ਹੋਵੇ। ਡਰੱਗ ਦੇ ਖਿਲਾਫ ਕੀ ਕੀਤਾ? ਸ਼ਰਾਬ ਮਾਫੀਏ ਖਿਲਾਫ ਕੀ ਕੀਤਾ? ਕਰਜ਼ਾ ਮੁਆਫ ਹੋ ਗਿਆ? ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦਾ ਮਾਮਲਾ ਸੁਲਝ ਗਿਆ? ਮੈਨੂੰ ਦੱਸੋ ਕਿ ਜਿਸ ਮਾਫੀਏ ਨੂੰ ਲੈ ਕੇ ਕਾਂਗਰਸ ਦੀ ਪਾਰਟੀ ਆਈ ਸੀ, ਉਸ ਮਾਫੀਏ ਤੇ ਇਨ੍ਹਾਂ ਨੇ ਕੋਈ ਕਾਰਵਾਈ ਸ਼ੁਰੂ ਕੀਤੀ ਹੈ? ਪੌਣੇ ਪੰਜ ਸਾਲ ਕੈਪਟਨ ਸਾਹਿਬ ਨੇ ਸਰਕਾਰ ਚਲਾਈ ਸੀ ਤੇ ਹੁਣ 60 ਦਿਨਾਂ ਲਈ ਚੰਨੀ ਸਾਹਿਬ ਨੂੰ ਸਰਕਾਰ ਸੰਭਾ ਦਿੱਤੀ। ਇਨ੍ਹਾਂ 60 ਦਿਨਾਂ ਵਿੱਚ ਪੰਜਾਬ ਵਿੱਚ ਕੀ ਹੋਵੇਗਾ? ਮੈਂ ਸਮਝਦਾ ਹਾਂ ਕਿ ਜਿਹੜੇ ਪਿਛਲੇ 50 ਦਿਨ ਲੰਘ ਗਏ, ਨਾ ਹੀ ਇਨ੍ਹਾਂ ਦਿਨਾਂ ਵਿੱਚ ਐਡਵੋਕੇਟ ਜਨਰਲ ਲੱਗਿਆ ਅਤੇ ਨਾ ਹੀ ਡੀ.ਜੀ.ਪੀ. ਦੀ ਨਿਯੁਕਤੀ ਹੋਈ ਹੈ। ਕਦੇ ਸਿੱਧੂ ਸਾਹਿਬ ਨੂੰ ਵਰਾਉਣ ਲਈ ਚਲੇ ਜਾਂਦੇ ਹਨ। ਅੱਜ ਪੰਜਾਬ ਦੇ ਲੋਕ ਇਨਸਾਫ ਦੀ ਮੰਗ ਕਰ ਰਹੇ ਹਨ। ਤੁਸੀਂ ਜਿਹੜਾ ਐਕਟ ਲੈ ਕੇ ਆਂਦਾ ਹੈ, ਇਹ ਪਾਵਰ ਪਰਚੇਜ਼ ਐਗਰੀਮੈਂਟ ਰੱਦ ਹੋਣੇ ਚਾਹੀਦੇ ਹਨ। ਤੁਸੀਂ ਪੰਜਾਬ ਟਰਮੀਨੇਸ਼ਨ ਐਂਡ ਰੀ-ਡਿਟਰਮੀਨੇਸ਼ਨ ਦੇ ਨਾਂ ਤੇ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾ ਰਹੇ ਹੋ।

## CLARIFICATION BY THE FINANCE MINISTER

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਰ, ਪੁਆਇੰਟ ਆਨ ਪਰਸਨਲ ਕਲੈਰੀਫਿਕੇਸ਼ਨ ਜੀ।ਸਪੀਕਰ ਸਾਹਿਬ, ਇੱਥੇ ਲੀਡਰ ਆਫ ਦਿ ਆਪੋਜੀਸ਼ਨ ਬੋਲ ਕੇ ਗਏ ਹਨ। ਜਿਹੜੀ ਪੰਜਾਬ ਦੀ ਸਰਜ਼ਮੀਨ ਹੈ, ਇਸ ਨੇ ਇੰਨੇ ਵੱਡੇ-ਵੱਡੇ ਸ਼ਾਇਰ ਪੈਦਾ ਕੀਤੇ ਹਨ ਪਰ ਇਨ੍ਹਾਂ ਨੂੰ ਪਤਾ ਨਹੀਂ ਸ਼ਾਇਰੀ ਤੋਂ ਇੰਨੀ ਨਫਰਤ ਕਿਉਂ ਹੋ ਗਈ ਹੈ। ਜਦੋਂ ਵੀ ਮੇਰੀ ਤਨਕੀਦ ਕਰਦੇ ਹਨ ਤਾਂ ਪਹਿਲਾਂ ਤਾਂ ਇਸ ਗੱਲ ਦੀ ਕਰਦੇ ਹਨ ਕਿ ਇਹ ਸ਼ੇਅਰ ਕਿਉਂ ਬੋਲਦਾ ਹੈ। ਦੂਸਰਾ, ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਤਕਰੀਰ ਵਿੱਚ ਇਹ ਵੀ ਕਿਹਾ ਹੈ ਕਿ (ਵਿਘਨ) ਤੁਸੀਂ ਬੈਠ ਜਾਓ ਹੁਣ, ਅਸੀਂ ਇੰਨਾ ਚਿਰ ਤੁਹਾਨੂੰ ਸੁਣਿਆ ਹੈ। (ਲੀਡਰ ਆਫ ਦਿ ਆਪੋਜੀਸ਼ਨ ਨੂੰ ਸੰਬੋਧਨ ਕਰਦੇ ਹੋਏ।)

ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਤਕਰੀਰ ਵਿੱਚ ਇਹ ਵੀ ਕਿਹਾ ਹੈ ਕਿ ਬਾਦਲ ਸਾਹਿਬ ਤੇ ਇਨ੍ਹਾਂ ਦਾ ਪਰਿਵਾਰ ਇਕੱਠਾ ਹੁੰਦਾ ਸੀ, ਇਨ੍ਹਾਂ ਦਾ ਬਿਜਨਸ ਸਾਂਝਾ ਸੀ, ਇਨ੍ਹਾਂ ਦਾ ਫਲਾਣਾ ਸਾਂਝਾ ਸੀ। ਸਪੀਕਰ ਸਾਹਿਬ, ਮੇਰੀ ਕਮੋਪੇਸ਼ ਉਮਰ 60 ਸਾਲ ਹੋ ਗਈ ਹੈ। ਮੈਂ ਇਹ ਹਾਊਸ ਵਿੱਚ ਕਹਿੰਦਾ ਹਾਂ, ਮੈਂ ਹੋਸ਼ੋ-ਹਵਾਸ ਨਾਲ ਕਹਿੰਦਾ ਹਾਂ ਅਤੇ ਇੱਥੇ ਪ੍ਰੈੱਸ ਵੀ ਬੈਠੀ ਹੈ। ਮੇਰਾ 60 ਸਾਲ ਵਿੱਚ ਨਾ ਤਾਂ ਕੋਈ ਬਿਜਨਸ ਰਿਹਾ ਹੈ ਅਤੇ ਨਾ ਹੁਣ ਹੈ। ਜਿਹੜੀ ਇਹ ਬੱਸਾਂ ਦੀ ਗੱਲ ਕਰਦੇ ਹਨ ਕਿ ਬੱਸਾਂ ਦਾ ਜਿਹੜਾ ਟੈਕਸ ਹੈ, ਉਹ ਖਸਾਰੇ ਵਿੱਚ ਚਲਾ

ਗਿਆ ਹੈ। ਸਪੀਕਰ ਸਾਹਿਬ, ਜੇਕਰ ਕੋਈ ਬੰਦਾ ਬਿਜਲੀ ਦਾ ਬਿਲ ਨਾ ਭਰੇ ਜਾਂ ਕੋਈ ਟੈਕਸ ਨਾ ਭਰੇ ਤਾਂ ਉਸ ਦਾ ਕੀ ਅੰਜਾਮ ਹੁੰਦਾ ਹੈ , ਉਸ ਤੇ ਪੈਨਲਟੀ ਲੱਗ ਜਾਂਦੀ ਹੈ ਤੇ ਵਿਆਜ ਲੱਗ ਜਾਂਦਾ ਹੈ। ਜਿਹੜੀਆਂ ਇਹ ਬੱਸਾਂ ਹਨ, ਇਹ ਮੇਰੀ Sister ਦੀਆਂ ਹਨ, She is not Married. ਇਹ ਬੱਸਾਂ ਉਹ ਚਲਾਉਂਦੇ ਹਨ। ਕੋਵਿਡ ਦਾ ਦੌਰ ਆਇਆ ਤਾਂ ਟੈਕਸ ਵਗੈਰਾ ਨਹੀਂ ਭਰਿਆ ਗਿਆ। ਜੇ ਟੈਕਸ ਨਹੀਂ ਭਰਿਆ ਗਿਆ ਤਾਂ ਉਸ ਤੇ ਪੈਨਲਟੀ ਲੱਗੇਗੀ ਤੇ ਵਿਆਜ ਲੱਗੇਗਾ। ਜਦੋਂ ਬੱਸਾਂ ਚੱਲ ਪਈਆਂ ਤਾਂ ਉਹ ਟੈਕਸ ਭਰ ਦੇਣਗੇ ਪਰ ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜੀਸ਼ਨ ਦਾ ਜਿਹੜਾ ਰੁਤਬਾ ਹੈ, ਉਸ ਦਾ ਜਿਹੜਾ ਤਕੱਦਸ ਹੁੰਦਾ ਹੈ, ਉਹ ਇਸ ਕਿਸਮ ਦੀ ਗੁਫਤਗੂ ਕਰਕੇ ਆਪਣੇ ਅਹੁਦੇ ਦਾ ਪਮਾਲ ਕਰ ਰਹੇ ਹਨ। ਇਹ ਪੰਜਾਬ ਦੇ ਲੀਡਰ ਆਫ ਦਿ ਆਪੋਜੀਸ਼ਨ ਨੂੰ ਸ਼ੋਭਾ ਨਹੀਂ ਦਿੰਦਾ। ਹੋ ਸਕਦਾ ਹੈ ਕਿ ਮਿੰਟ, ਦੋ ਮਿੰਟ ਲਈ ਇਨ੍ਹਾਂ ਦੇ ਕਾਲਜੇ ਵਿੱਚ ਠੰਢ ਪੈ ਜਾਵੇ ਕਿ ਮੈਂ ਮਨਪ੍ਰੀਤ ਬਾਦਲ ਦੇ ਖਿਲਾਫ ਬੋਲ ਲਿਆ ਹਾਂ ਪਰ ਪੰਜ ਵੋਟਾਂ ਦਾ ਹੀ ਫਰਕ ਪਏਗਾ। ਜਾਂ ਤਾਂ ਤੁਸੀਂ ਦੱਸੋ ਕਿ ਤੁਹਾਡੀ ਪਾਰਟੀ ਦੀ ਚੜ੍ਹਾਈ ਹੋ ਜਾਵੇਗੀ ਕਿ ਮੈਂ ਮਨਪ੍ਰੀਤ ਦੇ ਖਿਲਾਫ ਬੋਲ ਲਿਆ।(ਵਿਘਨ, ਸ਼ੋਰ)

ਸਪੀਕਰ ਸਾਹਿਬ, ਇਹ ਗੱਲ ਨਹੀਂ ਹੈ ਕਿ ਮੈਨੂੰ ਇਸ ਕਿਸਮ ਦੀ ਗੁਫਤਗੂ ਨਹੀਂ ਕਰਨੀ ਆਉਂਦੀ ਜਾਂ ਮੈਂ ਇਨ੍ਹਾਂ ਦੇ ਖਿਲਾਫ ਨਹੀਂ ਬੋਲ ਸਕਦਾ ਪਰ ਇੱਕ ਸ਼ਾਇਸਤਰੀ ਹੁੰਦੀ ਹੈ। ਪੰਜਾਬੀ ਦਾ ਇੱਕ ਮੁਹਾਵਰਾ ਹੈ, ਚੀਮਾ ਜੀ, ਇਹ ਲਿਖ ਲਓ ਇਹ ਤੁਹਾਡੇ ਕੰਮ ਆਏਗਾ।

6.00 / ਕੁ.ਕ./ਸ਼.ਜ

ਦੋਸਤੀ 'ਚ ਦੁਸ਼ਮਣੀ 'ਚ ਤੇ ਆਸ਼ਿਕੀ 'ਚ ਇਨਸਾਨ ਨੂੰ ਦਿਲ ਤਾਂ ਵੱਡਾ ਹੀ ਰੱਖਣਾ ਚਾਹੀਦਾ ਹੈ। ਛੋਟਾ ਦਿਲ ਨਹੀਂ ਰੱਖਣਾ ਚਾਹੀਦਾ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਇਕੱਠਾ ਆਵੇਗਾ, ਇਕੱਠਾ ਦੇ ਦਿਓ। ਮਦਨ ਲਾਲ ਜੀ ਦਾ ਨਾਮ ਲਿਆ ਗਿਆ ਹੈ। ਮਦਨ ਲਾਲ ਜੀ ਦਾ ਨਾਮ ਲਿਆ ਗਿਆ ਹੈ।

## CLARIFICATION BY THE MEMBER

**ਠੇਕੇਦਾਰ ਮਦਨ ਲਾਲ ਜਲਾਲਪੁਰ:** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਆਪੋਜ਼ੀਸ਼ਨ ਲੀਡਰ ਸਾਹਿਬ ਨੇ ਸ਼ਰਾਬ ਦੇ ਧੰਦੇ ਬਾਰੇ ਜੋ ਬੋਲਿਆ ਹੈ। ਇਹ ਇੱਕ ਪਵਿੱਤਰ ਸਦਨ ਹੈ। ਮੈਂ ਪਵਿੱਤਰ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਜਿੰਨੀ ਸ਼ਰਾਬ 15 ਸਾਲਾਂ ਵਿੱਚ ਮਾਫੀਏ ਨੇ ਵੇਚੀ ਹੈ। ਜਿੱਥੇ-ਜਿੱਥੇ ਨਜਾਇਜ਼ ਸ਼ਰਾਬ ਦੀਆਂ ਫੈਕਟਰੀਆਂ ਲੱਗੀਆਂ, ਜਿਹੜੇ-ਜਿਹੜੇ ਅਫਸਰਾਂ ਦਾ ਇਸ ਵਿੱਚ ਹੱਥ ਹੈ। ਇਸ ਹਾਊਸ ਵਿੱਚ

ਹਾਈਕੋਰਟ ਦਾ ਸੁਪਰੀਮ ਕੋਰਟ ਦਾ ਜੱਜ ਬਿਠਾ ਕੇ ਇਨਕੁਆਇਰੀ ਕਰਵਾਈ ਜਾਵੇ। ਜਿਹੜੀ ਨਜਾਇਜ਼ ਸ਼ਰਾਬ ਦੀ ਫੈਕਟਰੀ ਦਾ ਮੇਰੇ ਉੱਤੇ ਇਲਜ਼ਾਮ ਲੱਗਿਆ ਹੈ, ਉਸ ਫੈਕਟਰੀ ਦੀ ਇਨਕੁਆਇਰੀ ਕਰਵਾਈ ਜਾਵੇ। ਉਨ੍ਹਾਂ ਬੰਦਿਆਂ ਨੂੰ ਸਜ਼ਾ ਦਿੱਤੀ ਜਾਵੇ। ਦੂਜੀ ਗੱਲ, ਜਿਹੜੇ ਅਫਸਰਾਂ ਨੇ ਜਦੋਂ ਸਿੱਧੂ ਸਾਹਿਬ ਮੇਰੇ ਘਰ ਗਏ ਸਨ, ਉਸ ਤੋਂ ਬਾਅਦ ਰਿਮਾਂਡ ਲੈ ਕੇ ਮੂਵੀਆਂ ਬਣਾਈਆਂ ਗਈਆਂ। ਉਨ੍ਹਾਂ ਅਫਸਰਾਂ ਨੂੰ ਕਟਹਿਰੇ ਵਿੱਚ ਖੜ੍ਹਾ ਕੀਤਾ ਜਾਵੇ। ਇੱਕ-ਇੱਕ ਗੱਲ ਕਿਸ ਫੈਕਟਰੀ ਵਿੱਚ ਕਿੱਥੋਂ ਸਮਾਨ ਆਇਆ, ਇੱਥੇ ਲਾਕਡਾਊਨ ਲੱਗਿਆ ਸੀ, ਪੰਜਾਬ ਬੰਦ ਸੀ। ਪੰਛੀ ਫਰ ਨਹੀਂ ਮਾਰ ਰਹੇ ਸੀ। ਇਹ ਫੈਕਟਰੀਆਂ ਦਾ ਸਮਾਨ ਕਿੱਥੋਂ ਆਇਆ, ਕਿਹੜੇ ਅਫਸਰਾਂ ਨੇ ਫੈਕਟਰੀਆਂ ਲਾਈਆਂ। ਮੇਰਾ ਨਾਮ ਇਸ ਲਈ ਲਿਆ ਗਿਆ ਹੈ ਕਿਉਂਕਿ ਮੈਂ ਕੈਪਟਨ ਸਾਹਿਬ ਦੇ ਉਲਟ ਬੋਲਦਾ ਸੀ। ਮੈਂ ਮਾਫੀਏ ਦੇ ਉਲਟ ਬੋਲਦਾ ਸੀ। ਜਿਹੜੇ ਸੌ-ਸੌ ਟਰੱਕ ਫੈਕਟਰੀਆਂ ਵਿੱਚੋਂ ਸ਼ਰਾਬ ਦੇ ਨਿਕਲਦੇ ਸੀ। ਮੈਂ ਉਸ ਦੀ ਗੱਲ ਕਰਦਾ ਸੀ। ਮੈਂ ਵਿਜੀਲੈਂਸ ਦੇ ਉਲਟ ਬੋਲਦਾ ਸੀ। ਮੈਂ ਇਸ ਪਵਿੱਤਰ ਸਦਨ ਦੀ ਸਹੁੰ ਖਾ ਕੇ ਕਹਿੰਦਾ ਹਾਂ ਜੇ ਸ਼ਰਾਬ ਵਿੱਚ ਮੇਰਾ ਹੱਥ ਵੀ ਹੋਵੇ ਜਾਂ ਮੈਨੂੰ ਇਸ ਗੱਲ ਦਾ ਪਤਾ ਵੀ ਹੋਵੇ ਕਿ ਮੇਰੇ ਹਲਕੇ ਵਿੱਚ ਕੋਈ ਨਜਾਇਜ਼ ਸ਼ਰਾਬ ਦੀ ਫੈਕਟਰੀ ਲੱਗੀ ਹੋਈ ਹੈ ਤਾਂ ਰੱਬ ਮੇਰਾ ਦੀਵਾ ਗੁੱਲ ਕਰ ਦੇਵੇ, ਜਾਂ ਉਨ੍ਹਾਂ ਦਾ ਕਰੇ ਜਿਨ੍ਹਾਂ ਨੇ ਇਹ ਨਜਾਇਜ਼ ਸ਼ਰਾਬ ਦੀਆਂ ਫੈਕਟਰੀਆਂ ਲਗਾਈਆਂ ਹਨ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ ਕਮੇਟੀ ਬਣਾ ਦਿਓ। ਮਦਨ ਲਾਲ ਜਲਾਲਪੁਰ ਜੀ ਨੇ ਵੱਡਾ ਦਿਲ ਦਿਖਾਇਆ ਹੈ, ਕਮੇਟੀ ਬਣਾ ਦਿਓ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਬੈਠੇ ਬੈਠੇ ਬੋਲ ਰਹੇ ਸੀ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਬੈਠ ਜਾਵੋ। ਤੁਹਾਡਾ ਨਾਮ ਨਹੀਂ ਲਿਆ ਕਿਸੇ ਨੇ। ਚੰਨੀ ਜੀ ਤੁਸੀਂ ਬੋਲੋ। ਚੰਨੀ ਜੀ, ਚੰਨੀ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ।

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਬੈਂਸ ਸਾਹਿਬ, ਤੁਸੀਂ ਬੋਲਣਾ ਹੈ। ਤੁਹਾਨੂੰ ਮੌਕਾ ਮਿਲਣਾ ਹੈ। ਤੁਸੀਂ ਜਾਇਓ ਨਾ। ਚੀਫ ਮਨਿਸਟਰ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ:** ਮਾਨਯੋਗ ਸੀ.ਐਮ. ਸਾਹਿਬ ਕਮੇਟੀ ਬਣਾ ਦਿਓ।ਬਹੁਤ ਵਧੀਆ ਗੱਲ ਕੀਤੀ ਹੈ। ਸਹੁੰ ਖਾ ਕੇ ਗੱਲ ਕੀਤੀ ਹੈ। ਬਣਾ ਦਿਓ ਕਮੇਟੀ।

## LEGISLATIVE BUSINESS (*Resumption*)

**ਮਾਨਯੋਗ ਸਪੀਕਰ:** ਚੀਫ ਮਨਿਸਟਰ ਸਾਹਿਬ।

**ਮੁੱਖ ਮੰਤਰੀ:** ਚੀਮਾ ਜੀ ਤੁਸੀਂ ਬਹੁਤ ਅੱਛਾ ਬੋਲੇ ਹੋ। ਆਪੋਜ਼ੀਸ਼ਨ ਲੀਡਰ ਨੂੰ ਅੱਛਾ ਹੀ ਬੋਲਣਾ ਚਾਹੀਦਾ ਹੈ, ਤੁਸੀਂ ਵੀ ਬਹੁਤ ਅੱਛਾ ਬੋਲੇ ਹੋ। ਮੈਂ ਤੁਹਾਨੂੰ ਮੁਬਾਰਕਬਾਦ ਦਿੰਦਾ ਹਾਂ।

**ਸਰਦਾਰ ਹਰਪਾਲ ਸਿੰਘ ਚੀਮਾ:** ਧੰਨਵਾਦ ਜੀ।

**ਮੁੱਖ ਮੰਤਰੀ:** ਤੁਸੀਂ ਵਧੀਆ ਇਨਸਾਨ ਹੋ ਇਹ ਵੀ ਮੈਨੂੰ ਪਤਾ ਹੈ। ਮੈਂ ਤੁਹਾਨੂੰ ਬਹੁਤ ਪਿਆਰ ਵੀ ਕਰਦਾ ਹਾਂ। ਬਹੁਤ ਉਮੀਦ ਵੀ ਕਰਦਾ ਹਾਂ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਹਾਸਾ)। ਮੈਂ ਬੇਨਤੀ ਕਰਦਾ ਹਾਂ ਕਿ ਅਸਲੀ ਆਪੋਜ਼ੀਸ਼ਨ ਤਾਂ ਇੱਥੇ ਬੈਠੀ ਹੈ। ਮੈਂ ਬੇਨਤੀ ਕਰਾਂਗਾ ਕਿ ਮੈਂ ਪਹਿਲੀ ਵਾਰ ਬੋਲਣਾ ਹੈ, ਮਤਲਬ ਬਾਕੀ ਤਾਂ ਰੌਲੇ-ਗੌਲੇ ਵਿੱਚ ਕੰਮ ਹੋ ਗਿਆ ਹੈ। ਸਪੀਕਰ ਸਾਹਿਬ, ਜੇ ਤੁਹਾਡੀ ਇਜਾਜ਼ਤ ਹੋਵੇ ਤਾਂ ਮੈਨੂੰ ਥੋੜ੍ਹਾ ਟਾਈਮ ਬੋਲਣ ਲਈ ਦੇ ਦਿਓ।

**ਮਾਨਯੋਗ ਸਪੀਕਰ:** ਹੁਣ ਤੁਹਾਨੂੰ ਸਾਰਿਆਂ ਨੂੰ ਪ੍ਰਾਰਥਨਾ ਹੈ ਕਿ ਤੁਸੀਂ ਸਾਰੇ ਬੋਲ ਲਏ ਹੋ, ਹੁਣ ਇੰਟਰਪਟ ਨਾ ਕਰਿਓ।

**ਮੁੱਖ ਮੰਤਰੀ:** ਅਸਲ ਵਿੱਚ ਜਿਹੜਾ ਤੁਸੀਂ ਆਪਣੀ ਪਾਰਟੀ ਦਾ ਨਾਮ ਰੱਖਿਆ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਹੈ, ਮੈਂ ਉਹ ਹਾਂ।ਕਹਿੰਦੇ ਹਨ:

ਜਿਨ ਕੀ ਜਾਤ ਗੋਤ ਕੁਲ ਮਾਹੀ
ਸਰਦਾਰੀ ਨ ਭਈ ਕਦਾਹੀ
ਤਿਨ ਹੀ ਕੋ ਸਰਦਾਰ ਬਨਾਊ
ਤਬੈ ਗੋਬਿੰਦ ਸਿੰਘ ਨਾਮ ਕਹਾਊ।

ਗੁਰੂ ਗੋਬਿੰਦ ਸਿੰਘ ਜੀ ਦਾ ਅਸ਼ੀਰਵਾਦ ਹੈ ਕਿ ਉਨ੍ਹਾਂ ਦੇ ਪਦ-ਚਰਨਾਂ ਤੇ ਚੱਲ ਦੇ ਕਾਂਗਰਸ ਪਾਰਟੀ ਨੇ ਅੱਜ ਇੱਕ ਗਰੀਬ ਆਦਮੀ ਨੂੰ ਇੱਥੇ ਖੜ੍ਹੇ ਹੋਣ ਦਾ ਮੌਕਾ ਦਿੱਤਾ ਹੈ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਗੁਰੂ ਸਾਹਿਬ ਨੇ ਕਿਹਾ ਹੈ ਕਿ

ਗਰੀਬ ਨਿਵਾਜੁ ਗੁਸਈਆ ਮੇਰਾ ਮਾਥੇ ਛਤ੍ਰ ਧਰੈ। ਐਸੀ ਲਾਲ ਤੁਝ ਬਿਨ ਕੌਣ ਕਰੇ।

ਇਹ ਪਰਮਾਤਮਾ ਦੀ ਹੀ ਕਿਰਪਾ ਹੈ। ਮੈਨੂੰ ਗੁਰੂ ਰਾਮਦਾਸ ਜੀ ਦੀਆਂ ਸਤਰਾਂ ਯਾਦ ਆ ਰਹੀਆਂ ਹਨ। ਉਨ੍ਹਾਂ ਦਾ ਵਾਕ:

ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ ਗੁਰ ਸਤਿਗੁਰ ਸੰਗ ਕੀਰੇ ਹਮ ਥਾਪੇ।

6.05 / ਪ.ਸ./ਸ਼.ਜ

ਸੋ, ਵੀਰੋ ਮੈਂ ਤੁਹਾਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਨੂੰ ਆਮ ਲੋਕਾਂ ਦੀ ਸਰਕਾਰ ਦੇਖਣ ਦਾ ਮੌਕਾ ਮਿਲਿਆ ਹੈ। ਵੱਡੇ ਲੋਕਾਂ ਦੀਆਂ ਸਰਕਾਰਾਂ ਇਹ ਦੇਖਦੇ ਰਹੇ ਹਨ। ਦਿੱਲੀ ਤੋਂ ਇੱਕ ਲੀਡਰ, ਜੋ ਪੰਜਾਬ ਦਾ ਮੁੱਖ ਮੰਤਰੀ ਬਣਨਾ ਚਾਹੁੰਦਾ ਹੈ, ਉਹ ਮੈਨੂੰ ਕਹੀ ਜਾਂਦਾ ਹੈ ਕਿ ਡੁਪਲੀਕੇਟ ਆਮ ਆਦਮੀ ਹੈ। ਕੋਈ ਇਹ ਗੱਲ ਮੰਨ ਲਵੇਗਾ। (.....ਵਿਘਨ)। ਹੁਣ ਇਸ ਤਰ੍ਹਾਂ ਨਾ ਕਰੋ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)। ਮੈਂ ਕਿਸੇ ਦਾ ਨਾਂਅ ਨਹੀਂ ਲਿਆ। ਇਸ ਤਰ੍ਹਾਂ ਨਾ ਕਰੋ। ਬੈਠੋ, ਬੈਠੋ। ਮੈਂ ਨਾਂਅ ਨਹੀਂ ਲਿਆ। ਮੈਂ ਤੁਹਾਡੇ ਵਿੱਚੋਂ ਹੀ ਕਿਸੇ ਤੋਂ ਆਪਣੀ ਸ਼ਨਾਖਤ ਕਰਵਾ ਲੈਂਦਾ ਹਾਂ। ਤੁਹਾਡੇ ਵਿੱਚੋ ਕੁਝ ਬੰਦੇ ਪਹਿਲਾਂ ਹੀ ਆਮ ਆਦਮੀ ਪਾਰਟੀ ਛੱਡ ਗਏ ਹਨ। ਜਿਹੜੇ ਬਾਕੀ ਰਹਿ ਗਏ ਹਨ, ਮੈਂ ਉਨ੍ਹਾਂ ਵਿੱਚੋਂ ਹੀ ਕਿਸੇ ਇੱਕ ਤੋਂ ਪੁੱਛ ਲੈਂਦਾ ਹਾਂ ਕਿ ਮੈਂ ਆਮ ਆਦਮੀ ਹਾਂ ਜਾਂ ਨਹੀਂ। ਹਾਂ ਜੀ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ ਕੀ ਕਹਿਣਾ ਚਾਹੁੰਦੇ ਹੋ? ਸਪੀਕਰ ਸਾਹਿਬ, ਬੋਲ ਲੈਣ ਦਿਓ।

**ਮਾਨਯੋਗ ਸਪੀਕਰ:** ਦੱਸੋ ਜੀ।

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ:** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਅਸੀਂ ਪੰਜਾਬ ਦੇ ਵਿੱਚ ਆਮ ਆਦਮੀ ਪਾਰਟੀ ਵੱਲੋਂ ਚੁਣੇ ਗਏ ਸਨ ਤੇ ਬੜਾ ਮਾਣ ਮਹਿਸੂਸ ਕੀਤਾ ਸੀ ਕਿ ਅਸੀਂ ਆਮ ਲੋਕਾਂ ਦੀ ਗੱਲ ਕਰਾਂਗੇ ਅਤੇ ਉਨ੍ਹਾਂ ਦੀਆਂ ਗੱਲਾਂ ਸੁਣਾਂਗੇ ਪਰ ਸਾਡੇ ਕੋਲੋਂ ਸਾਲ 2017 ਦੇ ਵਿੱਚ ਵੀ ਕੁਝ ਨਹੀਂ ਹੋਇਆ ਅਤੇ ਇਸ ਵਾਰੀ ਵੀ ਕੁਝ ਨਹੀਂ ਹੋਇਆ। ਇਸ ਲਈ ਜਿਹੜੇ ਆਮ ਆਦਮੀ ਸੀ.ਐਮ. ਬਣੇ ਹਨ ਮੈਂ ਉਨ੍ਹਾਂ ਨੂੰ accept ਕਰਦਾ ਹਾਂ। ਧੰਨਵਾਦ ਜੀ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮੁੱਖ ਮੰਤਰੀ:** ਬਹੁਤ ਬਹੁਤ ਧੰਨਵਾਦ। ਐਮ.ਐਲ.ਏ. ਸਾਹਿਬ ਦਾ ਸਾਡੀ ਪਾਰਟੀ ਦੇ ਵਿੱਚ ਸਵਾਗਤ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ ਆਪਣੀ ਸੀਟ ਤੋਂ ਉੱਠ ਕੇ ਟਰੇਜ਼ਰੀ ਬੈਂਚਿਜ਼ ਵੱਲ ਤੁਰ ਪਏ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰਾਂ ਨੇ ਆਪਣੀਆਂ ਸੀਟਾਂ ਤੋਂ ਉੱਠ ਕੇ ਉਨ੍ਹਾਂ ਦਾ ਸਵਾਗਤ ਕੀਤਾ)।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਅਗਲੀ ਗੱਲ ਕਰਨਾ ਚਾਹੁੰਦਾ ਹਾਂ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ)

**ਮਾਨਯੋਗ ਸਪੀਕਰ:** ਬੋਲ ਲੈਣ ਦਿਓ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਅਗਲੀ ਗੱਲ ਕਰਨਾ ਚਾਹੁੰਦਾ ਹਾਂ ........... ।

**ਸਰਦਾਰ ਨਵਜੋਤ ਸਿੰਘ ਸਿੱਧੂ**: ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਮੈਂ ਨਿਮਾਣਾ ਸਿੱਖ ਤੁਹਾਨੂੰ (ਵਿਰੋਧੀ ਧਿਰ ਦੇ ਨੇਤਾ ਹਰਪਾਲ ਸਿੰਘ ਚੀਮਾ ਵੱਲੋ ਇਸ਼ਾਰਾ ਕਰਦੇ ਹੋਏ) ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ **कया हाल बना रखा है कुछ लेते क्यों नहीं** । (ਹਾਸਾ)।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮੁੱਖ ਮੰਤਰੀ:** ਸਪੀਕਰ ਸਾਹਿਬ, ਹੁਣ ਮੈਨੂੰ ਬੋਲ ਲੈਣ ਦਿਓ। ਜਦੋਂ ਇਹ (ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਵੱਲ ਇਸ਼ਾਰਾ) ਬੋਲੇ ਸਨ, ਮੈਂ ਨਹੀਂ ਬੋਲਿਆ ਸੀ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੋਂ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ)

**6.10 / ਜ.ਸ./ਸ਼.ਜ**

**ਮਾਨਯੋਗ ਸਪੀਕਰ :** ਟਰੇਜ਼ਰੀ ਬੈਂਚਿਜ਼ ਵਾਲੇ ਆਪਣੀ ਆਪਣੀ ਜਗ੍ਹਾ ਉਤੇ ਬੈਠ ਜਾਉ। (ਵਿਘਨ) ਟਰੇਜਰੀ ਬੈਂਚਿਜ ਵਾਲੇ ਆਪਣੀ ਆਪਣੀ ਜਗ੍ਹਾ ਉਤੇ ਬੈਠ ਜਾਉ। (ਵਿਘਨ)(ਸ਼ੋਰ) ਸਾਰੇ ਮੈਂਬਰ ਆਪਣੀ ਆਪਣੀ ਜਗ੍ਹਾ ਬੈਠ ਜਾਉ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਤੇ ਆਮ ਆਦਮੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਸਾਰੇ ਮੈਂਬਰ ਆਪਣੀਆਂ ਆਪਣੀਆਂ ਜਗ੍ਹਾ ਤੇ ਬੈਠ ਜਾਉ (ਵਿਘਨ)(ਸ਼ੋਰ) ਚੀਮਾ ਜੀ, ਗੱਲ ਸੁਣੋ, ਬੈਠੋ ਇੱਕ ਮਿੰਟ, ਤੁਸੀਂ ਸਾਰੇ ਚੁੱਪ ਕਰ ਜਾਉ। (ਵਿਘਨ) ਤੁਸੀਂ ਹਾਊਸ ਨਹੀਂ ਚਲਣ ਦਿੰਦੇ, (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਤੁਸੀਂ ਨਹੀਂ ਚਲਣ ਦਿੰਦੇ ਹਾਊਸ। ਅੰਗਦ, ਤੁਸੀਂ ਕੀ ਮਖੌਲ ਬਣਾਇਆ ਹੈ? (ਵਿਘਨ)(ਸ਼ੋਰ) ਇੱਕ ਮਿੰਟ, ਮੈਂ ਇਸ ਤਰ੍ਹਾਂ ਹਾਊਸ ਨਹੀਂ ਚੱਲਣ ਦੇਣਾ। ਮੈਂ ਮਨਮਰਜ਼ੀ ਨਹੀਂ ਹੋਣ ਦੇਣੀ। (ਵਿਘਨ)(ਸ਼ੋਰ) ਮੈਂ ਮਨਮਰਜ਼ੀ ਨਹੀਂ ਹੋਣ ਦੇਣੀ । (ਵਿਘਨ) ਮੈਂ ਬਿਲਕੁਲ ਮਨਮਰਜ਼ੀ ਨਹੀਂ ਹੋਣ ਦੇਣੀ।(ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਹਰਪਾਲ ਸਿੰਘ ਚੀਮਾ ਨੂੰ ਸੰਬੋਧਨ ਕਰਦੇ ਹੋਏ) ਤੁਸੀਂ ਤਿੰਨ ਬੰਦੇ ਬੋਲੇ ਹੋ, ਤੁਸੀਂ ਤਿੰਨ ਬੰਦੇ ਬੋਲੇ ਹਨ, ਤੁਸੀਂ ਤਿੰਨ ਬੰਦੇ ਬੋਲੇ ਹਨ, ਕਿਸੇ ਨੇ ਤੁਹਾਨੂੰ ਇੰਟਰਪਟ ਨਹੀਂ ਕੀਤਾ। ਹੁਣ ਸੀ.ਐਮ.ਸਾਹਿਬ ਬੋਲ ਰਹੇ ਹਨ ਉਨ੍ਹਾਂ ਨੂੰ ਬੋਲਣ ਨਹੀਂ ਦਿੰਦੇ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਇਨ੍ਹਾਂ ਨੂੰ ਪੁਆਇੰਟ ਆਫ ਆਰਡਰ ਮਿਲਿਆ ਹੈ, ਸਾਨੂੰ ਵੀ ਮਿਲਣਾ ਚਾਹੀਦਾ ਹੈ...

**ਮਾਨਯੋਗ ਸਪੀਕਰ:** ਤੁਸੀਂ ਹਰ ਗੱਲ ਤੋਂ ਉਠ ਕੇ ਖੜ੍ਹੇ ਹੋ ਜਾਂਦੇ ਹਨ । (ਵਿਘਨ) ਮੈਂ ਹਰ ਗੱਲ ਵਿੱਚ ਨਹੀਂ ਉਠਣ ਦੇਣਾ। ਨਹੀਂ ਚੱਲਣਾ। ਨਹੀਂ ਚੱਲੇਗਾ। (ਵਿਘਨ)(ਸ਼ੋਰ) ਮੈਂ ਨਹੀਂ ਖੋਲ੍ਹਦਾ ਮਾਈਕ। ਬੋਲੋ, ਸੀ.ਐਮ.ਸਾਹਿਬ ਬੋਲੋ। ਸੀ.ਐਮ.ਸਾਹਿਬ ਨੂੰ ਬੁਲਾਉ ਜੀ। ਮੈਂ ਇਨ੍ਹਾਂ ਨੂੰ ਟਾਈਮ ਨਹੀਂ ਦੇਣਾ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਬੋਲ ਲੈਣ ਦਿਉ।

**ਮਾਨਯੋਗ ਸਪੀਕਰ:** ਨਹੀਂ ਦੇਣਾ ਟਾਈਮ। ਨਹੀਂ ਦੇਣਾ ਜੀ ਟਾਈਮ। (ਵਿਘਨ)(ਸ਼ੋਰ)

**ਮੁੱਖ ਮੰਤਰੀ:** ਚਲੋ, ਓ.ਕੇ.। ਸਪੀਕਰ ਸਾਹਿਬ, ਬੋਲ ਲੈਣ ਦਿਉ, ਬੋਲ ਲੈਣ ਦਿਉ। ਸਪੀਕਰ ਸਾਹਿਬ, ਦੋ ਮਿੰਟ ਦੇ ਦਿਉ। (ਵਿਘਨ)(ਸ਼ੋਰ) ਸਪੀਕਰ ਸਾਹਿਬ, ਬੋਲ ਲੈਣ ਦਿਉ। ਬੋਲੋ ਜੀ, ਬੋਲ, ਪਲੀਜ਼।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਤੇ ਆਮ ਆਦਮੀ ਦੇ ਕਈ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮੁੱਖ ਮੰਤਰੀ :** ਸਪੀਕਰ ਸਾਹਿਬ, ਬੋਲ ਲੈਣ ਦਿਉ, ਮੇਰੀ ਬੇਨਤੀ ਹੈ।ਬੋਲੋ, ਬੋਲੋ।

**ਮਾਨਯੋਗ ਸਪੀਕਰ :** ਤੁਸੀਂ ਆਪਣੀਆਂ ਆਪਣੀਆਂ ਸੀਟਾਂ ਉਤੇ ਬੈਠ ਜਾਉ, ਨਹੀਂ ਫਿਰ ਮੈਂ ਤੁਹਾਨੂੰ ਬਾਹਰ ਕੱਢਣ ਲਈ ਮਜਬੂਰ ਹੋਵਾਂਗਾ, ਫਿਰ ਤੁਹਾਨੂੰ ਬਾਹਰ ਕੱਢਣਾ ਪਵੇਗਾ। (ਵਿਘਨ)(ਸ਼ੋਰ) ਸੀ.ਐਮ.ਸਾਹਿਬ ਤੁਸੀਂ ਬੋਲੋ। ਮੈਂ ਤੁਹਾਨੂੰ ਟਾਈਮ ਨਹੀਂ ਦੇਣਾ। ਮੈਂ ਨਹੀਂ ਦਿੰਦਾ ਟਾਈਮ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਬੋਲ ਲੈਣ ਦਿਉ (ਵਿਘਨ)(ਸ਼ੋਰ) ਇਕ ਮੇਰੀ ਤੁਹਾਨੂੰ ਹੱਥ ਜੋੜ ਕੇ ਬੇਨਤੀ ਹੈ, ਹੱਥ ਜੋੜ ਕੇ ਬੇਨਤੀ ਹੈ। (ਵਿਘਨ)(ਸ਼ੋਰ) ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਬੋਲਣਾ ਚਾਹੁੰਦੇ ਹਨ, ਉਹ ਬੋਲ ਲੈਣ। ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ ਤੁਸੀਂ ਬੋਲੋ।

**ਮਾਨਯੋਗ ਸਪੀਕਰ:** ਮੇਰੇ ਕੋਲ 11 ਬਿਲ ਹਨ, ਮੇਰੇ ਕੋਲ 11 ਬਿਲ ਹਨ। ਮੈਂ ਅਜੇ 11 ਬਿਲ ਦੇਖਣੇ ਹਨ। (ਵਿਘਨ)

**ਮੁੱਖ ਮੰਤਰੀ:** ਬੋਲ ਲੈਣ ਦਿਉ ਜੀ, ਬੋਲ ਲੈਣ ਦਿਉ, ਸਰ।ਬੋਲੋ ਜੀ ਬੋਲੋ, ਬੋਲੋ, ਬੋਲੋ ਜੀ, ਬੋਲੋ।ਬੋਲੋ ਜੀ।

**ਮਾਨਯੋਗ ਸਪੀਕਰ:** ਤੁਸੀਂ ਸਵੇਰ ਦੇ ਸੈਸ਼ਨ ਨੂੰ ਚੱਲਣ ਹੀ ਨਹੀਂ ਦਿੰਦੇ, ਤੁਸੀਂ ਸਵੇਰ ਦੇ ਸੈਸ਼ਨ ਨੂੰ ਚੱਲਣ ਹੀ ਨਹੀਂ ਦਿੰਦੇ। (ਵਿਘਨ)(ਸ਼ੋਰ)

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਹਰਪਾਲ ਸਿੰਘ ਚੀਮਾ ਤੇ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਆਮ ਆਦਮੀ ਪਾਰਟੀ ਦੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਆ ਗਏ ।)

**ਮਾਨਯੋਗ ਸਪੀਕਰ :** ਸਾਰੇ ਨਹੀਂ ਬੋਲ ਸਕਦੇ। ਇਕ ਜਣਾ ਬੋਲ ਲਵੇ, ਸਲਾਹ ਨਾਲ ਬੋਲ ਲਵੋ, ਜਿਸ ਨੇ ਬੋਲਣਾ ਹੈ। ਚਾਹੇ ਤੁਸੀਂ (ਸ਼੍ਰੀ ਅਮਨ ਅਰੋੜਾ ) ਚਾਹੇ ਇਹ (ਸਰਦਾਰ ਹਰਪਾਲ ਸਿੰਘ ਚੀਮਾ) ਬੋਲ ਲਵੋ। ਮੈਂ ਸਾਰਿਆਂ ਨੂੰ ਨਹੀਂ ਬੋਲਣ ਦੇਣਾ। (ਵਿਘਨ)(ਸ਼ੋਰ) ਮੈਂ ਨਹੀਂ ਬੋਲਣ ਦੇਣੇ।

**ਮੁੱਖ ਮੰਤਰੀ:** ਸਪੀਕਰ ਸਾਹਿਬ ਬੋਲ ਲੈਣ ਦਿਉ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਅੱਧਾ ਮਿੰਟ ਦੇ ਦਿਉ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਚਲੋ, ਬੋਲੋ ਅੱਛਾ।ਬੋਲੋ, ਅੱਛਾ ਬੋਲੋ। ਸ਼੍ਰੀ ਅਮਨ ਅਰੋੜਾ ਜੀ, ਬੋਲੋ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਸਰ, ਤੁਸੀਂ ਇੰਨੀਆਂ ਮਿੰਨਤਾਂ ਕਰਵਾਉਂਦੇ ਹੋ, ਇਸ ਤਰ੍ਹਾਂ ਨਾ ਕਰਿਆ ਕਰੋ।

**ਮਾਨਯੋਗ ਸਪੀਕਰ:** ਮਿੰਨਤਾਂ ਨਹੀਂ ਕਰਵਾਉਂਦੇ, ਤੁਸੀਂ ਹਾਊਸ ਨੂੰ ਚੱਲਣ ਵੀ ਦਿਉ। ਮੈਂ ਤੁਹਾਨੂੰ ਇੱਕ ਗੱਲ ਕਹਿੰਦਾ ਹਾਂ, ਪਹਿਲਾਂ ਗੱਲ ਸੁਣ ਲਵੋ। ਤੁਸੀਂ ਬੋਲਦੇ ਹੋ ਤਾਂ ਮੈਂ ਪ੍ਰਾਰਥਨਾ ਕਰਦਾ ਹਾਂ ਕਿ ਇਧਰ ਤੋਂ ਕੋਈ ਟੋਕਾ ਟਾਕੀ ਨਾ ਕਰੇ । ਲੇਕਿਨ ਜਦੋਂ ਚੀਫ ਮਨਿਸਟਰ ਸਾਹਿਬ ਬੋਲਦੇ ਹਨ ਤਾਂ ਟੋਕਾ-ਟਾਕੀ ਤੁਹਾਡੇ ਵੱਲ ਤੋਂ ਵੀ ਨਾ ਹੋਵੇ।

**ਸ਼੍ਰੀ ਅਮਨ ਅਰੋੜਾ:** ਸਰ, ਧੰਨਵਾਦ, ਧੰਨਵਾਦ। ਸਰ, ਅਸੀਂ ਤਾਂ ਕਦੇ ਵੀ ਨਹੀਂ ਕਰਦੇ। ਧੰਨਵਾਦ।

**ਮਾਨਯੋਗ ਸਪੀਕਰ:** ਨਹੀਂ ਹੋਣੀ ਚਾਹੀਦੀ ।

**ਸ਼੍ਰੀ ਅਮਨ ਅਰੋੜਾ:** ਸਰ, ਧੰਨਵਾਦ ਕਿ ਤੁਸੀਂ ਆਪਣੇ ਬੱਚੇ ਉਤੇ ਏਨੀ ਮਿਹਰ ਕੀਤੀ ਤੇ ਮੈਨੂੰ ਬੋਲਣ ਦਿੱਤਾ ਤੇ ਇਨ੍ਹਾਂ ਨੂੰ ਰੋਕ ਦਿੱਤਾ। ਸਰ, ਬੇਨਤੀ ਹੈ ਕਿ ਬਹੁਤ ਬਹੁਤ ਧੰਨਵਾਦ । ਹੁਣ ਇੱਕ ਬਹੁਤ ਵਧੀਆ ਪੁਲੀਟੀਕਲ ਸੀਨ ਹੋ ਕੇ ਹਟਿਆ ਹੈ ਕਿ ਸਾਡੇ ਵਿਚੋਂ ਸਾਡਾ ਇੱਕ ਭਰਾ ਉਧਰ ਗਿਆ ਹੈ। ਸਰ, ਇਸ ਦੇ ਨਾਲ ਮੈਨੂੰ ਥੋੜ੍ਹਾ ਜਿਹਾ, ਚਲੋ, ਸ਼ਾਇਦ ਚੰਗੀ ਗੱਲ ਹੈ। ਸਰ, ਮੈਨੂੰ ਉਹ ਦਿਨ ਯਾਦ ਆਉਂਦੇ ਹਨ ਜਦੋਂ ਪਿਛਲੀ ਸਰਕਾਰ ਦੇ ਸਮੇਂ (ਵਿਘਨ) ਬੋਲ ਤਾਂ ਲੈਣ ਦਿਉ। ਇੱਕ ਮਿੰਟ ਖੜ੍ਹ ਜਾਉ, ਬੋਲਣ ਤੋਂ ਰੋਕਿਆ ਨਾ ਕਰੋ।

**ਮਾਨਯੋਗ ਸਪੀਕਰ :** ਬਈ, ਟੋਕਾ-ਟਾਕੀ ਨਾ ਕਰੋ। ਗੱਲ ਨੂੰ ਮੁੱਕਣ ਦਿਉ, ਬੋਲ ਲੈਣ ਦਿਉ।

**ਸ਼੍ਰੀ ਅਮਨ ਅਰੋੜਾ :** ਸਰ, ਗੱਲ ਇਹ ਹੈ ਕਿ ਮੈਨੂੰ ਉਹ ਦਿਨ ਯਾਦ ਆਉਂਦੇ ਹਨ ਕਿ ਜਦੋਂ ਪਿਛਲੀ ਸਰਕਾਰ ਦੇ ਸਮੇਂ ਅਕਾਲੀ ਦਲ ਦੇ 56 ਐਮ.ਐਲ.ਏ.ਸੀ ਅਤੇ ਉਹ ਚਾਰ ਮੈਜਾਰਿਟੀ ਤੋਂ ਸ਼ਾਰਟ ਸੀ। ਸਰ, ਉਦੋਂ ਉਨ੍ਹਾਂ ਨੇ ਤਿੰਨ ਕਾਂਗਰਸ ਦੇ ਐਮ.ਐਲ.ਏ. ਮੋਗੇ ਤੋਂ ਜੋਗਿੰਦਰਪਾਲ ਜੈਨ, ਧੂਰੀ ਤੋਂ ਅਰਵਿੰਦ ਖੰਨਾ, ਸਿੱਕੀ ਸਾਹਿਬ ਦਾ

ਵੀ ਰੈਜੀਗੇਸ਼ਨ ਹੋਇਆ। ਸਰ, ਚਾਰ ਬੰਦੇ ਕਾਂਗਰਸ ਦੇ ਪੁੱਟੇ ਅਤੇ ਅਕਾਲੀ ਦਲ ਦੇ ਵਿਚ ਸ਼ਾਮਲ ਕਰਵਾ ਲਏ। ਸਰ, ਉਦੋਂ ਕਾਂਗਰਸ ਨੂੰ ਤਕਲੀਫ ਹੋਈ ਸੀ। ਸਰ, ਠੀਕ ਹੈ ਤੇ ਸੁਭਾਵਿਕ ਹੈ ਕਿ ਜਦੋਂ ਕੋਈ ਸਾਥੀ ਜਾਂਦਾ ਹੈ ਤਾਂ ਤਕਲੀਫ ਹੁੰਦੀ ਹੈ। ਮੈਂ ਤੁਹਾਨੂੰ ਤੇ ਸਰਕਾਰ ਨੂੰ, ਕਾਂਗਰਸ ਪਾਰਟੀ ਨੂੰ ਸੀ.ਐਮ. ਸਾਹਿਬ ਨੂੰ, ਸੀ.ਐਮ.ਸਾਹਿਬ ਨੇ ਸਾਡੇ ਭਰਾ ਨੂੰ ਇਨਵਾਈਟ ਕੀਤਾ, ਚਲਿਆ ਗਿਆ, ਕੋਈ ਦਿੱਕਤ ਨਹੀਂ ਹੈ।

6.15 / ਬ.ਕ./ਅ.ਗ.

ਆਉਣਾ-ਜਾਣਾ ਬਣਿਆ ਹੋਇਆ ਹੈ। ਤੁਹਾਨੂੰ ਤੇ ਸਰਕਾਰ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ, ਉਹ ਇਹ ਹੈ ਕਿ 73 ਸਾਲਾਂ ਵਿੱਚ, ਜਿਸ ਦਿਨ ਤੁਸੀਂ ਇਸ ਵਿਧਾਨ ਵਿੱਚ ਐਂਟੀ ਡਿਫੈਕਸ਼ਨ ਲਾਅ ਦੇ ਰੂਲਜ਼ ਫ੍ਰੇਮ ਕਰ ਰਹੇ ਹੋ, ਉਸ ਦਿਨ ** ** (ਵਿਘਨ, ਸ਼ੋਰ) ਜਿਸ ਦਾ ਜਿੱਥੇ ਦਾਣਾ-ਪਾਣੀ ਲਿਖਿਆ ਹੋਇਆ ਹੈ, ਉਸ ਨੇ ਉਥੇ ਚਲੇ ਜਾਣਾ ਹੈ। ਪਰਮਾਤਮਾ ਸਾਰਿਆਂ ਨੂੰ ਭਾਗ ਲਾਵੇ।(ਵਿਘਨ, ਸ਼ੋਰ) ਪਰ ਜਿਹੜਾ ਇਸ ਹਾਊਸ ਵਿੱਚ ਹੋਇਆ ਹੈ, not acceptable, shocking.

**ਮੁੱਖ ਮੰਤਰੀ :** ਬੈਠੋ ਜੀ, ਤੁਸੀਂ ਬੋਲ ਲਏ ਹੋ।

**ਸਰਦਾਰ ਹਰਪਾਲ ਸਿੰਘ ਚੀਮਾ** : ਚੰਨੀ ਸਾਹਿਬ, ਇਕ ਮਿੰਟ ਜੀ। ਮੈਂ ਸਰਦਾਰ ਨਵਜੋਤ ਸਿੰਘ ਸਿੱਧੂ ਨੂੰ ਜਵਾਬ ਦੇਣਾ ਹੈ, ਉਹ ਕਾਫੀ ਗੱਲਾਂ ਕਰਕੇ ਗਏ ਹਨ। ਮੈਂ ਇਸ ਹਾਊਸ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਸਾਲ 2017 ਵਿੱਚ ਇਸ ਹਾਊਸ ਵਿੱਚ ਉਨ੍ਹਾਂ ਨੇ ਕਾਫੀ ਜੱਦੋ-ਜਹਿਦ ਕੀਤੀ ਕਿ ਮੈਨੂੰ ਸੀ.ਐਮ ਬਣਾ ਦਿਓ, ਡਿਕਲੇਅਰ ਕਰ ਦਿਓ, ਮੈਂ ਤੁਹਾਡੀ ਪਾਰਟੀ ਵਿੱਚ ਆ ਜਾਵਾਂਗਾ। ਹੁਣ ਵੀ ਲੰਮੇ ਅਰਸੇ ਤੋਂ ਇੱਧਰ ਆ ਕੇ ਕਰ ਰਹੇ ਹਨ ਅਤੇ ਉਹ ਇਸ ਵਾਸਤੇ ਲਗਾਤਾਰ ਯਤਨਸ਼ੀਲ ਹਨ। ਪਿਛਲੇ ਪੰਜ ਸਾਲਾਂ ਤੋਂ ਯਤਨਸ਼ੀਲ ਹਨ, ਜਿਵੇਂ ਕਹਿੰਦੇ ਹਨ ਇੱਧਰ ਆ ਗਿਆ, ਉੱਧਰ ਆ ਗਿਆ। ਸਾਰੇ ਪੰਜਾਬ ਨੂੰ ਪਤਾ ਹੈ ਕਿ ਇਹ ਉੱਥੇ ਜਾ ਕੇ ਲੇਲੜੀਆਂ ਕੱਢਦੇ ਹਨ।(ਵਿਘਨ, ਸ਼ੋਰ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਵੀਰ ਨੂੰ ਕਹਿਣਾ ਚਾਹੁੰਦਾ ਹਾਂ, ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੈਂ ਐਂਟੀ ਡਿਫੈਕਸ਼ਨ ਜਾਂ ਬਦਲੇ ਦੀ ਗੱਲ ਨਹੀਂ ਕੀਤੀ ਸੀ ਅਤੇ ਨਾ ਹੀ ਹਾਲੇ ਹੋਈ ਹੈ। ਮੈਂ ਇੰਨੀ ਬੇਨਤੀ ਕੀਤੀ ਸੀ ਕਿ ਜੇ ਮੈਂ ਤੁਹਾਨੂੰ ਲਗਦਾ ਹਾਂ ਕਿ ਆਮ ਆਦਮੀ ਹਾਂ ਤਾਂ ਕੋਈ ਇਕ ਜਣਾ ਤੁਹਾਡੇ ਵਿਚੋਂ ਖੜ੍ਹ ਕੇ ਤਾਈਦ ਕਰ ਦਿਓ। ਉਸ ਵੀਰ ਨੇ ਕਰ ਦਿੱਤੀ, ਤੁਹਾਨੂੰ ਇਸ ਗੱਲ ਤੇ ਗੁੱਸਾ ਕਿਉਂ ਆ ਗਿਆ? ਹੁਣ ਆਪਾਂ ਗੱਲ ਖਤਮ ਕਰ ਦੇਈਏ। ਜੇ ਉਨ੍ਹਾਂ ਨੇ ਤਾਈਦ ਕਰ ਦਿੱਤੀ ਕਿ ਇਹ ਆਮ ਆਦਮੀ ਹੈ ਤਾਂ ਗੱਲ ਖਤਮ ਹੋ ਗਈ। ਇਸ ਤੋਂ ਜ਼ਿਆਦਾ ਕੋਈ ਗੱਲ ਨਹੀਂ ਹੋਈ ਹੈ। (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ)

ਸਪੀਕਰ ਸਾਹਿਬ, ਗੱਲ ਇਹ ਹੈ ਕਿ ਜਿਹੜੇ ਕਹਿੰਦੇ ਸਨ ਕਿ ਇਸ ਨੇ ਕੀ ਕਰਨਾ ਹੈ? ਹੁਣ ਉਹ ਸੋਚਾਂ ਵਿੱਚ ਪਏ ਹੋਏ ਹਨ ਕਿ ਅਸੀਂ ਕੀ ਕਰੀਏ?(ਟਰੇਜ਼ਰੀ ਬੈਂਚਿਜ਼ ਵਲੋਂ ਹਾਸਾ) ਇਹ ਇਕੱਲੀ ਤੁਹਾਡੀ (ਆਮ ਆਦਮੀ ਪਾਰਟੀ ਬੈਂਚਿਜ਼ ਵੱਲ ਇਸ਼ਾਰਾ) ਨਹੀਂ, ਜਿਹੜੇ ਵੀਰ ਚਲੇ ਗਏ ਹਨ, ਮੈਂ ਉਨ੍ਹਾਂ ਵਾਸਤੇ ਵੀ ਗੱਲ ਕਰਦਾ ਹਾਂ। ਜਿਹੜੇ ਇਹ ਕਹਿੰਦੇ ਸੀ ਕਿ ਇਹ ਕੀ ਕਰੇਗਾ? ਉਨ੍ਹਾਂ ਨੂੰ ਹੁਣ ਫਿਕਰ ਪਿਆ ਹੋਇਆ ਹੈ ਕਿ ਅਸੀਂ ਹੁਣ ਕੀ ਕਰੀਏ? ਅਸੀਂ ਇਸ ਤੋਂ ਖਹਿੜਾ ਕਿਸ ਤਰ੍ਹਾਂ ਛੁਡਾ ਲਈਏ? ਇਹ ਕੀ ਹੋ ਗਿਆ ਹੈ? ਪੰਜਾਬ ਵਿੱਚ ਹੋ ਕੀ ਰਿਹਾ ਹੈ? ਪੰਜਾਬ ਦੀ ਜਨਤਾ ਸੋਚ ਕੀ ਰਹੀ ਹੈ? ਜਦੋਂ ਤੋਂ ਸਾਡੀ ਪਾਰਟੀ ਨੇ ਕ੍ਰਾਂਤੀਕਾਰੀ ਸੋਚ ਲੈ ਕੇ ਪੰਜਾਬ ਦੇ ਲੋਕਾਂ ਨੂੰ ਰਾਹਤਾਂ ਦਿੱਤੀਆਂ ਹਨ ਤਾਂ ਉਸ ਵੇਲੇ ਆਪੋਜ਼ੀਸ਼ਨ ਵਾਲੇ ਕਹਿ ਦਿੰਦੇ ਹਨ ਕਿ ਰਾਹਤਾਂ ਕਿਉਂ ਦਿੱਤੀਆਂ ਹਨ? ਇਹ ਪੈਸੇ ਕਿਥੋਂ ਲਿਆਉਣਗੇ? ਇਹ ਕੀ ਕਰਨਗੇ? ਹੁਣ ਇੱਥੇ ਮਜੀਠੀਆ ਜੀ ਬੈਠੇ ਸਨ, ਮੈਂ ਉਨ੍ਹਾਂ ਨੂੰ ਕੁਝ ਨਹੀਂ ਕਿਹਾ। ਅਸਲ ਵਿੱਚ ਮੈਂ ਕੀ ਕਿਹਾ, ਇਹ ਮੈਂ ਤੁਹਾਨੂੰ ਪੜ੍ਹ ਕੇ ਸੁਣਾਵਾਂਗਾ। ਉਨ੍ਹਾਂ ਨੇ ਕਿਸੇ ਤਰ੍ਹਾਂ ਭੱਜਣਾ ਸੀ। ਉਹ ਜਦੋਂ ਤੋਂ ਇੱਥੇ ਆਏ ਸਨ, ਉਨ੍ਹਾਂ ਨੂੰ ਪਸੀਨਾ ਆ ਰਿਹਾ ਸੀ ਕਿ ਇੱਥੇ ਬਿਜਲੀ ਦੇ ਬਿਲ ਆਉਣੇ ਹਨ, ਮੈਂ ਕੀ ਕਰਾਂਗਾ ਕਿਉਂਕਿ ਬਿਜਲੀ ਵਿੱਚ ਜਿੰਨੇ ਘਪਲੇ ਕੀਤੇ ਗਏ ਹਨ, ਉਹ ਮਜੀਠੀਆ ਜੀ ਦੀ ਮਨਿਸਟਰੀ ਵਿੱਚ ਹੋਏ ਹਨ। ਬਿਜਲੀ ਵਿੱਚ ਜਿੰਨੇ ਘਪਲੇ ਹੋਏ ਹਨ, ਉਹ ਬਾਦਲਾਂ ਨਾਲ ਹੋਏ ਹਨ। ਉਨ੍ਹਾਂ ਨੇ ਬਿਜਲੀ ਦੇ ਬਿਲ ਰੀਨੈਗੋਸ਼ੀਏਟ ਕੀਤੇ ਹਨ। ਉਨ੍ਹਾਂ ਨੂੰ ਫਿਕਰ ਪਿਆ ਹੋਇਆ ਸੀ ਕਿ ਮੈਂ ਕਰਾਂ ਤਾਂ ਕੀ ਕਰਾਂ? ਕਿਸ ਤਰ੍ਹਾਂ ਭੱਜ ਜਾਵਾਂ? ਕਿਸ ਤਰ੍ਹਾਂ ਖਹਿੜਾ ਛੁਡਾਵਾਂ? ਮੈਂ ਕੀ ਕਿਹਾ ਸੀ? ਮੈਂ ਇੱਕ ਸ਼ਬਦ ਨਹੀਂ ਬੋਲਾਂਗਾ, ਤੁਹਾਨੂੰ ਪਤਾ ਹੈ ਜੇ ਕਿਸੇ ਨੂੰ ਚੰਗਾ ਨਹੀਂ ਲੱਗਿਆ। ਇਹ ਗੱਲ ਮੈਂ ਬਾਅਦ ਵਿੱਚ ਕਹੀ ਸੀ ਕਿ ਰੇਤੇ ਦਾ ਕੁਰੱਪਸ਼ਨ, ਰੇਤੇ ਦਾ ਮਾਫੀਆ ਗਲਤ ਹੈ। ਮੈਂ ਕਿਹਾ ਸੀ, ਨਸ਼ੇ ਫੈਲਾਉਣੇ ਗੰਦ ਹੈ। ਮੈਂ ਕਿਹਾ, ਜੋ ਜੋ ਤੁਸੀਂ ਕੁਰੱਪਸ਼ਨ ਕੀਤੀ, ਪੰਜਾਬ ਨੂੰ ਲੁੱਟਿਆ, ਬਿਜਲੀ ਦੇ ਗਲਤ ਸਮਝੌਤੇ ਕੀਤੇ, ਉਹ ਗੰਦਗੀ ਹੈ। ਮੈਂ ਇਨ੍ਹਾਂ ਸ਼ਬਦਾਂ ਨੂੰ ਦੁਬਾਰਾ ਦੇਖਿਆ। ਮੈਂ ਕਿਹਾ, ਤੁਹਾਡਾ ਰੋਮ ਰੋਮ ਕਿਸੇ ਨਾ ਕਿਸੇ, ਉਨ੍ਹਾਂ ਨੂੰ ਮੈਂ ਮਾੜਾ ਨਹੀਂ ਕਿਹਾ, ਉਨ੍ਹਾਂ ਨੂੰ ਗੰਦਾ ਨਹੀਂ ਕਿਹਾ, ਮੈਂ ਕਿਹਾ ਤੁਹਾਡਾ ਤਾਂ ਰੋਮ ਰੋਮ ਕਿਸੇ ਨਾ ਕਿਸੇ ਗੰਦਗੀ ਨਾਲ ਜੁੜਿਆ ਹੋਇਆ ਹੈ। ਮੈਨੂੰ ਤਾਂ ਪਤਾ ਨਹੀਂ ਕਿ ਇਸ ਵਿੱਚ ਕਿੱਥੋਂ ਇੰਨਾ ਰੌਲਾ ਬਿਨਾ ਮਤਲਬ ਤੋਂ ਪਾ ਲਿਆ। ਮੈਂ ਇਹੀ ਕਿਹਾ ਕਿ ਤੁਹਾਡੇ ਰੋਮ ਰੋਮ ਵਿੱਚ ਕੁਰੱਪਸ਼ਨ ਹੈ। ਤੁਹਾਡੇ ਰੋਮ ਰੋਮ ਵਿੱਚ ਰੇਤ ਮਾਫੀਆ ਅਤੇ ਨਸ਼ਾ ਮਾਫੀਆ ਰਿਹਾ ਹੈ। ਪੰਜਾਬ ਦੇ ਲੋਕਾਂ ਨੂੰ ਹਰ ਗੱਲ ਦਾ ਪਤਾ ਹੈ। ਗੱਲਾਂ ਨਿਕਲਣੀਆਂ ਹਨ। ਇਹ ਠੀਕ ਹੈ ਕਿ ਸਾਢੇ ਚਾਰ ਸਾਲ ਸਾਡੇ ਨਾਲ ਰਲ ਕੇ ਸਾਨੂੰ ਘੁਮਾ ਦਿੱਤਾ, ਅਸੀਂ ਨਵਾਂ ਰੂਪ ਲੈ ਕੇ ਆਏ ਹਾਂ। ਨਹੀਂ ਤਾਂ ਸਾਨੂੰ ਕੀ ਜ਼ਰੂਰਤ ਸੀ, ਸਾਡੀ ਕਾਂਗਰਸ ਦੀ ਸਰਕਾਰ ਵਧੀਆ ਚਲਦੀ ਸੀ।

6.20 / ਕ.ਕ./ਹ.ਸ.ਟ

ਜਦੋਂ ਪਾਣੀ ਸਿਰਾਂ ਦੇ ਉਪਰ ਨੂੰ ਲੰਘ ਗਿਆ। ਜਦੋਂ ਇਨ੍ਹਾਂ ਦਾ ਮੇਲ ਸਾਰੀ ਦੁਨੀਆਂ ਵਿਚਕਾਰ ਆ ਗਿਆ ਤਾਂ ਇਨ੍ਹਾਂ ਨੇ ਸਾਰੇ ਕੇਸਾਂ ਨੂੰ ਕੋਰਟਾਂ ਵਿੱਚ ਉਲਝਾ ਲਿਆ, ਉਦੋਂ ਸਾਨੂੰ ਬੋਲਣਾ ਪਿਆ ਹੈ। ਇਹ ਲੋਕ ਉਹ ਹਨ ਜੋ ਕ੍ਰਾਂਤੀਕਾਰੀ ਸੋਚ ਲੈ ਕੇ ਆਏ ਸੀ, ਪਰ ਉਹ ਬੰਦੇ ਬਦਲੇ ਹਨ। ਇਸ ਕਰਕੇ ਸਤਿਕਾਰਯੋਗ ਵੀਰੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਤਾਂ ਰਾਤ ਨੂੰ ਨੀਂਦ ਨਹੀਂ ਆਉਂਦੀ। ਹੁਣ ਲੋਕ ਮੈਨੂੰ ਪੁੱਛਦੇ ਹਨ, ਪਹਿਲੇ ਮੁੱਖ ਮੰਤਰੀ ਇਹ ਪੁੱਛਦੇ ਸੀ ਕਿ ਇਸ ਦੇ ਵਰਕਿੰਗ ਆਵਰ ਕੀ ਹਨ। ਹੁਣ ਲੋਕ ਇਹ ਲੱਭਦੇ ਫਿਰਦੇ ਹਨ ਕਿ ਇਸ ਮੁੱਖ ਮੰਤਰੀ ਦੇ ਨਾਨ-ਵਰਕਿੰਗ ਆਵਰ ਕੀ ਹਨ। (ਇੱਕ ਅਵਾਜ਼: ਸਲੀਪਿੰਗ ਆਵਰ ਕਿਹੜੇ ਹਨ?) ਹੁਣ ਇਹ ਗੱਲ ਦੇਖੀ ਜਾਂਦੀ ਹੈ। ਕੁਝ ਲੋਕ ਸੁੱਤੇ ਹੀ ਰਹਿੰਦੇ ਸੀ। ਮੈਨੂੰ ਹੁਣ ਪੁੱਛਦੇ ਹਨ ਕਿ ਇਹ ਸੌਂਦਾ ਕਦੋਂ ਹੈ। ਅਸਲ ਦੇ ਵਿੱਚ ਮੈਨੂੰ ਨੀਂਦ ਨਹੀਂ ਆਉਂਦੀ। ਕਿਉਂਕਿ ਜਿਸ ਤਰੀਕੇ ਨਾਲ ਮੇਰੇ ਗੁਰੂ ਦੀ ਬੇਅਦਬੀ ਹੋਈ ਹੈ, ਜਦੋਂ ਤੱਕ ਉਹ ਹਿਸਾਬ ਨਹੀਂ ਹੋ ਜਾਂਦਾ, ਨੀਂਦ ਕਿਉਂ ਆਵੇ? ਨੀਂਦ ਕਿਸ ਤਰ੍ਹਾਂ ਆ ਜਾਵੇ? (ਥੰਪਿੰਗ) ਮੈਨੂੰ ਰੋਣਾ ਆਉਂਦਾ ਹੈ। ਮੈਂ ਰਾਤਾਂ ਨੂੰ ਬੈਠ ਕੇ ਰੋਂਦਾ ਹਾਂ ਅਤੇ ਚਾਹੁੰਦਾ ਹਾਂ ਕਿ ਇਹ ਬੇਅਦਬੀ ਦਾ ਮਸਲਾ ਹੱਲ ਹੋਣਾ ਚਾਹੀਦਾ ਹੈ। ਇਹ ਮਾਮਲਾ ਉਲਝਾਇਆ ਹੋਇਆ ਹੈ ਲੇਕਿਨ ਸੁਲਝਾਵਾਂਗੇ। ਇਸ ਗੱਲ ਦਾ ਵਿਸ਼ਵਾਸ ਰੱਖੋ। (ਥੰਪਿੰਗ) ਇਹ ਸਾਢੇ ਚਾਰ ਅਤੇ ਪਹਿਲਾਂ ਵਾਲੇ ਕਿੰਨੇ ਸਾਲ ਹੋ ਗਏ, ਰਿਪੋਰਟਾਂ ਬੰਦ ਕਰਕੇ ਦਿੱਤੀਆਂ ਹੋਈਆਂ ਹਨ ਕਿ ਇਹ ਲਿਫਾਫੇ ਖੋਲ੍ਹ ਲਵੋ। ਕਿਸੇ ਤਰੀਕੇ ਦੇ ਨਾਲ ਕੋਰਟ ਨੂੰ ਹੀ ਉਲਝਾਈ ਫਿਰਦੇ ਹਨ, ਖੋਲ੍ਹਣ ਹੀ ਨਹੀਂ ਦਿੰਦੇ। ਹੁਣ ਸਾਡੇ ਵਕੀਲਾਂ ਨੇ ਕੰਮ ਸਿੱਧਾ ਕੀਤਾ ਹੈ। ਉਮੀਦ ਹੈ ਕਿ ਹਾਈ ਕੋਰਟ ਪੰਜਾਬ ਤੇ ਕਿਰਪਾ ਕਰੇਗਾ। ਇਹ 18 ਤਾਰੀਕ ਨੂੰ ਖੁਲ੍ਹ ਜਾਣਗੇ ਅਤੇ ਲੋਕਾਂ ਨੂੰ ਸਚਾਈ ਪਤਾ ਲੱਗ ਜਾਵੇਗੀ। (ਥੰਪਿੰਗ) ਅਸੀਂ ਕੋਈ ਮਸਲਾ ਪੈਂਡਿੰਗ ਨਹੀਂ ਛੱਡਣਾ, ਨਾ ਹੀ ਕੋਈ ਮਸਲਾ ਛੱਡਿਆ ਹੈ। ਅਸੀਂ ਨਾ ਬੇਅਦਬੀ ਕਰਨ ਵਾਲੇ ਬਖ਼ਸ਼ਣੇ ਹਨ, ਨਾ ਹੀ ਨਸ਼ਿਆਂ ਦੇ ਸੁਦਾਗਰ ਬਖ਼ਸ਼ਣੇ ਹਨ। ਇਹ ਬੱਸਾਂ ਦੀ ਗੱਲ ਕਰਦੇ ਸੀ। ਮੇਰਾ ਵੀਰ ਰਾਜਾ ਵੜਿੰਗ ਇੱਥੇ ਬੈਠਾ ਹੈ। ਨਜਾਇਜ਼ ਬੱਸਾਂ ਫੜ੍ਹ-ਫੜ੍ਹ ਕੇ ਅੰਦਰ ਦੇ ਦਿੱਤੀਆਂ ਹਨ। ਜਿੰਨੀਆਂ ਬੱਸਾਂ ਨਜਾਇਜ਼ ਚਲਦੀਆਂ ਸਨ, ਉਨ੍ਹਾਂ ਦੇ ਲਾਇਸੰਸ ਰੱਦ ਕਰ ਦਿੱਤੇ ਹਨ। (ਥੰਪਿੰਗ) ਅਸੀਂ ਪੰਜਾਬ ਵਿੱਚ ਇੱਕ ਵੀ ਨਜਾਇਜ਼ ਬੱਸ ਨਹੀਂ ਚੱਲਣ ਦੇਣੀ। ਜੇਕਰ ਜ਼ਰੂਰਤ ਪਈ ਤਾਂ ਵਿਧਾਨ ਸਭਾ ਦਾ ਸੈਸ਼ਨ ਦੁਬਾਰਾ ਬੁਲਾਵਾਂਗੇ। ਅਸੀਂ ਤਾਂ ਚਾਹੁੰਦੇ ਹਾਂ ਕਿ ਜਿਹੜੀ ਉਪਰ ਬੜੀ ਬੱਸ ਸਰਵਿਸ ਹੈ, ਉਸ ਤੇ ਇਕੱਲੀ ਸਰਕਾਰ ਦੀ ਹੀ ਮਨਾਪਲੀ ਹੋਵੇ। ਅਸੀਂ ਇਸ ਸਬੰਧ ਵਿੱਚ ਕਾਨੂੰਨ ਬਣਾ ਰਹੇ ਹਾਂ। ਇਨ੍ਹਾਂ ਦੀਆਂ ਬੱਸਾਂ ਡੀ-ਰੇਲ ਕਰਨੀਆਂ ਹਨ। ਅਸੀਂ ਪੰਜਾਬ ਦੇ ਨੌਜਵਾਨਾਂ ਨੂੰ ਦੇਵਾਂਗੇ। (ਥੰਪਿੰਗ) ਹੁਣ ਅਸੀਂ ਪਰਮਿਟ ਕੱਢੇ ਹਨ। ਅਸੀਂ ਸਾਰੀਆਂ ਬੱਸਾਂ ਉਨ੍ਹਾਂ ਨੌਜਵਾਨ ਲੋਕਾਂ ਨੂੰ ਦੇਵਾਂਗੇ, ਜਿਹੜੇ ਵਿਹਲੇ ਫਿਰ ਰਹੇ ਹਨ। ਇੱਕੋ ਹੀ ਪਰਿਵਾਰ ਇਹ ਬਿਜਨਸ਼ ਕਿਉਂ ਕਰੇ? ਇਨ੍ਹਾਂ ਨੇ ਪੰਜਾਬ ਦੇ ਲੋਕ ਆਪਣੀਆਂ ਬੱਸਾਂ ਥੱਲੇ ਕੁਚਲ-ਕੁਚਲ ਕੇ ਮਾਰ ਦਿੱਤੇ। ਇਨ੍ਹਾਂ ਵਿਰੁੱਧ ਕੋਈ ਪਰਚਾ ਦਰਜ ਨਹੀਂ ਹੁੰਦਾ ਸੀ, ਕੋਈ

ਪੁੱਛਦਾ ਹੀ ਨਹੀਂ ਸੀ। ਹੁਣ ਇਨ੍ਹਾਂ ਦੀਆਂ ਬੱਸਾਂ ਦੇ ਐਕਸੀਡੈਂਟਸ ਕਿਉਂ ਨਹੀਂ ਹੁੰਦੇ? ਇਨ੍ਹਾਂ ਦੀਆਂ ਬੱਸਾਂ ਦੇ ਮੂਹਰੇ ਜਿਪਸੀ ਲਗਦੀ ਸੀ, ਇੱਕ ਐਸ.ਐਚ.ਓ. ਜਾ ਰਿਹਾ ਹੁੰਦਾ ਸੀ, ਇੱਕ ਥਾਣੇਦਾਰ ਬੱਸ ਦੇ ਵਿੱਚ ਬੈਠਾ ਹੁੰਦਾ ਸੀ। ਸਰਦਾਰਾਂ ਦੀ ਬੱਸ ਜਾ ਰਹੀ ਹੁੰਦੀ ਸੀ। ਉਸ ਦੇ ਵਿੱਚ ਕੁੜੀਆਂ ਦਾ ਰੇਪ ਕਰਨ ਤੱਕ ਇਹ ਲੋਕ ਚਲੇ ਗਏ। ਇਨ੍ਹਾਂ ਨੇ ਪੰਜਾਬ ਦੇ ਵਿੱਚ ਸ਼ਰਮ ਹੀ ਨਹੀਂ ਕੀਤੀ। ਤਾਂ ਹੀ ਤਾਂ ਇੱਥੇ ਮਜੀਠੀਆ ਬੈਠਾ ਨਹੀਂ। ਮੈਂ ਤਾਂ ਕਹਿੰਦਾ ਸੀ ਕਿ ਤੂੰ ਇੱਥੇ ਬੈਠ। ਉਹ ਬਹਾਨਾ ਲੈ ਕੇ ਭੱਜਿਆ ਹੈ। ਇਨ੍ਹਾਂ ਨੂੰ ਪੰਜਾਬ ਦੇ ਲੋਕ ਕਿਸ ਤਰ੍ਹਾਂ ਬਖ਼ਸ਼ ਦੇਣਗੇ? ਇਹ ਕਿਸੇ ਤਰੀਕੇ ਨਾਲ ਬਖ਼ਸ਼ੇ ਨਹੀਂ ਜਾਣੇ। ਰੱਬ ਦੇ ਘਰ ਦੇਰ ਹੈ, ਮਾਨਯੋਗ ਲੀਡਰ ਆਫ ਦਿ ਆਪੋਜੀਸ਼ਨ ਸਾਹਿਬ, ਰੱਬ ਦੇ ਘਰ ਦੇਰ ਹੈ, ਅੰਧੇਰ ਨਹੀਂ। (ਥੰਪਿੰਗ)

**ਸਰਦਾਰ ਹਰਪਾਲ ਸਿੰਘ ਚੀਮਾ (ਬੈਠੇ-ਬੈਠੇ):** ਬਿਲਕੁਲ ਠੀਕ।

**ਮੁੱਖ ਮੰਤਰੀ:** ਇਹ ਸਾਰਾ ਕੁਝ ਹੋਵੇਗਾ। ਅਜੇ ਤਾਂ ਸਾਨੂੰ ਤਾਣਾ ਹੀ ਸਿੱਧਾ ਕਰਨਾ ਪੈ ਰਿਹਾ ਹੈ। ਮੇਰੇ ਨਾਨਕੇ ਮਕੜੌਨੇ ਪਿੰਡ ਵਿਚ ਹਨ। ਮੈਂ ਭਜੌਲੀ ਪਿੰਡ ਵਿੱਚ ਜੰਮਿਆ ਹਾਂ। ਮੇਰੇ ਬਾਪੂ ਦਾ ਨਾਮ ਸਰਦਾਰ ਹਰਸ਼ਾ ਸਿੰਘ ਹੈ ਅਤੇ ਬੇਬੇ ਦਾ ਨਾਮ ਅਜਮੇਰ ਕੌਰ ਹੈ। ਮੇਰੀ ਮਾਂ ਮਕੜੌਨਿਆਂ ਦੀ ਸੀ। ਉਨ੍ਹਾਂ ਦਾ ਘਰ 10×50 ਕੁ ਫੁੱਟ ਦਾ ਹੈ। ਉਸ ਦੇ ਵਿੱਚ ਇੱਕ ਖੱਡੀ ਲੱਗੀ ਹੋਈ ਸੀ। ਤਾਣਾ ਸਿੱਧਾ ਕਰਕੇ ਦਰੀਆਂ ਤੇ ਖੇਸੀਆਂ ਬੁਣਦੇ ਸੀ। ਮੈਨੂੰ ਤਾਣਾ ਸਿੱਧਾ ਕਰਨਾ ਆਉਂਦਾ ਹੈ। (ਥੰਪਿੰਗ) (ਵਾਹ-ਵਾਹ ਦੀਆਂ ਅਵਾਜ਼ਾਂ) ਮੈਂ ਸਾਰੇ ਤਾਣੇ ਸਿੱਧੇ ਕਰ ਦਿਆਂਗਾ। ਮੇਰੇ ਸਾਹਮਣੇ ਬੈਠੇ ਰਹਿੰਦੇ। ਫਿਰ ਮੈਂ ਦੱਸਦਾ ਕਿ ਤੁਸੀਂ ਕਿਸ ਤਰ੍ਹਾਂ ਪੰਜਾਬ ਲੁੱਟਿਆ ਹੈ ਅਤੇ ਕਿਸ ਤਰ੍ਹਾਂ ਤੁਹਾਡੇ ਤੋਂ ਪੰਜਾਬ ਲੁੱਟੇ ਹੋਏ ਦਾ ਹਿਸਾਬ ਲੈਣਾ ਹੈ। ਅਸੀਂ ਇੱਕ-ਇੱਕ ਹਿਸਾਬ ਲਵਾਂਗੇ। ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 52 ਦਿਨ ਹੋਏ ਹਨ। ਪਹਿਲਾਂ ਰੌਲਾ ਪੈਂਦਾ ਸੀ ਕਿ ਪੀ.ਪੀ.ਏ. ਰੱਦ ਨਹੀਂ ਹੋ ਸਕਦੇ। ਇੱਕ ਵੀਰ ਨੇ ਕਿਹਾ ਕਿ ਤੁਸੀਂ ਪੀ.ਪੀ.ਏ. ਰੱਦ ਨਹੀਂ ਕੀਤੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਤਿੰਨ ਪਲਾਂਟ ਲੱਗੇ ਹੋਏ ਹਨ। ਇੱਕ ਜੇ.ਵੀ.ਕੇ. ਹੈ, ਦੂਜਾ ਐਨ.ਪੀ.ਐਲ , ਰਾਜਪੁਰਾ ਅਤੇ ਤੀਜਾ ਟੀ.ਐਸ.ਪੀ.ਐਲ. ਤਲਵੰਡੀ ਸਾਬੋ ਵਿਖੇ ਹੈ। ਜਿਹੜਾ ਪਹਿਲਾ ਹੈ, ਉਸ ਦੇ ਵਿੱਚ ਇਨ੍ਹਾਂ ਨੇ ਕੀ ਕੀਤਾ ਹੈ ਕਿ ਤਿੰਨ ਵਾਰ ਰੀ-ਨੈਗੋਸ਼ੀਏਟ ਕੀਤਾ ਅਤੇ ਕੋਈ ਟੈਂਡਰ ਨਹੀਂ ਕੀਤਾ।

6.25 / ਹ.ਸ./ਹ.ਸ.ਟ

ਬੈਠ ਕੇ ਹਿਸਾਬ ਕਿਤਾਬ ਕਰ ਲਿਆ ਕਿ ਐਨੇ ਰੁਪਏ ਬਿਜਲੀ ਰੱਖ ਲਓ, ਐਨਾ ਪੈਸਾ ਲਗਾ ਲਓ। ਜੇਕਰ ਉਹ ਟੈਂਡਰ ਕਰਦੇ ਤਾਂ ਕੋਈ ਹੋਰ ਵੀ ਆਉਂਦਾ ਅਤੇ ਸਸਤਾ ਰੇਟ ਦਿੰਦਾ। ਖੁੱਲੇ ਬਜ਼ਾਰ ਵਿਚ ਰੱਖਦੇ ਪਰ ਨਹੀਂ ਆਹਮੋ-ਸਾਹਮਣੇ ਬੈਠ ਕੇ ਹਿਸਾਬ ਕਰ ਲਿਆ ਅਤੇ ਪੰਜਾਬ ਨੂੰ ਭੱਠੀ ਦੇ ਵਿਚ ਝੋਕ ਕੇ ਆਪਣੇ ਘਰਾਂ ਨੂੰ ਪੈਸੇ ਭੇਜ ਲਏ। ਅਸੀਂ ਐਸੇ ਸਮਝੌਤਿਆਂ ਨੂੰ ਰੱਦ ਕਿਉਂ ਨਾ ਕਰੀਏ। ਕਾਨੂੰਨ ਦੇ ਵਿਚ 30 ਦਿਨਾਂ ਦਾ ਨੋਟਿਸ ਦੇਣਾ

ਜ਼ਰੂਰੀ ਹੈ, ਤੁਸੀਂ ਪੜ੍ਹੇਲਿਖੇ ਸੱਜਣ ਬੈਠੇ ਹੋ, ਤੁਸੀਂ ਸਮਝਦੇ ਹੋ। ਅਸੀਂ 30 ਦਿਨਾਂ ਬਾਅਦ ਉਨ੍ਹਾਂ ਨੂੰ ਰੱਦ ਕਰ ਦਿਆਂਗੇ। ਤੁਸੀਂ ਹੁਣੇ ਰੱਦ ਹੀ ਸਮਝੋ ਕਿਉਂਕਿ 15 ਦਿਨ ਨੋਟਿਸ ਜਾਰੀ ਕੀਤਿਆਂ ਨੂੰ ਹੋ ਚੁੱਕੇ ਹਨ। ਜੇਕਰ ਤੁਹਾਨੂੰ ਕੋਈ ਵਹਿਮ ਹੈ ਤਾਂ ਖੜੇ ਹੋ ਕੇ ਗੱਲ ਕਰ ਸਕਦੇ ਹੋ, ਮੈਨੂੰ ਕੋਈ ਇਤਰਾਜ਼ ਨਹੀਂ ਹੈ। ਜੀ.ਵੀ.ਕੇ. ਕੰਪਨੀ, ਤਲਵੰਡੀ ਸਾਬੋ ਵਾਲੇ ਥਰਮਲ ਪਲਾਂਟ ਦੇ ਐਗਰੀਮੈਂਟ ਨੂੰ ਅਸੀਂ ਮੂਲੋਂ ਰੱਦ ਕਰ ਰਹੇ ਹਾਂ ਕਿਉਂਕਿ ਸਭ ਤੋਂ ਜ਼ਿਆਦਾ ਮਹਿੰਗੀ ਬਿਜਲੀ ਉਸ ਦੀ ਹੈ, ਜੋ ਕਿ ਪੰਜਾਬ ਤੋਂ ਸਹੀ ਨਹੀਂ ਜਾ ਰਹੀ। ਇਨ੍ਹਾਂ (ਸ਼੍ਰੋਮਣੀ ਅਕਾਲੀ ਦਲ ਦੇ ਬੈਂਚਾਂ ਵੱਲ ਇਸ਼ਾਰਾ) ਨੇ ਜਾਣ ਬੁੱਝ ਕੇ ਪੰਜਾਬ ਨੂੰ ਲੁੱਟਣ ਵਾਸਤੇ ਇਹ ਇਕ ਤਰਫਾ ਐਗਰੀਮੈਂਟ ਕੀਤੇ ਹਨ। ਤੁਸੀਂ ਹੈਰਾਨ ਹੋਵੋਂਗੇ ਕਿ ਐਗਰੀਮੈਂਟ ਅਨੁਸਾਰ ਜੇਕਰ ਸਰਕਾਰ ਗਲਤੀ ਕਰਦੀ ਹੈ ਤਾਂ ਕੰਪਨੀ ਇਸ ਨੂੰ ਰੱਦ ਕਰ ਸਕਦੀ ਹੈ ਪਰ ਜੇਕਰ ਉਹ ਗਲਤੀ ਕਰਦੇ ਹਨ ਤਾਂ ਪੰਜਾਬ ਸਰਕਾਰ ਨੂੰ ਇਹ ਰੱਦ ਕਰਨ ਦਾ ਅਧਿਕਾਰ ਨਹੀਂ ਹੈ। ਦੇਖੋ, ਇਨ੍ਹਾਂ ਲੋਕਾਂ ਦੀ ਲੁੱਟ ਦੇਖੋ। ਸਾਰੇ ਐਗਰੀਮੈਂਟ ਇਕਤਰਫਾ ਹੋਏ ਹਨ। ਪੰਜਾਬ ਦਾ ਪੈਸਾ ਲੁੱਟਿਆ ਗਿਆ ਹੈ। ਇਕ ਵੀਰ ਨੇ ਇੱਥੇ ਕਿਹਾ ਕਿ ਤੁਸੀਂ ਦੇਖ ਲਿਓ, ਸਾਨੂੰ ਬਿਜਲੀ ਨਹੀਂ ਮਿਲਣੀ। ਮੈਂ ਤੁਹਾਨੂੰ ਦੱਸਾਂ ਕਿ ਜਿਹੜੇ ਬਾਕੀ ਦੋ ਪਲਾਂਟ ਹਨ, ਜਿਨਾ ਮਰਜ਼ੀ ਉਨ੍ਹਾਂ ਦਾ ਪੈਸਾ ਲੱਗਿਆ ਹੋਵੇ, ਸਾਨੂੰ ਕੋਈ ਪਰਵਾਹ ਨਹੀਂ। ਸਾਨੂੰ ਬਿਜਲੀ ਕੀ ਰੇਟ ਮਿਲਦੀ ਹੈ, ਇਸ ਗੱਲ ਦੀ ਪਰਵਾਹ ਹੈ। ਸਾਡੇ ਤੇ ਕਿਹੜੀਆਂ ਕੰਡੀਸ਼ਨਾਂ ਲਾਈਆਂ ਗਈਆਂ ਹਨ। ਸਾਨੂੰ ਕਿੱਥੇ ਕਿੱਥੇ ਨੁਕਸਾਨ ਹੋ ਰਿਹਾ ਹੈ। ਜਿਹੜੀਆਂ ਕੰਡੀਸ਼ਨਾਂ ਸਾਡੇ ਤੇ ਲਗਾਈਆਂ ਸੀ, ਅਸੀਂ ਉਹ ਸਾਰੀਆਂ ਰੱਦ ਕਰਕੇ ਇਸ ਨੂੰ ਰੀਨੈਗੋਸ਼ੀਏਟ ਕਰ ਰਹੇ ਹਾਂ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਰੌਲਾ ਪਾਇਆ ਗਿਆ ਕਿ ਇਹ ਐਗਰੀਮੈਂਟ ਰੱਦ ਨਹੀਂ ਕੀਤੇ ਜਾ ਸਕਦੇ। ਸਾਡੀ ਕੈਬੀਨੇਟ ਦੀਆਂ ਲੱਤਾਂ ਵਿਚ ਜਾਨ ਹੈ ਤੇ ਅਸੀਂ ਰੱਦ ਕਰ ਦਿੱਤੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਪੰਜਾਬ ਦੇ ਲੋਕਾਂ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਗਰੀਬ ਹੋ ਸਕਦਾ ਹਾਂ ਪਰ ਕਮਜ਼ੋਰ ਨਹੀਂ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)।ਮੈਨੂੰ ਜਿੰਨੇ ਵੀ ਦਿਨ ਮਿਲੇ ਹਨ, ਮੈਂ ਤਕੜੇ ਹੋ ਕੇ ਕੰਮ ਕਰਾਂਗਾ।ਮੈਨੂੰ ਅਗਲਿਆਂ ਦਾ ਕੋਈ ਚਾਅ ਵੀ ਨਹੀਂ ਹੈ, ਨਾ ਮੈਨੂੰ ਇਸ ਅਹੁੱਦੇ ਦੀ ਉਮੀਦ ਸੀ, ਨਾ ਮੈਂ ਇਸ ਵਾਸਤੇ ਲੜਿਆ ਸੀ। ਮੈਂ ਤਾਂ ਮੁੱਦਿਆਂ ਤੇ ਲੜਿਆ ਸੀ। ਅਸੀਂ ਤਾਂ ਮੁੱਦਿਆਂ ਤੇ ਲੜ ਰਹੇ ਸੀ। ਜੇਕਰ ਉਹ ਮੁੱਦੇ ਹੱਲ ਕਰ ਦਿੰਦੇ ਤਾਂ ਅਸੀਂ ਕਿਉਂ ਲੜਨਾ ਸੀ। ਅਗਲੇ ਨੇ ਮੁੱਦੇ ਹੱਲ ਨਹੀਂ ਕੀਤੇ ਤਾਂ ਉਹ ਗਿਆ। ਸੋ, ਅਸੀਂ ਇਕ ਵੀ ਮੁੱਦਾ ਨਹੀਂ ਰਹਿਣ ਦੇਣਾ। ਅਸੀਂ ਪੰਜਾਬ ਦੀਆਂ ਸਾਰੀਆਂ ਸਮੱਸਿਆਵਾਂ ਹੱਲ ਕਰਾਂਗੇ।ਮੈਂ ਪਿੰਡਾਂ ਵਿਚ ਜਾਂਦਾ ਸੀ ਤਾਂ ਬੀਬੀਆਂ ਬਿਜਲੀ ਦਾ ਬਿਲ ਲੈ ਕੇ ਖੜ ਜਾਂਦੀਆਂ ਸੀ ਕਿ ਸਾਡਾ 50 ਹਜ਼ਾਰ ਬਿਲ ਆ ਗਿਆ, ਸਾਡਾ 20 ਹਜ਼ਾਰ ਆ ਗਿਆ, ਸਾਡਾ 10 ਹਜ਼ਾਰ ਆ ਗਿਆ। ਪੰਜਾਬ ਦੇ ਵਿਚ ਹਾਹਾਕਾਰ ਮਚੀ ਪਈ ਸੀ। ਬਿਜਲੀ ਦੇ ਐਨੇ ਰੇਟ ਇਨ੍ਹਾਂ ਸਮਝੌਤਿਆਂ ਕਰਕੇ ਹੀ ਸੀ। ਹੁਣ ਅਸੀਂ ਰੱਦ ਕੀਤੇ ਹਨ ਤਾਂ ਬਿਜਲੀ ਵੀ ਸਸਤੀ ਕੀਤੀ ਹੈ। ਤੁਸੀਂ (ਆਮ ਆਦਮੀ ਪਾਰਟੀ ਦੇ ਮੈਂਬਰਾਂ

ਵੱਲ ਇਸ਼ਾਰਾ) ਵੀ ਫਾਰਮ ਭਰਵਾ ਰਹੇ ਸੀ, ਤੁਹਾਡੇ ਵੀ ਖਤਮ ਕਰਾਂਗੇ। ਤੁਹਾਡੇ ਵੀ ਕੈਂਪ ਲੱਗ ਰਹੇ ਸੀ, ਸਾਰੇ ਖਤਮ ਹੋ ਗਏ। ਅਸੀਂ ਇਕੋ ਆਰਡਰ ਕੀਤਾ ਹੈ ਤੇ ਗਰੀਬਾਂ ਦਾ 1500 ਕਰੋੜ ਰੁਪਿਆ ਮੁਆਫ ਹੋ ਗਿਆ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

ਬਿਲ ਦੇ ਵਿਚ ਇਹ ਲਿਖ ਕੇ ਭੇਜਿਆ ਹੈ ਕਿ ਤੁਹਾਡਾ ਬਕਾਇਆ ਪੰਜਾਬ ਸਰਕਾਰ ਨੇ ਭਰ ਦਿੱਤਾ ਹੈ, ਤੁਹਾਨੂੰ ਭਰਨ ਦੀ ਲੋੜ ਨਹੀਂ ਹੈ। ਜਿਹੜੇ ਲੋਕਾਂ ਦਾ ਦੋ ਕਿੱਲੋਵਾਟ ਦਾ ਲੋਡ ਸੀ, ਜਿਸ ਵਿਚ 53 ਲੱਖ ਲੋਕ ਆਉਂਦੇ ਹਨ, ਉਹ ਕਿਸੇ ਇਕ ਵਰਗ ਦੇ ਲੋਕ ਨਹੀਂ ਹਨ, ਹਰ ਵਰਗ ਦੇ ਲੋਕ ਹਨ। ਮੈਂ ਉਨ੍ਹਾਂ ਲੋਕਾਂ ਦੇ ਪੈਰ੍ਹਾਂ ਨੂੰ ਹੱਥ ਲਗਾ ਕੇ ਕਿਹਾ ਕਿ ਤੁਹਾਡਾ ਬਿਲ ਮੈਂ ਭਰ ਦਿੱਤਾ ਹੈ। ਉਨ੍ਹਾਂ ਲੋਕਾਂ ਨੇ ਮੈਨੂੰ, ਮੇਰੀ ਕੈਬੀਨੇਟ ਨੂੰ, ਕਾਂਗਰਸ ਪਾਰਟੀ ਨੂੰ ਜਿਹੜੀਆਂ ਅਸੀਸਾਂ ਦਿੱਤੀਆਂ ਹਨ, ਅੱਜ ਉਹ ਫਲ ਰਹੀਆਂ ਹਨ। ਉਸ ਤੋਂ ਬਾਅਦ ਅਸੀਂ ਬਿਜਲੀ ਦੇ ਰੇਟ ਘਟਾਏ। ਮੇਰਾ ਬਿਜਲੀ ਦਾ ਬਿਲ ਮੇਰੀ ਪਤਨੀ ਭਰਦੀ ਹੈ।

6.30 / ਅ.ਕ./ਬ.ਸ

ਉਹ ਡਾਕਟਰ ਹੈ, ਉਸ ਨੂੰ ਤਨਖਾਹ ਮਿਲਦੀ ਹੈ, ਉਹ ਸਰਕਾਰੀ ਨੌਕਰ ਹੈ, ਉਸ ਦੇ ਖਾਤੇ ਵਿੱਚੋਂ ਮੇਰਾ ਬਿਲ ਜਾਂਦਾ ਸੀ, ਉਹ ਕਹਿੰਦੀ ਸੀ ਕਿ ਕੀ ਬਣੇਗਾ। ਕੋਈ ਇੱਕ ਨਹੀਂ, ਹਰ ਘਰ ਤੰਗ ਸੀ। ਅਸੀਂ ਤਿੰਨ ਰੁਪਏ ਬਿਜਲੀ ਦਾ ਰੇਟ ਘੱਟ ਕਰ ਦਿੱਤਾ ਜਿਹੜਾ ਕਿ ਕਦੇ ਹਿੰਦੁਸਤਾਨ ਵਿੱਚ ਕਿਸੇ ਜਗ੍ਹਾ ਨਹੀਂ ਹੋਇਆ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਤੁਹਾਡੇ ਦਿੱਲੀ ਵਾਲਿਆਂ ਦੇ ਰੇਟ ਦੇਖ ਲਓ। ਸਾਡੇ ਪੰਜਾਬ ਦਾ ਕਮਰਸ਼ਿਅਲ ਬਿਜਲੀ ਦਾ ਰੇਟ 9 ਰੁਪਏ 57 ਪੈਸੇ ਹੈ ਅਤੇ ਦਿੱਲੀ ਦਾ 13 ਰੁਪਏ 77 ਪੈਸੇ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)। ਅੱਜ ਐਗਰੀਕਲਚਰ ਤੇ ਬੜੀ ਬਹਿਸ ਹੋਈ ਹੈ। ਪੰਜਾਬ ਐਗਰੀਕਲਚਰ ਨੂੰ ਬਿਜਲੀ ਫਰੀ ਦੇ ਰਿਹਾ ਹੈ। ਤੁਹਾਡੀ ਪਾਰਟੀ ਦਿੱਲੀ ਵਿੱਚ 4 ਰੁਪਏ 37 ਪੈਸੇ ਦੇ ਹਿਸਾਬ ਨਾਲ ਐਗਰੀਕਲਚਰ ਨੂੰ ਬਿਜਲੀ ਦੇ ਰਹੀ ਹੈ (ਸ਼ੇਮ ਸ਼ੇਮ ਦੀਆਂ ਅਵਾਜ਼ਾਂ)। ਤੁਸੀਂ ਤਾਂ ਸਾਡੇ ਹੀ ਹੋ ਪਰ ਜਿਹੜੇ ਇਥੇ ਬਾਹਰ ਤੋਂ ਆ ਕੇ ਮੁੱਖ ਮੰਤਰੀ ਬਨਣਾ ਚਾਹੁੰਦੇ ਹਨ ਮੈਂ ਉਨ੍ਹਾਂ ਬਾਰੇ ਵੀ ਦੱਸਦਾ ਹਾਂ। ਪੰਜਾਬ ਦੀ ਸਮਾਲ ਸਕੇਲ ਇੰਡਸਟਰੀ ਵਿੱਚ ਬਿਜਲੀ ਦਾ 5 ਰੁਪਏ 99 ਪੈਸੇ ਰੇਟ ਹੈ ਪਰ ਦਿੱਲੀ ਦਾ ਰੇਟ 11 ਰੁਪਏ 64 ਪੈਸੇ ਹੈ। ਮੀਡੀਅਮ ਇੰਡਸਟਰੀ ਵਿੱਚ ਬਿਜਲੀ ਦਾ 7 ਰੁਪਏ 24 ਪੈਸੇ ਦਾ ਰੇਟ ਹੈ, ਦਿੱਲੀ ਦਾ ਰੇਟ 11 ਰੁਪਏ 64 ਪੈਸੇ ਹੈ। ਪੰਜਾਬ ਦੀ ਲਾਰਜ ਇੰਡਸਟਰੀ ਵਿੱਚ ਬਿਜਲੀ ਦਾ 6 ਰੁਪਏ 98 ਪੈਸੇ ਰੇਟ ਹੈ ਅਤੇ ਦਿੱਲੀ ਦਾ 11 ਰੁਪਏ 64 ਪੈਸੇ ਹੈ। ਅਸੀਂ 200 ਯੂਨਿਟ ਡੋਮੈਸਟਿਕ ਬਿਜਲੀ ਦੇ 21 ਲੱਖ ਪਰਿਵਾਰਾਂ ਦੇ ਮੁਆਫ ਕੀਤੇ ਹੋਏ ਹਨ। ਦਿੱਲੀ ਵਿੱਚ ਭਾਵੇਂ 400 ਯੂਨਿਟ ਮੁਆਫ ਕੀਤੇ ਹਨ ਪਰ ਚਲਾਕੀ ਇਹ ਕੀਤੀ ਹੈ ਕਿ ਜਦੋਂ ਵੀ 4 ਰੁਪਏ ਇੱਕ ਪੈਸੇ ਹੋ ਗਿਆ ਤਾਂ ਮੰਜੀ ਠੋਕ

ਦੇਣੀ ਹੈ। ਜੇ 401 ਯੂਨਿਟ ਹੋ ਗਿਆ ਤਾਂ ਸਾਰੀਆਂ ਯੂਨਿਟਾਂ ਦੇ ਪੈਸੇ ਪੈਣਗੇ। ਜੇ ਮੈਂ ਗਲਤ ਹੋਇਆ ਤਾਂ ਤੁਸੀਂ ਕਲੀਅਰ ਕਰ ਦਿਓ, ਤੁਸੀਂ ਸਿਆਣੇ ਬੰਦੇ ਹੋ। ਕੱਲ੍ਹ ਨੂੰ ਮੈਂ ਤੁਹਾਡੀ ਮਦਦ ਲੈਣੀ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਕੀ ਤੁਸੀਂ ਸਾਡੇ ਨਾਲ ਕੰਪੇਅਰ ਕਰ ਰਹੇ ਹੋ?

**ਮੁੱਖ ਮੰਤਰੀ:** ਨਹੀਂ, ਮੈਂ ਤੁਹਾਡੇ ਨਾਲ ਕੰਪੇਅਰ ਨਹੀਂ ਕਰ ਰਿਹਾ ਹਾਂ, ਮੈਂ ਦਿੱਲੀ ਨਾਲ ਕੰਪੇਅਰ ਕਰ ਰਿਹਾ ਹਾਂ। ਤੁਸੀਂ ਬੈਠ ਜਾਓ। 71 ਲੱਖ 75 ਹਜ਼ਾਰ ਘਰੇਲੂ ਖਪਤਕਾਰਾਂ ਵਿੱਚੋਂ 69 ਲੱਖ ਘਰੇਲੂ ਖਪਤਕਾਰਾਂ ਨੂੰ ਤਿੰਨ ਰੁਪਏ ਬਿਜਲੀ ਘੱਟ ਕਰਨ ਦਾ ਲਾਭ ਮਿਲ ਰਿਹਾ ਹੈ। ਅਗਲੀ ਵਾਰ ਸਭ ਦੇ ਬਿਲ ਘੱਟ ਆਉਣੇ ਹਨ। ਇਹ ਇੱਕ ਹੀ ਬਿਲ ਨਹੀਂ ਆਏਗਾ। ਬਾਅਦ ਦੇ ਵਿੱਚ ਵੀ ਕਾਂਗਰਸ ਪਾਰਟੀ ਦੀ ਸਰਕਾਰ ਆਉਣੀ ਹੈ । ਇਹ ਸਰਕਾਰ ਕਿਸੇ ਗੱਲ ਤੋਂ ਪਿੱਛੇ ਨਹੀਂ ਹਟੇਗੀ। ਜੋ ਕਰ ਲਿਆ ਜਾਂ ਜੋ ਕੀਤਾ ਹੈ ਉਹ ਹਿਸਾਬ-ਕਿਤਾਬ ਲਗਾ ਕੇ ਕੀਤਾ ਹੈ। ਮੈਂ ਆਪਣੇ ਐਫ.ਐਮ ਨੂੰ ਧੰਨਵਾਦ ਕਰਦਾ ਹਾਂ। 1500 ਕਰੋੜ ਰੁਪਿਆ 2 ਕਿਲੋਵਾਟ ਤੱਕ ਘਰਾਂ ਤੱਕ ਪਹੁੰਚ ਗਿਆ ਹੈ। ਹੁਣ ਪਿੱਛੇ ਕਿਉਂ ਆਉਣਾ ਹੈ। ਅਸੀਂ ਤਾਂ ਦੇ ਦਿੱਤਾ ਹੈ। ਹੋਰ ਸੁਣੋ। ਸੋਰਸਿਜ਼ ਦੀ ਤੁਸੀਂ ਫਿਕਰ ਨਾ ਕਰੋ। ਸਾਰੇ ਸੋਰਸਿਜ਼ ਤਿਆਰ ਕਰਕੇ ਲੋਕਾਂ ਨੂੰ ਸਹੂਲਤ ਦਿੱਤੀ ਹੈ। ਮੈਂ ਪਿਛਲੇ 15 ਸਾਲਾਂ ਤੋਂ ਚਮਕੌਰ ਸਾਹਿਬ ਤੋਂ ਐਮ.ਐਲ.ਏ ਹਾਂ, ਲੋਕਾਂ ਦਾ ਧੰਨਵਾਦ ਹੈ। ਚਮਕੌਰ ਸਾਹਿਬ ਦੀ ਧਰਤੀ ਸ਼ਹੀਦਾਂ ਦੀ ਧਰਤੀ ਹੈ। ਜਿਸ ਦੇ ਵਾਸਤੇ ਅੱਲਾ ਯਾਰ ਖਾਂ ਨੇ ਕਿਹਾ ਹੈ ਕਿ "ਗਰ ਹਿੰਦ ਮੇਂ ਏਕ ਤੀਰਥ ਹੈ ਯਾਤਰਾ ਕੇ ਲੀਏ, ਕਟਾਏ ਬਾਪ ਨੇ ਬੇਟੇ ਜਹਾਂ ਖੁਦਾ ਕੇ ਲੀਏ, ਚਮਕ ਹੈ ਮਿਹਰ ਕੀ ਐ ਚਮਕੌਰ ਤੇਰੇ ਜ਼ਰੋਂ ਮੇਂ, ਸਿਤਾਰੇ ਯਹੀਂ ਸੇ ਗਏ ਤੇਰੇ ਆਸਮਾਂ ਕੇ ਲੀਏ"। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਮੈਂ ਉਸ ਧਰਤੀ ਤੋਂ ਆਉਂਦਾ ਹਾਂ। ਉਹ ਧਰਤੀ ਮੈਨੂੰ ਪੁਕਾਰ ਪੁਕਾਰ ਕੇ ਕਹਿੰਦੀ ਹੈ ਕਿ ਜੇ ਇੱਥੇ ਤੋਂ ਤੂੰ ਜਿੱਤ ਕੇ ਜਾਂਦਾ ਹੈ ਤਾਂ ਗਰੀਬ ਮਿਡਲ ਕਲਾਸ ਆਮ ਲੋਕਾਂ ਦੀ ਮਦਦ ਦੇ ਵਿੱਚ ਨਾਲ ਖੜ ਜਾ, ਮੈਂ ਇਨ੍ਹਾਂ ਦੇ ਨਾਲ ਖੜ ਕੇ ਸਭ ਕੁਝ ਕਰਾਂਗਾ। ਤੁਸੀਂ ਕਹਿੰਦੇ ਹੋ, ਪੈਸੇ ਦੀ ਗੱਲ ਹੈ। ਮੈਨੂੰ ਐਫ.ਐਮ ਕਹਿੰਦੇ ਹਨ ਕਿ ਹੋਰ ਵੰਡੋ ਜਿੰਨੇ ਵੰਡਣੇ ਹਨ। ਤੁਸੀਂ ਵੀ ਜੋ ਮੇਰੇ ਤੋਂ ਲੈਣੇ ਹਨ, ਸ਼ਾਮ ਨੂੰ ਆ ਜਾਓ, ਜਿਹੜੇ ਲੈਣੇ ਹਨ, ਲੈ ਲਓ। ਬਿਜਲੀ ਦੀ ਤੁਸੀਂ ਗੱਲ ਕਰਦੇ ਸੀ, ਸੋਲਰ ਪਾਵਰ ਦਾ ਇਸ ਵਾਰ ਜਿਹੜਾ ਐਗਰੀਮੈਂਟ ਕੀਤਾ ਹੈ,

6.35 / ਤ.ਸ./ਬ.ਸ

ਜਿਹੜਾ ਆਪਣੀ ਸਰਕਾਰ ਨੇ ਐਗਰੀਮੈਂਟ ਕੀਤਾ ਹੈ, ਤੁਸੀਂ ਵੀ ਵਿੱਚ ਹੀ ਹੋ, ਜਿਹੜੀ ਇਹ ਸਰਕਾਰ ਹੈ, ਜਿਹੜੀ ਹੁਣ ਚੱਲ ਰਹੀ ਹੈ, ਜਿਸ ਵਿੱਚ ਮੈਂ ਮੁੱਖ ਮੰਤਰੀ ਹਾਂ, ਇਸ ਨੇ ਜਿਹੜਾ ਰੇਟ ਫਿਕਸ ਕੀਤਾ ਹੈ, ਉਹ ਪਤਾ ਹੈ ਕਿੰਨਾ ਕੀਤਾ ਹੈ? 2.38 ਰੁਪਏ ਪ੍ਰਤੀ ਯੂਨਿਟ। (ਥੰਪਿੰਗ) 500 ਮੈਗਾਵਾਟ ਸੋਲਰ ਬਿਜਲੀ ਖਰੀਦਣੀ ਹੈ। ਜਿਹੜਾ ਬੰਦਾ ਇੱਥੋਂ ਅੱਜ ਭੱਜ ਗਿਆ ਹੈ, ਉਸ ਨੇ ਪਤਾ ਕਿੰਨੇ ਰੇਟ ਤੇ ਕੀਤਾ ਸੀ? 17.38 ਰੁਪਏ।

(ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਮੈਂ ਕਹਿੰਦਾ ਸੀ ਕਿ ਜੇਕਰ ਇਹ ਇੱਥੇ ਹੁੰਦੇ..... ਹੁਣ ਵੀ ਟੀ.ਵੀ. ਦੇਖ ਰਹੇ ਹੋਣੇ, ਉਨ੍ਹਾਂ ਨੂੰ ਕਿਹੜਾ ਘਰ ਜਾ ਕੇ ਨੀਂਦ ਆਉਣੀ ਹੈ। (ਹਾਸਾ) ਉਨ੍ਹਾਂ ਨੂੰ ਮੈਂ ਦੱਸ ਦਿੰਦਾ ਹਾਂ ਕਿ ਤੁਸੀਂ 17.38 ਰੁਪਏ ਬਿਜਲੀ ਖਰੀਦਣੀ ਕੀਤੀ ਹੈ, ਪੰਜਾਬ ਦੇ ਲੋਕਾਂ ਨਾਲ ਧੋਖਾ ਕੀਤਾ ਹੈ। ਕੀ ਤੁਹਾਨੂੰ ਪਤਾ ਹੈ ਕਿ ਇੱਕ ਸਾਲ ਵਿੱਚ ਕਿੰਨੇ ਪੈਸੇ ਜਾਂਦੇ ਹਨ? 1700 ਕਰੋੜ ਰੁਪਏ। ਪੰਜ ਸਾਲ ਦੇ ਪਤਾ ਕਰਨ ਲਈ ਪੰਜ ਨਾਲ ਗੁਣਾ ਕਰ ਲਉ। ਪੰਜ ਨਾਲ ਹੀ ਕਿਉਂ, ਪਿਛਲੇ 8-9 ਸਾਲਾਂ ਲਈ ਵੀ ਗੁਣਾ ਕਰ ਲਉ।ਮੇਰੀ ਗੱਲ ਸੁਣ ਲਉ, ਇਹ ਜਿਹੜੇ ਸੰਧਵਾਂ ਜੀ ਹੱਥ ਜੋੜ ਕੇ ਖੜ੍ਹ ਗਏ ਹਨ....... (ਵਿਘਨ) (ਸ਼ੋਰ) ਤੁਸੀਂ ਜੋ ਕਹਿ ਦਿੱਤਾ ਹੈ, ਉਹ ਮੇਰੇ ਪ੍ਰਧਾਨ ਨੇ ਵੀ ਕਿਹਾ ਹੈ, ਪਰਗਟ ਸਿੰਘ ਜੀ ਨੇ ਕਿਹਾ ਹੈ, ਐਫ.ਐਮ. ਨੇ ਕਿਹਾ ਹੈ, ਤੁਸੀਂ ਵੀ ਕਿਹਾ ਹੈ ਕਿ ਜਿੰਨਾ ਇਨ੍ਹਾਂ ਨੇ ਮਸਲਾ ਵਿਗਾੜਿਆ ਹੈ, ਜੋ ਇਨ੍ਹਾਂ ਨੇ ਲੁੱਟਿਆ ਹੈ, ਮੈਂ ਵਿਜੀਲੈਂਸ ਨੂੰ ਕੇਸ ਦੇ ਦੇਣਾ ਹੈ ਅਤੇ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਕਰ ਦੇਣਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਜਿਹੜੀ ਅਨਾਉਂਸਮੈਂਟ ਸੀ.ਐਮ. ਸਾਹਿਬ ਨੇ ਕੀਤੀ ਹੈ ਕਿ ਕੇਸ ਵਿਜੀਲੈਂਸ ਨੂੰ ਦੇ ਦੇਣਾ ਹੈ। ਮੇਰੀ ਸੀ.ਐਮ. ਸਾਹਿਬ ਨੂੰ ਗੁਜ਼ਾਰਿਸ਼ ਹੈ ਕਿ ਉਸ ਲਈ 15 ਦਿਨ ਜਾਂ 20 ਦਿਨ ਦਾ ਸਮਾਂ ਮੁਕੱਰਰ ਕਰ ਦਿਉ, ਕਿਉਂਕਿ ਨਹੀਂ ਤਾਂ ਪੌਣੇ ਪੰਜ ਸਾਲਾਂ ਵਾਂਗ ਇਹ ਬਚਦੇ ਹੋਏ 50-60 ਦਿਨ ਵੀ ਲੰਘ ਜਾਣਗੇ। ਕੋਈ ਨਾ ਕੋਈ ਸਟੇਅ ਲੈ ਲਈ ਜਾਵੇਗੀ। ਹਾਲੇ ਤੱਕ ਤਾਂ ਏ.ਜੀ. ਆਫਿਸ ਦਾ ਐਡਵੋਕੇਟ ਜਨਰਲ ਹੀ ਨਹੀਂ ਲੱਗਾ ਹੈ। ਇਸ ਲਈ ਸੀ.ਐਮ. ਸਾਹਿਬ ਅਨਾਊਂਸ ਕਰਨ ਕਿ 15 ਜਾਂ 30 ਦਿਨਾਂ ਵਿੱਚ ਜਿੰਨੇ ਵੀ ਦੋਸ਼ੀ ਹਨ ਉਹ ਜੇਲ੍ਹਾਂ ਵਿੱਚ ਚਲੇ ਜਾਣਗੇ ਅਤੇ ਪੰਜਾਬ ਦਾ ਪੈਸਾ ਪੰਜਾਬ ਦੇ ਖਜ਼ਾਨੇ ਵਿੱਚ ਪਹੁੰਚ ਜਾਵੇਗਾ।

**ਮੁੱਖ ਮੰਤਰੀ** : ਬਹੁਤ ਬਹੁਤ ਧੰਨਵਾਦ। ਆਪੋਜ਼ੀਸ਼ਨ ਲੀਡਰ ਸਾਹਿਬ, ਤੁਸੀਂ ਐਡਵੋਕੇਟ ਵੀ ਹੋ। ਤੁਸੀਂ ਐਡਵੋਕੇਟ ਦੇ ਤੌਰ ਤੇ ਸਰਕਾਰ ਦਾ ਕੇਸ ਲੜੋ। ਮੈਂ ਇਹ ਸਾਰਾ ਕੰਮ ਤੁਹਾਨੂੰ ਸੰਭਾਲਦਾ ਹਾਂ, ਜੋ ਵੀ ਵਿਜੀਲੈਂਸ ਤੋਂ ਕਰਵਾਉਣਾ ਹੈ, ਕਰਵਾਉ।ਤੁਸੀਂ ਇਹ ਕਿਹੜੀ ਗੱਲ ਕਰਦੇ ਹੋ? ਅਸੀਂ ਨੇਕ ਨੀਤੀਆਂ ਨਾਲ ਚੱਲੇ ਹੋਏ ਹਾਂ। ਅਸੀਂ ਪੰਜਾਬ ਵਿੱਚ ਨੇਕ ਨੀਤੀ ਨਾਲ ਚੱਲੇ ਹੋਏ ਹਾਂ। (ਸ਼ੋਰ) ਮੈਂ ਤਾਂ ਕਿਹਾ ਹੈ ਕਿ ਤੁਸੀਂ ਵਕੀਲ ਦੇ ਤੌਰ ਤੇ ਸਾਡੇ ਨਾਲ ਖੜ੍ਹੋ। ਮੈਂ ਪਾਰਟੀ ਬਦਲਣ ਨੂੰ ਨਹੀਂ ਕਹਿ ਰਿਹਾ ਹਾਂ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਇਹ ਕੇਸ ਸਰਕਾਰ ਨੇ ਡਿਫੈਂਡ ਕਰਨਾ ਹੈ, ਇਸ ਦਾ ਮਤਲਬ ਸਰਕਾਰ ਫੇਲ੍ਹ ਹੋ ਚੁੱਕੀ ਹੈ।

**ਮੁੱਖ ਮੰਤਰੀ** : ਨਹੀਂ ਜੀ, ਮੈਂ ਤਾਂ ਤੁਹਾਨੂੰ ਮਾਣ ਦੇ ਰਿਹਾ ਸੀ। ਹੁਣ ਬੈਠੋ ਜੀ।

ਜਿਹੜੀਆਂ ਬੱਸਾਂ ਫੜੀਆਂ ਹਨ, ਜਿਹੜੇ ਸਾਰੇ ਕੰਮ ਕੀਤੇ ਹਨ..... (ਵਿਘਨ) (ਸ਼ੋਰ) ਮੇਰੀ ਬੇਨਤੀ ਹੈ ਕਿ ਵੀਰ ਜੀ ਬਾਅਦ ਵਿੱਚ ਬੋਲ ਲਿਉ। ਕਰਵਾ ਲਿਉ ਜਿਹੜਾ ਕਰਵਾਉਣਾ ਹੈ।

**ਸਰਦਾਰ ਜਗਦੇਵ ਸਿੰਘ** : ਸਪੀਕਰ ਸਾਹਿਬ, ਧੰਨਵਾਦ ਕਰਦਾ ਹਾਂ। ਮੈਂ ਤੁਹਾਡੀ ਸਰਕਾਰ ਦਾ ਧੰਨਵਾਦ ਕਰਦਾ ਹਾਂ।ਅਮਰਿੰਦਰ ਸਿੰਘ ਰਾਜਾ ਵੜਿੰਗ ਨੇ ਸਾਡੇ ਜ਼ਿਲ੍ਹੇ ਵਿੱਚ ਨਿਖਾਰ ਲਿਆ ਦਿੱਤਾ ਹੈ। ਇਨ੍ਹਾਂ ਨੇ ਜਿਹੜੀ ਟਰਾਂਸਪੋਰਟ ਨੂੰ ਨੱਥ ਪਾਈ ਹੈ, ਸਾਡੇ ਲੋਕ ਆ ਕੇ ਕਹਿੰਦੇ ਹਨ ਕਿ ਹੁਣ ਬੱਸਾਂ ਚੱਲਦੀਆਂ ਹਨ। ਮਤਲਬ ਇਹ ਕੰਮ ਕਰਨ ਦਾ ਢੰਗ ਹੁੰਦਾ ਹੈ। ਤੁਰੰਤ ਐਕਸ਼ਨ ਹੈ। ਜਦੋਂ ਤੋਂ ਇਹ ਮੰਤਰੀ ਬਣਿਆ ਹੈ, ਜਿਹੜੇ ਲੋਕ ਟਰਾਂਸਪੋਰਟ ਨੂੰ ਮਾਫੀਆ ਕਹਿੰਦੇ ਸੀ, ਹੁਣ ਮਾਫੀਆ ਸ਼ਬਦ ਕੱਟਿਆ ਗਿਆ ਹੈ ਕਿ ਹੁਣ ਕੰਮ ਠੀਕ ਹੋਵੇਗਾ। ਬੇਸ਼ੱਕ ਤਿੰਨ ਮਹੀਨੇ ਮਿਲੇ ਹਨ ਜਾਂ ਦੋ ਮਹੀਨੇ ਮਿਲੇ ਹਨ, ਪਹਿਲੇ 10 ਦਿਨਾਂ ਵਿੱਚ ਹੀ ਲੋਕਾਂ ਨੂੰ ਕੰਮ ਕਰਕੇ ਦਿਖਾ ਦਿੱਤਾ ਹੈ।

**ਮੁੱਖ ਮੰਤਰੀ** : ਮੈਂ ਤੁਹਾਨੂੰ ਆਪਣੇ 52 ਦਿਨਾਂ ਵਿੱਚ ਕੀਤੇ ਹੋਏ ਕੰਮ ਗਿਣਾ ਦਿੰਦਾ ਹਾਂ। ਇਹ ਵੱਡੇ 104 ਕੰਮ ਹਨ। ਪਰ ਮੈਂ ਸਿਰਫ 52 ਕੁ ਹੀ ਗਿਣਾਉਂਦਾ ਹਾਂ। ਕਾਫੀ ਤਾਂ ਗਿਣਾ ਦਿੱਤੇ ਗਏ ਹਨ। (ਵਿਘਨ) (ਸ਼ੋਰ) ਹੁਣ ਸੁਣਨ ਦਾ ਮਾਦਾ ਰੱਖ ਲਉ। 842 ਨਵੀਆਂ ਬੱਸਾਂ ਖਰੀਦ ਰਹੇ ਹਾਂ, 105 ਨਵੇਂ ਬੱਸ ਅੱਡੇ ਬਣਾ ਰਹੇ ਹਾਂ, 400 ਕਰੋੜ ਰੁਪਿਆ ਲੱਗਣਾ ਹੈ। ਰੇਤੇ ਮਾਫੀਆ ਦਾ ਬੜਾ ਰੌਲਾ ਪੈਂਦਾ ਸੀ। ਮੈਨੂੰ ਜਿਹੜੇ ਮਰਜ਼ੀ ਦਰਿਆ ਤੇ ਬੁਲਾ ਲਿਉ, ਜਿਹੜੇ ਮਰਜ਼ੀ ਅੱਡੇ ਤੇ ਬੁਲਾ ਲਿਉ, ਜੇਕਰ ਸਾਢੇ 5 ਰੁਪਏ
ਫੁੱਟ ਤੋਂ ਵੱਧ ਰੇਟ ਤੇ ਵਿਕਦਾ ਹੋਵੇ ਤਾਂ ਮੇਰੀ ਗਰਦਨ ਕੱਟ ਦਿਉ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਪਹਿਲਾਂ 16 ਰੁਪਏ ਅਤੇ 22 ਰੁਪਏ ਵਿਕਦਾ ਸੀ। ਮੈਂ ਮੌਕੇ ਤੇ 9 ਰੁਪਏ ਕਰ ਦਿੱਤਾ। ਜਿਹੜਾ ਪੁਰਾਣਾ ਰੇਟ ਸੀ, ਮੈਂ ਤਾਂ ਸਿਰਫ ਟੈਸਟ ਕਰਕੇ ਦੇਖਿਆ ਸੀ। ਮੇਰੇ ਬੰਦੇ ਵੀ ਕਹਿੰਦੇ ਸੀ ਕਿ ਇਹ ਨਹੀਂ ਬੰਦ ਹੋ ਸਕਦਾ, ਤੂੰ ਪੰਗਾ ਨਾ ਲਵੀਂ। ਮੈਂ ਪਹਿਲੀ ਤਾਰੀਖ ਤੋਂ 9 ਰੁਪਏ ਕਰਵਾਇਆ।

6.40 /ਮਹਿਕ / ਰ.ਕ

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮੁੱਖ ਮੰਤਰੀ:** ਬੈਠੋ ਵੀਰ ਜੀ, ਹੁਣ ਤੁਸੀਂ ਬਾਅਦ ਵਿੱਚ ਬੋਲੀ ਜਾਣਾ। ਜਦੋਂ ਮੈਂ ਟੈਸਟ ਕਰ ਲਿਆ ਕਿ 9/- ਰੁਪਏ ਰੇਟ ਹੋ ਗਿਆ ਹੈ ਤਾਂ ਹੁਣ ਮੈਂ ਦਰਿਆ ਦਾ ਰੇਟ ਸਾਢੇ ਪੰਜ ਰੁਪਏ ਕਰ ਦਿੱਤਾ ਹੈ। ਉਸ ਤੋਂ ਬਾਅਦ ਕਿਰਾਇਆ ਪੈਣਾ ਹੈ ਚਾਹੇ ਕੋਈ ਆਪਣੀ ਗੱਡੀ ਜਾਂ ਟਰਾਲੀ ਲਿਆ ਕੇ ਭਰਵਾ ਲਵੇ ਸਾਨੂੰ ਕੋਈ ਇਤਰਾਜ਼ ਨਹੀਂ ਹੈ। ਇਹ ਸਾਢੇ ਪੰਜ ਰੁਪਏ ਵਿੱਚ ਭਰਾਈ ਵੀ ਇਨਕਲੂਡ ਹੈ, ਜਿਸ ਦੀ ਜ਼ਮੀਨ ਪੈਂਦੀ ਹੈ ਉਹ ਵੀ ਇਨਕਲੂਡ

ਹੈ, ਰੋਇਲਟੀ ਅਤੇ ਟੈਕਸ ਵੀ ਇਸ ਦੇ ਵਿੱਚ ਹੀ ਇਨਕਲੂਡ ਹੈ ਤੇ ਜਿਹੜਾ ਬੰਦਾ ਉੱਥੇ ਕੰਮ ਚਲਾਏਗਾ, ਰੇਤ ਸਿੱਧੀ ਕਰੇਗਾ, ਉਸ ਦੀ ਮੇਨਟੇਨੈਂਸ ਵੀ ਵਿੱਚ ਹੀ ਇਨਕਲੂਡ ਹੈ। ਅਸੀਂ 22/- ਰੁਪਏ ਤੋਂ ਸਾਢੇ ਪੰਜ ਰੁਪਏ ਪ੍ਰਤੀ ਫੁੱਟ ਤੱਕ ਰੇਟ ਲੈ ਕੇ ਆਏ ਹਾਂ। ਸਾਰਾ ਰੇਤ ਮਾਫੀਆ ਖਤਮ ਹੋ ਗਿਆ ਹੈ। ਜੇ ਕਿਤੇ ਹੋਵੇਗਾ ਤਾਂ ਫਿਰ ਵੀ ਮੈਂ ਜ਼ਿੰਮੇਵਾਰ ਹਾਂ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮੁੱਖ ਮੰਤਰੀ:** ਬੈਠੋ ਜੀ, ਇਸ ਤਰ੍ਹਾਂ ਨਾ ਕਰੋ। ਹਰ ਵਾਰੀ ਗੱਲ ਵਿੱਚ ਡਿਸਟਰਬ ਨਾ ਕਰੋ। ਤੁਸੀਂ ਬਾਅਦ ਵਿੱਚ ਬੋਲਣਾ। ਇਸ ਤਰ੍ਹਾਂ ਨਾ ਕਰੋ। ਬੈਠ ਜਾਓ ਵੀਰ ਜੀ ਹੁਣ, ਬਾਅਦ ਵਿੱਚ ਬੋਲ ਲੈਣਾ, ਡਿਸਟਰਬ ਨਾ ਕਰੋ। ਮੈਂ ਤੁਹਾਡੀ ਵਾਰੀ ਵਿੱਚ ਨਹੀਂ ਬੋਲਿਆ ਹਾਂ। (ਵਿਘਨ) ਬਾਅਦ ਵਿੱਚ ਬੋਲ ਲੈਣਾ। ਅਜੇ ਦਸ ਬਿਲ ਪਾਸ ਕਰਨੇ ਹਨ। ਬੈਠੋ, ਬੈਠੋ। ਜੇ ਮੈਂ ਹੁਣ ਚੰਗੀਆਂ ਗੱਲਾਂ ਗਿਣਾ ਰਿਹਾ ਹਾਂ ਤਾਂ ਤੁਹਾਨੂੰ ਤਕਲੀਫ ਤਾਂ ਹੋਣੀ ਹੀ ਹੈ। ਕੋਈ ਗੱਲ ਨਹੀਂ, ਸ਼ਾਂਤ ਰਹੋ।

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ, ਚੇਅਰ ਨੂੰ ਐਡਰੈੱਸ ਕਰੋ।

**ਮੁੱਖ ਮੰਤਰੀ:** ਇਸ ਤੋਂ ਇਲਾਵਾ ਸਪੀਕਰ ਸਾਹਿਬ, ਮੈਂ ਹੋਰ ਬੇਨਤੀ ਕਰਦਾ ਹਾਂ ਕਿ ਸਾਰੇ ਪੰਜਾਬ ਵਿੱਚ ਰੇਤੇ ਤੋਂ ਇਲਾਵਾ ਜਿੱਥੇ ਵੀ ਕੋਈ ਕਿਸਾਨ ਮਿੱਟੀ ਪੁੱਟਦਾ ਸੀ, ਇੱਥੇ ਤੱਕ ਕਿ ਪਰਜਾਪਤ ਜੇ ਘੜਿਆਂ ਵਾਸਤੇ ਵੀ ਮਿੱਟੀ ਪੁੱਟਣ ਚਲੇ ਜਾਂਦੇ ਸੀ ਤਾਂ ਵੀ ਪਰਚਾ ਹੋ ਜਾਂਦਾ ਸੀ, ਕਿਸਾਨ ਆਪਣੀ ਮਿੱਟੀ ਪੁਟਾਉਂਦਾ ਹੈ ਤਾਂ ਉਸ ਦੀ ਮਿੱਟੀ ਤੇ ਵੀ ਰਾਇਲਟੀ ਲੱਗਦੀ ਸੀ। (ਵਿਘਨ) ਹੁਣ ਜਾਓ ਨਾ, ਤੁਸੀਂ ਤਾਂ ਸਲਾਹ ਕਰਨ ਲੱਗ ਗਏ ਕਿ ਚਲੀਏ। ਕਿਉਂ ਜਾਣਾ ਹੈ? ਤੁਸੀਂ ਬੈਠੋ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇੱਕ ਗੱਲ ਦੱਸਣਾ ਚਾਹੁੰਦਾ ਹਾਂ ਕਿ ਹੁਣ ਪੰਜਾਬ ਦੇ ਵਿੱਚ ਕੋਈ ਕਿਸਾਨ ਆਪਣੇ ਖੇਤ ਵਿੱਚੋਂ ਤਿੰਨ ਫੁੱਟ ਤੱਕ ਮਿੱਟੀ ਚੁਕਾਵੇ ਤਾਂ ਕੋਈ ਰੋਕ ਨਹੀਂ ਹੈ, ਕੋਈ ਪਰਮਿਟ ਦੀ ਲੋੜ ਨਹੀਂ ਹੈ, ਕੋਈ ਉਸ ਤੋਂ ਪੈਸੇ ਨਹੀਂ ਲੈ ਸਕਦਾ ਹੈ, ਜੇ ਕੋਈ ਉਸ ਤੋਂ ਪੈਸੇ ਲੈਂਦਾ ਹੈ ਤਾਂ ਐਸ.ਐਸ.ਪੀ. ਜਾਂ ਮੈਨੂੰ ਜਿੱਥੇ ਮਰਜੀ ਟੈਲੀਫੋਨ ਕਰੋ, ਕਿਸੇ ਵੀ ਕਿਸਾਨ ਤੋਂ ਇੱਕ ਰੁਪਿਆ ਵੀ ਕੋਈ ਲੈ ਲਵੇ ਤਾਂ ਮੈਂ ਜ਼ਿੰਮੇਵਾਰ ਹਾਂ। ਇਸ ਤੋਂ ਅੱਗੇ ਭੱਠਿਆਂ ਵਾਲਿਆਂ ਦੀ ਵੀ ਮਾਈਨਿੰਗ ਖਤਮ ਕਰ ਦਿੱਤੀ ਹੈ। ਹੁਣ ਮਾਈਨਿੰਗ ਚਾਰਜਿਸ ਭੱਠਿਆਂ ਨੂੰ ਨਹੀਂ ਲਗਣਗੇ। ਇਸ ਤੋਂ ਇਲਾਵਾ ਸਪੀਕਰ ਸਾਹਿਬ, ਮੈਂ ਇੱਕ ਪਿੰਡ ਵਿੱਚ ਗਿਆ ਤੇ ਉੱਥੇ ਮੈਨੂੰ ਬੀਬੀਆਂ ਨੇ ਘੇਰ ਲਿਆ ਤੇ ਉਹ ਮੈਨੂੰ ਕਹਿੰਦੀਆਂ ਕਿ ਸਾਡੇ ਤਾਂ ਪਾਣੀ ਲਈ ਜਿਹੜੀ ਮੋਟਰ ਟੈਂਕੀ ਭਰਦੀ ਹੈ ਉਹ ਕੱਟੇ ਨੂੰ ਕਈ ਦਿਨ ਹੋ ਗਏ ਹਨ। ਇਹ ਪਿਛਲੀ ਸਰਕਾਰ ਦੀ ਗੱਲ ਹੈ। ਮੈਂ ਆਪੋਜ਼ੀਸ਼ਨ ਲੀਡਰ ਸੀ। ਮੈਂ ਕਿਹਾ ਕਿ ਇਹ ਤਾਂ ਬਿਲਕੁਲ ਗਲਤ ਗੱਲ ਹੈ ਤੇ ਸਰਪੰਚ ਸਾਹਿਬ, ਇਹ

ਕੁਨੈਕਸ਼ਨ ਲਗਾਓ, ਤੁਸੀਂ ਪਿੰਡ ਦਾ ਪਾਣੀ ਕਿਸ ਤਰ੍ਹਾਂ ਰੋਕ ਲਓਗੇ? ਸਰਪੰਚ ਕਹਿੰਦਾ ਕਿ ਮੈਂ ਤਾਂ ਨਹੀਂ ਲਗਾਉਂਦਾ, ਮੇਰੇ ਤੇ ਪਰਚਾ ਕਰ ਦੇਣਗੇ। ਮੇਰੇ ਅੰਦਰ ਜੋਸ਼ ਤਾਂ ਹੈ ਹੀ ਸੀ, ਮੈਂ ਪੌੜੀ ਲਗਾਈ ਤੇ ਉੱਪਰ ਚੜ੍ਹ ਕੇ ਕੁਨੈਕਸ਼ਨ ਲਗਾ ਦਿੱਤਾ ਸੀ। ਮੈਂ ਉਸ ਦਿਨ ਹੀ ਕਹਿ ਦਿੱਤਾ ਸੀ ਕਿ ਜੇ ਕਦੇ ਜ਼ਿੰਦਗੀ ਵਿੱਚ ਮੌਕਾ ਮਿਲ ਗਿਆ ਤਾਂ ਮੈਂ ਇਹ ਮੋਟਰਾਂ ਫਰੀ ਕਰਨੀਆਂ ਹਨ। ਸਾਡੀਆਂ ਖੇਤਾਂ ਦੀਆਂ 50-50 ਯੂਨਿਟਾਂ ਫਰੀ ਹਨ। ਜਿਹੜਾ ਪਿੰਡ ਦੇ ਸਾਰੇ ਵਰਗਾਂ ਨੂੰ ਪਾਣੀ ਦਿੰਦਾ ਹੈ, ਉਸ ਮੋਟਰ ਦੇ ਪੈਸੇ ਲਗਦੇ ਸੀ। ਅਸੀਂ ਪੰਜਾਬ ਦੀਆਂ ਸਾਰੀਆਂ ਮੋਟਰਾਂ ਦਾ ਪਾਣੀ ਫਰੀ ਕਰ ਦਿੱਤਾ ਹੈ, ਉਨ੍ਹਾਂ ਦਾ ਬਿਜਲੀ ਦਾ ਬਿਲ ਫਰੀ ਕਰ ਦਿੱਤਾ ਹੈ ਤੇ ਨਾਲ ਹੀ 1168 ਕਰੋੜ ਰੁਪਏ ਜਿਹੜਾ ਪਿੰਡਾਂ ਦੀਆਂ ਪੰਚਾਇਤਾਂ ਵੱਲ ਖੜਾ ਸੀ, ਜਿਹੜਾ ਉਨ੍ਹਾਂ ਤੇ ਬੋਝ ਸੀ, ਉਹ ਵੀ ਖਤਮ ਕਰ ਦਿੱਤਾ ਹੈ। ਹੁਣ ਪੰਜਾਬ ਦੇ ਲੋਕੋ ਤੁਹਾਡੀਆਂ ਪੰਚਾਇਤਾਂ ਨੂੰ ਪੈਸੇ ਦੇਣ ਦੀ ਲੋੜ ਨਹੀਂ ਹੈ। ਉਸ ਉੱਪਰ ਹੁਣ ਲਾਈਨ ਮਾਰ ਦਿੱਤੀ ਹੈ। ਅਗਲੀ ਗੱਲ 160/- ਰੁਪਏ ਪਿੰਡਾਂ ਵਿੱਚ ਪਾਣੀ ਦੇ ਕੁਨੈਕਸ਼ਨ ਦਾ ਰੇਟ ਸੀ ਤੇ ਸ਼ਹਿਰਾਂ ਵਿੱਚ 105/- ਤੋਂ ਲੈ ਕੇ 250/- ਰੁਪਏ ਤੱਕ ਰੇਟ ਸੀ ਪਰ ਅਸੀਂ ਸਿਰਫ 50/- ਰੁਪਏ ਫਲੈਟ ਰੇਟ ਕਰ ਦਿੱਤਾ ਹੈ, ਉਹ ਵੀ ਕੇਵਲ ਮੇਨਟੇਨੈਂਸ ਚਾਰਜਿਸ ਹਨ, ਹੋਰ ਕੋਈ ਪੈਸਾ ਨਹੀਂ ਹੈ। ਸੋ, ਸਤਿਕਾਰਯੋਗ ਵੀਰੋ, ਜਿੰਨੇ ਬਿਜਲੀ ਦੇ ਕੁਨੈਕਸ਼ਨ ਪਿਛਲੇ ਪੰਜ-ਦਸ ਸਾਲ ਵਿੱਚ ਕੱਟ ਹੋਏ ਸੀ, ਸਾਰੇ ਬਿਨਾਂ ਪੈਸੇ ਲਏ ਰਵਾਈਵ ਕਰ ਦਿੱਤੇ ਗਏ ਹਨ ਤੇ ਜੇ ਤੁਹਾਡੇ ਪਿੰਡ ਜਾਂ ਇਲਾਕੇ ਵਿੱਚ ਕਿਸੇ ਦਾ ਕੁਨੈਕਸ਼ਨ ਰਹਿ ਗਿਆ ਹੋਵੇ ਤਾਂ ਲਗਵਾ ਲੈਣਾ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਸ ਤੋਂ ਇਲਾਵਾ ਮੈਂ ਆਪਣੀ ਸਰਕਾਰ ਵਿੱਚ ਵੀ ਲੜਦਾ ਹਾਂ।

6.45 / ਸ.ਸ./ਰ.ਕ

ਮੇਰੇ ਵਾਲੀ ਨਹੀਂ, ਸਾਡੀ ਨਹੀਂ, ਇਸ ਤੋਂ ਪਹਿਲਾਂ ਜਿਹੜੀ ਪਹਿਲਾਂ ਕੈਪਟਨ ਵਾਲੀ ਸੀ। ਮੈਂ ਬੜਾ ਜ਼ੋਰ ਲਗਾਇਆ ਕਿ ਆਈ.ਏ.ਐਸ ਦੀ ਪੱਕੀ ਭਰਤੀ ਹੁੰਦੀ ਹੈ, ਏ. ਕਲਾਸ, ਬੀ. ਕਲਾਸ, ਸੀ. ਕਲਾਸ ਪੱਕੇ ਭਰਤੀ ਹੁੰਦੇ ਹਨ। ਇਨ੍ਹਾਂ ਨੇ ਪਹਿਲਾਂ ਫੈਸਲਾ ਕਰ ਦਿੱਤਾ ਕਿ ਡੀ. ਕਲਾਸ ਪੱਕਾ ਭਰਤੀ ਨਹੀਂ ਹੋਵੇਗਾ। ਮੈਂ ਕਿਹਾ ਕਿਉਂ ਬਾਈ? ਡੀ. ਕਲਾਸ ਡਰਾਈਵਰ ਹੈ, ਡੀ. ਕਲਾਸ ਚਪੜਾਸੀ ਹੈ, ਡੀ. ਕਲਾਸ ਟੈਕਨੀਸ਼ੀਅਨ ਹੈ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਡਰਾਈਵਰ ਸੀ. ਕਲਾਸ ਵਿੱਚ ਆ ਚੁੱਕਾ ਹੈ। ਉਨ੍ਹਾਂ ਨੂੰ ਡੀ. ਕਲਾਸ ਵਿੱਚ ਕਰ ਦੇਵੋ। (ਵਿਘਨ..ਸ਼ੋਰ)

**ਮੁੱਖ ਮੰਤਰੀ:** ਉਨ੍ਹਾਂ ਨੂੰ ਕੀ ਕਰ ਦਿਉ? ਡੀ. ਕਲਾਸ ਵਿੱਚ ਇਨਕਲੂਡ ਕਰ ਦੇਈਏ? ਚਲੋ ਜਿਸ ਤਰ੍ਹਾਂ ਕਹਿਣਗੇ ਕਰ ਦੇਵਾਂਗੇ। ਉਹ ਕਹਿੰਦਾ ਕਿ ਜਿੱਥੇ ਚਲਾਂਗੇ, ਚਲਾਂਗੀ ਨਾਲ ਤੇਰੇ ਟਿਕਟਾਂ ਦੋ ਲੈ ਲਈ। ਸੋ, ਮੇਰੀ ਬੇਨਤੀ ਇਹ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਰ, ਇੱਕ ਮੇਰੀ ਬੇਨਤੀ ਹੈ ਜੀ।

**ਮੁੱਖ ਮੰਤਰੀ:** ਤੁਹਾਡੀ ਬੇਨਤੀ ਤਾਂ ਲਈ ਹੋਈ ਹੈ। ਜਦੋਂ ਮਰਜ਼ੀ ਆ ਕੇ ਇੱਧਰ ਬੈਠ ਜਾਓ। ਹੁਣ ਬੈਠੋ, ਬੈਠੋ, ਬੈਠੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਜਿਹੜਾ ਛੱਤੀਸਗੜ੍ਹ, ਯੂ.ਪੀ. ਅਤੇ ਬਿਹਾਰ ਤੋਂ ਭਰਤੀ ਕੀਤਾ ਹੈ।

**ਮੁੱਖ ਮੰਤਰੀ:** ਉਸ ਤੇ ਆ ਰਿਹਾ ਹਾਂ। ਚੰਗਾ ਯਾਦ ਕਰਵਾ ਦਿੱਤਾ, ਉਸ ਤੇ ਆ ਰਿਹਾ ਹਾਂ। ਹੁਣ ਗਰੁੱਪ ਡੀ. ਦੀ ਭਰਤੀ ਰੈਗੂਲਰ ਹੋਵੇਗੀ, ਆਊਟਸੋਰਸ ਤੇ ਕੰਟਰੈਕਟ ਵਾਲਾ ਕੰਮ ਖਤਮ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਾਡੇ ਮੁਲਾਜ਼ਮ ਭਰਾ ਹਨ, ਸਰਕਾਰ ਦਾ ਹਿੱਸਾ ਹੈ। ਸਰਕਾਰ ਉਨ੍ਹਾਂ ਬਿਨਾਂ ਨਹੀਂ ਚੱਲ ਸਕਦੀ। ਜੇ ਉਹ ਖੁਸ਼ ਨਹੀਂ ਹੋਣਗੇ ਤਾਂ ਸਾਨੂੰ ਸਰਕਾਰ ਚਲਾਉਣ ਦਾ ਕੋਈ ਫਾਇਦਾ ਨਹੀਂ। ਅਸੀਂ 11% ਉਨ੍ਹਾਂ ਦਾ ਡੀ.ਏ. ਦੇ ਦਿੱਤਾ ਹੈ, ਜਿਹੜਾ ਕਿ ਸਾਡੀਆਂ ਪਿਛਲੀਆਂ ਸਰਕਾਰਾਂ ਨੇ ਰੋਕਿਆ ਹੋਇਆ ਸੀ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) (ਵਿਘਨ..ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਉਨ੍ਹਾਂ ਦਾ ਮਾਈਕ ਬੰਦ ਹੋਣ ਕਰਕੇ ਕਲੀਅਰ ਸੁਣਾਈ ਨਹੀਂ ਦੇ ਰਿਹਾ ਸੀ।)

**ਮੁੱਖ ਮੰਤਰੀ:** ਪੰਜਾਬ ਸਰਕਾਰ ਦੇ ਪੈਨਸ਼ਨਰਾਂ ਨੂੰ ਛੇਵੇਂ ਤਨਖਾਹ ਕਮਿਸ਼ਨ ਦਾ ਲਾਭ ਦੇਣ ਦਾ ਫੈਸਲਾ ਅਸੀਂ ਕੀਤਾ ਹੈ। 3 ਲੱਖ 5 ਹਜ਼ਾਰ ਪੈਨਸ਼ਨਰਾਂ ਨੂੰ ਲਾਭ ਮਿਲੇਗਾ।

**ਸ਼੍ਰੀ ਬੁੱਧ ਰਾਮ:** ਸਰ, ਪੈਨਸ਼ਨਰਾਂ ਨੂੰ ਤੁਸੀਂ 2.59 ਦੇਣਾ ਸੀ, ਤੁਸੀਂ 2.44 ਦਿੱਤਾ ਹੈ। ਕਿਰਪਾ ਕਰਕੇ 2.59 ਦਿੱਤਾ ਜਾਵੇ ਜੀ।

**ਮੁੱਖ ਮੰਤਰੀ:** ਜੇ ਕੋਈ ਟੈਕਨੀਕਲ ਫਾਲਟ ਹੈ ਜਾਂ ਤੁਸੀਂ ਚਾਹੁੰਦੇ ਹੋ ਤਾਂ ਅਸੀਂ ਕੱਲ੍ਹ ਨੂੰ ਹੀ ਦੇਖ ਲੈਂਦੇ ਹਾਂ। ਮੈਨੂੰ ਲੱਗਦਾ ਹੈ ਕਿ ਤੁਹਾਡੀ ਪੈਨਸ਼ਨ ਦਾ ਵੀ ਘਾਟਾ ਪੈਣਾ ਹੈ, ਆਪਾਂ ਪੂਰੀ ਕਰ ਦਿੰਦੇ ਹਾਂ। (ਵਿਘਨ..ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਬੁੱਧ ਰਾਮ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਉਨ੍ਹਾਂ ਦਾ ਮਾਈਕ ਬੰਦ ਹੋਣ ਕਰਕੇ ਕਲੀਅਰ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ..ਸ਼ੋਰ)

**ਮੁੱਖ ਮੰਤਰੀ:** ਠੀਕ ਹੈ ਜੀ, ਤੁਹਾਡੀ ਗੱਲ ਮੰਨ ਗਏ। ਠੀਕ ਹੈ, ਮਾਸਟਰ ਜੀ। ਬੈਠੋ-ਬੈਠੋ। ਅਸੀਂ 58 ਸਾਲ ਤੋਂ ਬਾਅਦ ਵਾਲੇ ਬੰਦਿਆਂ ਨੂੰ ਰਿਟਾਇਰ ਕਰਨ ਦਾ ਫੈਸਲਾ ਕੀਤਾ ਹੈ ਅਤੇ ਸਾਰਿਆਂ ਨੂੰ ਘਰ ਭੇਜ ਰਹੇ ਹਾਂ ਤਾਂ ਕਿ ਨੌਜਵਾਨਾਂ ਨੂੰ ਨੌਕਰੀ ਮਿਲੇ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਉਨ੍ਹਾਂ ਦਾ ਮਾਈਕ ਬੰਦ ਹੋਣ ਕਰਕੇ ਕਲੀਅਰ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ..ਸ਼ੋਰ)

**ਮੁੱਖ ਮੰਤਰੀ:** ਬੈਠੋ, ਬਾਅਦ ਵਿੱਚ ਦੱਸ ਦਿਉ।(ਵਿਘਨ..ਸ਼ੋਰ) ਅਜੇ ਹੁਣ ਫੈਸਲਾ ਹੋਇਆ ਹੈ, ਕੱਢਣ ਲੱਗੇ ਹਾਂ। ਸਭ ਨੂੰ ਕੱਢ ਦੇਣਾ ਹੈ, ਫੈਸਲਾ ਲੈ ਲਿਆ ਹੈ, ਕੋਈ ਵੀ ਨਹੀਂ ਰਹੇਗਾ। 58 ਸਾਲ ਤੋਂ ਉੱਪਰ ਵਾਲੇ ਕੱਢ ਦੇਣੇ ਹਨ। ਹੁਣੇ ਬਿਲ ਆ ਜਾਣਾ ਹੈ। ਤੁਹਾਡੀ ਕੋਈ ਡਿਮਾਂਡ ਰਹਿਣ ਨਹੀਂ ਦੇਣੀ। (ਵਿਘਨ..ਸ਼ੋਰ)

**ਮੁੱਖ ਮੰਤਰੀ:** ਮੈਂ ਕਿਹਾ ਹੈ ਕਿ ਫੈਸਲਾ ਲਿਆ ਹੈ, ਕੱਢ ਦੇਣੇ ਹਨ। ਅਸੀਂ ਫੈਸਲਾ ਲਿਆ ਹੈ ਕਿ ਕੱਢਾਂਗੇ।

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ, ਚੇਅਰ ਨੂੰ ਐਡਰੈਸ ਕਰੋ।

**ਮੁੱਖ ਮੰਤਰੀ:** ਠੀਕ ਹੈ ਜੀ। ਮੈਂ ਤੁਹਾਨੂੰ ਐਡਰੈਸ ਕਰਦਾ ਹਾਂ, ਪਹਿਲਾਂ ਇਨ੍ਹਾਂ ਨੂੰ ਚੁੱਪ ਕਰਵਾਓ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਉਨ੍ਹਾਂ ਦਾ ਮਾਈਕ ਬੰਦ ਹੋਣ ਕਰਕੇ ਕਲੀਅਰ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਗੱਲ ਸੁਣੀ ਨਹੀਂ। ਉਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਅਸੀਂ ਫੈਸਲਾ ਲੈ ਲਿਆ ਹੈ ਅਤੇ ਕੱਢ ਦਿੱਤੇ ਜਾਣਗੇ। ਇਹ ਗੱਲ ਕਹੀ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਇਹੀ ਬੇਨਤੀ ਕਰਦਾ ਹਾਂ ਕਿ ਜਲ ਸਰੋਤ ਵਿਭਾਗ ਵਿੱਚ ਲਗਭਗ 40-45 ਬੰਦੇ ਰੱਖੇ ਹੋਏ ਹਨ ਔਰ ਇਨ੍ਹਾਂ ਦੇ ਵਿਭਾਗ ਦੇ ਸਕੱਤਰ ਜਿਹੜੇ ਆਈ.ਏ.ਐਸ. ਅਫਸਰ ਹਨ, ਉਹ ਉਨ੍ਹਾਂ ਨੂੰ ਕਹਿ ਰਹੇ ਹਨ ਕਿ ਤੁਸੀਂ ਸਟੇਅ ਕਰੋ, ਤੁਹਾਨੂੰ ਨਹੀਂ ਹਟਾਵਾਂਗੇ, ਕੋਈ-ਨਾ-ਕੋਈ ਜੁਗਾੜ ਲਗਾ ਕੇ, ਚੰਨੀ ਸਾਹਿਬ ਨਾਲ ਗੱਲ ਕਰਕੇ ਤੁਹਾਨੂੰ ਰੱਖ ਲਵਾਂਗੇ, ਡਿਪਾਰਟਮੈਂਟ ਦੇ ਵਿੱਚ ਇਹ ਗੱਲ ਚੱਲ ਰਹੀ ਹੈ। ਸੋ, ਚੰਨੀ ਸਾਹਿਬ ਨੂੰ ਟਿਕਾਉਣ ਦੀ ਗੱਲ ਤਾਂ ਸਕੱਤਰ ਸਾਹਿਬ ਕਰ ਰਹੇ ਹਨ, ਉਹ ਸਕੱਤਰ ਸਾਹਿਬ ਨੂੰ ਪਤਾ ਹੈ, ਉਹ ਹੱਸ ਵੀ ਰਹੇ ਹਨ।

6.50 / ਮ.ਰ./ਮ.ਸ਼

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸੀ.ਐਮ. ਸਾਹਿਬ, ਤੁਹਾਡਾ 58 ਸਾਲ ਵਾਲਾ ਬੜਾ ਵਧੀਆ ਫੈਸਲਾ ਹੈ। ਮੈਂ ਤਾਂ ਕਹਿੰਦਾ ਹਾਂ ਕਿ ਵਿਧਾਨ ਸਭਾ ਵਿੱਚ ਬਿਲ ਪਾਸ ਕਰ ਦਿਓ ਕਿ 58 ਸਾਲ ਤੋਂ ਉੱਪਰ ਐਫ.ਐਮ. ਵੀ ਨਹੀਂ ਰਹਿਣਾ ਚਾਹੀਦਾ। (ਹਾਸਾ) ਐਫ.ਐਮ. ਵੀ 58 ਸਾਲ ਤੱਕ ਹੀ ਰਹਿਣੇ ਚਾਹੀਦੇ ਹਨ। ਪੰਜਾਬ ਦੇ ਲੋਕ ਖੁਸ਼ ਹੋ ਜਾਣਗੇ। ਇਹ ਵੀ ਕੰਮ ਨਾਲ ਲੱਗਦੇ ਹੀ ਕਰ ਦਿਓ।

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਚੇਅਰ ਨੂੰ ਐਡਰੈਸ ਕਰੋ।

**ਮੁੱਖ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਮੈਨੂੰ ਲੱਗਦਾ ਹੈ ਕਿ ਕੋਈ ਤੁਹਾਡੇ ਖਿਲਾਫ 58 ਸਾਲ ਤੋਂ ਉੱਪਰ ਟਿਕਟ ਮੰਗਦਾ ਹੈ। (ਹਾਸਾ) ਅਸੀਂ 36 ਹਜ਼ਾਰ ਸਾਰੇ ਠੇਕੇ ਦੇ ਮੁਲਾਜ਼ਮ ਨੂੰ ਪੱਕਾ ਕਰ ਰਹੇ ਹਾਂ, ਉਸ ਦਾ ਬਿਲ ਵੀ ਆ ਰਿਹਾ ਹੈ। 28 ਸਾਲ ਤੋਂ ਬਾਅਦ ਪੰਜ ਹਜ਼ਾਰ ਹੋਮ ਗਾਰਡ ਭਰਤੀ ਕਰਨ ਦਾ ਫੈਸਲਾ ਸਰਕਾਰ ਨੇ ਲਿਆ ਹੈ। ਅਸੀਂ 62748 ਸਰਕਾਰੀ ਨੌਕਰੀਆਂ ਦਿੱਤੀਆਂ ਹਨ ਅਤੇ 45 ਹਜ਼ਾਰ ਹੋਰ ਅਸਾਮੀਆਂ ਐਡਵਰਟਾਈਜ਼ ਕੀਤੀਆਂ ਹਨ। ਇਸ ਤੋਂ ਇਲਾਵਾ ਜਿਹੜੇ ਦੰਗਾ ਪੀੜਤ ਤੇ ਅੱਤਵਾਦ ਤੋਂ ਪ੍ਰਭਾਵਿਤ ਲੋਕ ਹਨ, ਉਨ੍ਹਾਂ ਦੇ ਪਰਿਵਾਰ ਦੇ ਜਿਹੜੇ ਬੰਦੇ ਅੱਤਵਾਦ ਦੇ ਸਮੇਂ ਮਾਰੇ ਗਏ ਸਨ, ਬਹੁਤ ਸਾਰਿਆਂ ਨੂੰ ਨੌਕਰੀਆਂ ਮਿਲ ਗਈਆਂ ਹਨ ਲੇਕਿਨ ਬਹੁਤ ਸਾਰੇ ਰਹਿੰਦੇ ਵੀ ਹਨ। ਹੁਣ ਉਨ੍ਹਾਂ ਦੀ ਉਮਰ ਵੱਧ ਵੀ ਗਈ ਹੈ, ਉਹ 45-50 ਅਤੇ 60 ਸਾਲ ਦੇ ਨੇੜੇ ਪਹੁੰਚ ਗਏ ਹਨ, ਇਸ ਕਰਕੇ ਸਰਕਾਰ ਨੇ ਫੈਸਲਾ ਲਿਆ ਹੈ ਕਿ ਜਿਹੜਾ ਪੋਤਰਾ ਇਲੀਜ਼ੀਬਲ ਹੈ, ਉਹ ਨੌਕਰੀ ਲੈ ਸਕਦਾ ਹੈ। ਸਪੀਕਰ ਸਾਹਿਬ, ਪਿੰਡਾਂ ਦੀ ਲਾਲ ਲਾਈਨ ਦੇ ਅੰਦਰ ਲੋਕਾਂ ਦੇ ਘਰ ਉਨ੍ਹਾਂ ਦੇ ਨਾਂ ਨਹੀਂ ਸੀ, ਸਰਕਾਰ ਨੇ ਕ੍ਰਾਂਤੀਕਾਰੀ ਫੈਸਲਾ ਲਿਆ ਹੈ ਕਿ ਪੰਜਾਬ ਦੇ ਸਾਰੇ ਲੋਕਾਂ ਦੇ ਘਰਾਂ ਨੂੰ ਡਰੋਨ ਰਾਹੀਂ ਸਰਵੇ ਕਰਕੇ, ਘਰ ਉਨ੍ਹਾਂ ਦੇ ਨਾਂ ਕਰ ਰਹੇ ਹਾਂ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) 80 ਹਜ਼ਾਰ ਝੁੱਗੀ ਝੌਂਪੜੀ ਵਾਲਿਆਂ ਨੂੰ ਬਸੇਰਾ ਸਕੀਮ ਦੇ ਤਹਿਤ ਜੋ ਮਿਊਂਸਪਿਲ ਕਮੇਟੀਆਂ ਜਾਂ ਪੰਚਾਇਤੀ ਜ਼ਮੀਨਾਂ ਦੇ ਵਿੱਚ ਬੈਠੇ ਸੀ, ਉਨ੍ਹਾਂ ਦੇ ਨਾਂ ਘਰ ਕਰ ਰਹੇ ਹਾਂ। ਗਰੀਬ ਆਦਮੀਆਂ ਨੂੰ ਅਸੀਂ 5-5 ਮਰਲੇ ਦੇ ਪਲਾਟ ਪੰਚਾਇਤਾਂ ਦੇ ਰਾਹੀਂ ਦੇ ਰਹੇ ਹਾਂ, ਇਸ ਦੀਆਂ ਕੁਝ ਸ਼ਰਤਾਂ ਸੰਗੀਨ ਸਨ, ਉਨ੍ਹਾਂ ਨੂੰ ਅਸੀਂ ਹੁਣ ਰਿਲੈਕਸ ਕਰ ਰਹੇ ਹਾਂ। ਪੂਰੇ ਪੰਜਾਬ ਦੇ ਵਿੱਚ 25 ਹਜ਼ਾਰ ਈ.ਡਬਲਿਯੂ.ਐਸ. ਦੇ ਮਕਾਨ ਬਣਾ ਕੇ ਗਰੀਬਾਂ ਨੂੰ ਦੇਣ ਲੱਗੇ ਹਾਂ, ਜਿਸ ਦੀ ਅਸੀਂ ਮਨਜ਼ੂਰੀ ਦੇ ਦਿੱਤੀ ਹੈ। ਨਗਰ ਟਰੱਸਟਾਂ ਦੀਆਂ ਵਿਆਜ ਦਰਾਂ 15% ਤੋਂ ਘਟਾ ਕੇ 7% ਕੀਤੀਆਂ ਹਨ। ਇਸ ਤੋਂ ਇਲਾਵਾ ਬਹੁਤ ਸਾਰੇ ਸ਼ਹਿਰਾਂ ਦੇ ਵਿੱਚ ਕੋਈ ਦੁਕਾਨ ਕਰਦਾ ਹੈ, ਕੋਈ ਖੋਖਾ ਤੇ ਬੈਠਦਾ ਹੈ ਜਾਂ ਕਿਸੇ ਦਾ ਸ਼ੋਅਰੂਮ ਹੈ, ਉਨ੍ਹਾਂ ਦੇ ਵੈਟ ਦੇ ਕੇਸ ਲਟਕ ਰਹੇ ਸਨ। ਇਹ ਗੱਲ ਐਫ.ਐਮ. ਸਾਹਿਬ ਨੇ ਕੱਢੀ ਹੈ। ਪਿਛਲੇ 10-15 ਸਾਲਾਂ ਤੋਂ 48 ਹਜ਼ਾਰ ਕੇਸ ਲਟਕ ਰਹੇ ਸਨ। ਲੋਕ ਹੈਰਾਨ ਹੋ ਰਹੇ ਸਨ। ਸਾਡਾ ਇੰਸਪੈਕਟਰ ਅਤੇ ਈ.ਟੀ.ਓ. ਉਨ੍ਹਾਂ ਨੂੰ ਬੁਲਾਈ ਜਾਂਦਾ ਸੀ ਅਤੇ ਲੋਕ ਹੈਰਾਨ ਹੋ ਕੇ ਮੁੜਦੇ ਸਨ। ਅਸੀਂ 40 ਹਜ਼ਾਰ ਕੇਸਾਂ ਉੱਤੇ ਪੱਕੀ ਲਾਈਨ ਹੀ ਮਾਰ ਦਿੱਤੀ ਅਤੇ ਇਨ੍ਹਾਂ ਕੇਸਾਂ ਨੂੰ ਖਤਮ ਕਰ ਦਿੱਤਾ ਅਤੇ ਅੱਠ ਹਜ਼ਾਰ ਕੇਸਾਂ ਵਿੱਚ ਕਹਿ ਦਿੱਤਾ ਕਿ 30% ਪੈਸੇ ਜਮ੍ਹਾਂ ਕਰਵਾ ਦਿਓ, ਤੁਹਾਡਾ ਕੇਸ ਖਤਮ ਹੋ ਜਾਵੇਗਾ। ਇਸ ਤੋਂ ਇਲਾਵਾ ਦੀਵਾਲੀ ਦੇਖੋ ਇਸ ਵਾਰ ਕਿੰਨੀ ਵਧੀਆ ਹੋਈ। ਦੀਵਾਲੀ ਦੇ ਪਟਾਕੇ ਐਤਕੀਂ ਬਹੁਤ ਵਧੀਆ ਵਿਕੇ ਹਨ। ਮੈਂ ਅਨਾਊਂਸਮੈਂਟ ਕੀਤੀ ਸੀ ਕਿ ਮੈਂ ਆਪ ਪਟਾਕੇ ਵੇਚਦਾ ਰਿਹਾ ਹਾਂ ਅਤੇ ਕਿਸੇ ਪਟਾਕੇ ਵੇਚਣ ਵਾਲੇ ਨੂੰ

ਤੰਗ ਨਾ ਕਰੋ। ਤੁਸੀਂ ਜਾ ਕੇ ਪਟਾਕੇ ਖਰੀਦੋ। ਲੋਕ ਅਤੇ ਦੁਕਾਨਦਾਰ ਬਹੁਤ ਖੁਸ਼ ਹੋਏ। ਕਿਸੇ ਵੀ ਦੁਕਾਨਦਾਰ ਦਾ ਮੰਜਾ ਨਹੀਂ ਚੁਕਾਇਆ। ਇੱਕ ਵੀ ਰੁਪਿਆ ਕਿਸੇ ਦੁਕਾਨਦਾਰ ਤੋਂ ਨਹੀਂ ਲਿਆ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਚੀਮਾ ਸਾਹਿਬ ਦਾ ਮਾਈਕ ਖੋਲ੍ਹ ਦਿਓ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਿਧਾਨ ਸਭਾ ਦਾ ਬਜਟ ਸੈਸ਼ਨ ਚਲ ਰਿਹਾ ਹੈ ਜਾਂ ਗਵਰਨਰ ਦੇ ਭਾਸ਼ਣ ਤੇ ਬਹਿਸ ਹੋ ਰਹੀ ਹੈ। ਚੰਨੀ ਸਾਹਿਬ, ਇਹ ਜਿਹੜਾ ਐਕਟ ਹੈ, ਇਸ ਐਕਟ ਤੇ ਬਹਿਸ ਕਰਨ ਦੀ ਬਜਾਏ ਆਪਣੀਆਂ ਸਕੀਮਾਂ ਦੀ ਅਨਾਊਂਸਮੈਂਟ ਕਰ ਰਹੇ ਹਨ। ਜੇਕਰ ਇਨ੍ਹਾਂ ਨੂੰ ਇਸ ਐਕਟ ਤੇ ਬੋਲਣਾ ਨਹੀਂ ਆਉਂਦਾ ਤਾਂ ਇਹ ਆਪਣੇ ਕਿਸੇ ਹੋਰ ਸਾਥੀ ਦੀ ਡਿਊਟੀ ਲਗਾ ਦੇਣ, ਇਨ੍ਹਾਂ ਕੋਲ ਬੜੇ ਤਜਰਬੇਕਾਰ ਸਾਥੀ ਬੈਠੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਿਰਫ ਤੇ ਸਿਰਫ ਇਲੈਕਟਰੀਸਿਟੀ ਟੈਰਿਫ ਐਕਟ ਤੇ ਬਹਿਸ ਹੋਣੀ ਚਾਹੀਦੀ ਹੈ। ਇਹ ਜਿਹੜੀਆਂ ਬੇਫਜ਼ੂਲ ਦੀਆਂ ਝੂਠੀਆਂ ਗੱਲਾਂ ਹਨ, ਉਹ ਨਹੀਂ ਹੋਣੀਆਂ ਚਾਹੀਦੀਆਂ ਹਨ।

**ਮੁੱਖ ਮੰਤਰੀ:** ਚਲੋ, ਜੇਕਰ ਇਨ੍ਹਾਂ ਨੂੰ ਲੱਗਦਾ ਹੈ ਕਿ ਮੈਂ ਇਹ ਗੱਲਾਂ ਨਾ ਕਰਾਂ ਤਾਂ ਮੈਂ ਨਹੀਂ ਕਰਦਾ। ਮੇਰੇ ਕੋਲ ਹਾਲੇ ਵੀ ਬਹੁਤ ਕੁਝ ਦੱਸਣ ਲਈ ਸੀ।

**ਟਰਾਂਸਪੋਰਟ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਇੰਨੀਆਂ ਸਕੀਮਾਂ ਦੇ ਦਿੱਤੀਆਂ ਹਨ, ਕੋਈ ਹੋਰ ਨਹੀਂ ਦੇ ਸਕਦਾ। ਇੱਕ ਮੇਰੀ ਬੇਨਤੀ ਹੈ ਕਿ ਜੇਕਰ ਕਿਸੇ ਦੇ ਖੁਰਕ ਹੁੰਦੀ ਹੋਵੇ ਤਾਂ ਬਾਬਾ ਰਾਮਦੇਵ ਦਾ ਤੇਲ ਆਉਂਦਾ ਹੈ, ਉਹ ਵੀ ਲੈ ਲਓ ਅਤੇ ਉਹ ਵੀ ਮੁਫਤ ਕਰ ਦਿਓ।

6.55 / ਗ.ਕ./ਮ.ਸ਼

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, 200 ਤੋਂ ਉੱਤੇ ਕੋਵਿਡ ਦੇ ਵਿੱਚ ਕੰਮ ਕਰਦੇ ਮੁਲਾਜ਼ਮਾਂ ਨੂੰ ਇਨ੍ਹਾਂ ਨੇ ਘਰ ਬਿਠਾ ਦਿੱਤਾ। ਇਹ ਖੁਰਕਤ ਤਾਂ ਤੁਹਾਡੇ ਕਰਨਗੇ ਜਦੋਂ ਹੁਣ ਤੁਸੀਂ ਵੋਟਾਂ ਮੰਗਣ ਗਏ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲ ਇਸ਼ਾਰਾ)

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ:** ਸਪੀਕਰ ਸਾਹਿਬ, ਵੈਸੇ ਤਾਂ ਠੀਕ ਹੈ, ਮੇਰੇ ਵੀਰਾਂ ਦਾ ਵੱਸ ਨਹੀਂ ਚੱਲਦਾ। ਇਨ੍ਹਾਂ ਦਾ ਸਾਹ ਫੁੱਲਿਆ ਪਿਆ ਹੈ ਪਰ ਰੌਲਾ ਇਸ ਗੱਲ ਦਾ ਹੈ, ਇਨ੍ਹਾਂ ਨੂੰ ਤਾਂ ਖੁਸ਼ ਹੋਣਾ ਚਾਹੀਦਾ ਹੈ ਕਿ ਸਾਰੀਆਂ ਗੱਲਾਂ ਪੰਜਾਬ ਦੇ ਲੋਕਾਂ ਦੇ ਹਿੱਤ ਵਿੱਚ ਹਨ। ਪੰਜਾਬੀਆਂ ਦੇ ਹਿੱਤ ਵਿੱਚ ਹਨ। ਪੰਜਾਬ ਦੇ ਫਾਇਦੇ

ਵਿੱਚ ਹੈ। ਆਪੋਜ਼ੀਸ਼ਨ ਨੂੰ ਇਸ ਗੱਲ ਵਿੱਚ ਖੁਸ਼ ਹੋਣਾ ਚਾਹੀਦਾ ਹੈ ਪਰ ਭਰਾਵੋ ਇੱਥੇ ਦਾ ਸਾਹ ਇੱਥੇ ਹੀ ਅੜਿਆ ਪਿਆ ਹੈ। ਇਹ ਤੁਹਾਡੇ ਵੱਸ ਦੀ ਗੱਲ ਨਹੀਂ।

**ਮੁੱਖ ਮੰਤਰੀ:** ਮੈਨੂੰ ਦੋ-ਚਾਰ ਗੱਲਾਂ ਹੋਰ ਬੋਲ ਲੈਣ ਦਿਓ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਹੁਣ ਗੱਲ ਨਿਬੇੜੋ।

**ਮੁੱਖ ਮੰਤਰੀ:** ਸਰ, ਮੈਂ ਇਨ੍ਹਾਂ ਦਾ ਗੱਲਾਂ ਨਾਲ ਢਿੱਡ ਨਹੀਂ ਭਰ ਰਿਹਾ। ਮੈਂ ਲੋਕਾਂ ਨੂੰ ਜਿਹੜੇ ਪੈਸੇ ਭੇਜ ਚੁੱਕਿਆ ਹਾਂ ਉਹ ਗਿਣਾਏ ਹਨ। 3 ਲੱਖ 70 ਹਜਾਰ ਪੰਜਾਬ ਦਾ ਕੰਸਟਰਕਸ਼ਨ ਲੇਬਰਰ ਹੈ। ਮੈਂ ਦਿਵਾਲੀ ਤੇ 3100-3100 ਰੁਪਿਆ ਉਨ੍ਹਾਂ ਨੂੰ ਭੇਜਿਆ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਤੁਸੀਂ ਪਤਾ ਕਰੋ ਕਿ ਇਨ੍ਹਾਂ ਕੋਲ ਗਿਆ ਹੈ ਜਾਂ ਨਹੀਂ। ਹੁਣ ਤੁਸੀਂ ਹਰ ਗੱਲ ਵਿੱਚ ਨਾ ਬੋਲੋ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)

**ਮਾਨਯੋਗ ਸਪੀਕਰ:** ਸੀ.ਐਮ. ਨੂੰ ਬੋਲ ਲੈਣ ਦਿਓ। ਜਦੋਂ ਤੁਸੀਂ ਬੋਲੇ ਉਦੋਂ ਕੋਈ ਨਹੀਂ ਬੋਲਿਆ। ਹੁਣ ਚੀਫ ਮਨਿਸਟਰ ਸਾਹਿਬ ਨੂੰ ਬੋਲਣ ਦਿਓ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਜਿਹੜੇ ਕਿਰਤੀ ਕਾਮੇ ਹਨ ਜਾਂ ਆਊਟ ਸੋਰਸ ਦੇ ਕਰਮਚਾਰੀ ਹਨ 20 ਸਾਲ ਤਾਂ ਇਨ੍ਹਾਂ ਦੀ ਤਨਖਾਹ ਵਿੱਚ ਵਾਧਾ ਨਹੀਂ ਕੀਤਾ ਗਿਆ। ਡੀ.ਸੀ. ਰੇਟ ਉਨੇ ਹੀ ਫਿੱਟ ਕੀਤੇ ਹੋਏ ਸਨ। ਹੁਣ 8776/- ਰੁਪਏ ਤੋਂ 9192/- ਰੁਪਏ ਕਰ ਦਿੱਤਾ। ਗਰੀਬਾਂ ਨੂੰ ਸਭ ਨੂੰ ਹੀ ਪੈਸੇ ਵਧਣਗੇ। ਕਾਨੂੰਨ ਵਿੱਚ ਵੀ ਲੈ ਕੇ ਆਂਦਾ ਹੈ। ਤੁਸੀਂ ਕਹੀ ਜਾਂਦੇ ਹੋ ਕਿ ਗੱਲਾਂ ਨਾਲ ਢਿੱਡ ਨਹੀਂ ਭਰਦਾ। ਮੈਂ ਤਾਂ ਪੈਸਿਆਂ ਨਾਲ ਭਰ ਰਿਹਾ ਹਾਂ। (ਵਿਘਨ)(ਸ਼ੋਰ) ਮੇਰੀ ਗੱਲ ਸੁਣੋ, ਮੇਰਾ ਭਰਾ ਤੇਲ ਪਵਾਉਣ ਗਿਆ। ਵਾਪਿਸ ਆ ਕੇ ਕਹਿੰਦਾ ਕਿ ਚਰਨਜੀਤ ਬਹੁਤ ਕਮਾਲ ਹੋ ਗਈ, 300 ਰੁਪਿਆ ਬਚ ਗਿਆ। 30 ਲੀਟਰ ਤੇਲ ਪਿਆ ਹੈ। ਪੈਟਰੋਲ ਪੰਪਾਂ ਤੇ ਮੌਕੇ ਦੀ ਮੌਕੇ ਪੈਸੇ ਬਚ ਰਹੇ ਹਨ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਫਿਰ ਤੁਸੀਂ ਕਹਿੰਦੇ ਕਿ ਗੱਲਾਂ ਨਾਲ ਢਿੱਡ ਭਰਦਾ ਹੈ। (ਵਿਘਨ)(ਸ਼ੋਰ) ਸਪੀਕਰ ਸਾਹਿਬ, ਇੱਕ ਗੱਲ ਹੋਰ ਦੱਸ ਦੇਵਾਂ, ਮੈਂ ਬਾਕੀਆਂ ਦੇ ਰੇਟ ਤਾਂ ਨਹੀਂ ਦੱਸਦਾ। ਇਨ੍ਹਾਂ ਨੂੰ ਦਿੱਲੀ ਦਾ ਬੜਾ ਚਾਅ ਰਹਿੰਦਾ ਹੈ (ਆਮ ਆਦਮੀ ਪਾਰਟੀ ਵੱਲ ਇਸ਼ਾਰਾ) ਕਿ ਦਿੱਲੀ ਦਾ ਬਹੁਤ ਤਕੜਾ ਮਾਡਲ ਹੈ। ਤੁਸੀਂ ਸਾਡਾ ਮਾਡਲ ਦੇਖੋ। ਮਾਡਲ ਐਸਾ ਹੈ ਕਿ ਹਾਲੇ ਤਾਂ ਅਗਲਾ ਵੀਜ਼ਨ ਮੈਂ ਨਹੀਂ ਦਿੱਤਾ ਉਹ ਤੁਸੀਂ ਹੁਣ ਦੇਣ ਨਹੀਂ ਦੇਣਾ। ਹਾਲੇ ਅਸੀਂ ਅਗਲੇ ਪੰਜ ਸਾਲਾਂ ਵਾਸਤੇ ਕੀ ਕੁਝ ਕਰਾਂਗੇ, ਤੁਹਾਡੇ ਤੋਂ ਤਾਂ 50 ਦਿਨ ਹੀ ਰਾਸ ਨਹੀਂ ਆ ਰਹੇ। ਅੱਜ ਪੰਜਾਬ ਵਿੱਚ ਪੈਟਰੋਲ ਦਾ ਰੇਟ 95/- ਰੁਪਏ ਹੈ। ਦਿੱਲੀ ਵਿੱਚ 104.1/- ਰੁਪਏ ਹੈ। ਪੰਜਾਬ ਵਿੱਚ 5 ਰੁਪਏ ਡੀਜ਼ਲ ਦਾ ਰੇਟ ਘਟਾਇਆ ਹੈ। ਪੈਟਰੋਲ ਦਾ 10 ਰੁਪਏ ਘਟਾਇਆ ਹੈ। ਮੈਨੂੰ ਇਹ ਕਹਿੰਦੇ ਕਿ ਪੈਟਰੋਲ ਦੇ ਰੇਟ ਘਟਾ ਦਿੱਤਾ ਇਹ ਪੈਸੇ ਕਿੱਥੋਂ ਆਉਣਗੇ? ਮੈਂ ਇਨ੍ਹਾਂ ਨੂੰ

ਥੋੜ੍ਹੀ ਜਿਹੀ ਗੱਲ ਦੱਸਣੀ ਚਾਹੁੰਦਾ ਹਾਂ ਕਿ ਇਸ ਵਿੱਚ ਮੇਰੇ ਪੈਸੇ ਨਹੀਂ ਲੱਗਦੇ। ਪਹਿਲਾਂ ਪੰਜਾਬ ਸਰਕਾਰ ਟੈਕਸ ਜ਼ਿਆਦਾ ਲੈ ਰਹੀ ਸੀ। ਅਸੀਂ ਤਾਂ ਟੈਕਸ ਘਟਾਇਆ ਹੈ। ਜਿਹੜੇ ਸਾਨੂੰ ਦਿੰਦੇ ਹਨ ਅਸੀਂ ਉਹ ਘਟਾਏ ਹਨ, ਅਸੀਂ ਤਾਂ ਉਨ੍ਹਾਂ ਨੂੰ ਕੁਝ ਦੇਣਾ ਹੀ ਨਹੀਂ ਸੀ। ਲੇਕਿਨ ਆਮ ਆਦਮੀ ਪਾਰਟੀ 10 ਰੁਪਏ ਪੈਟਰੋਲ ਪਿੱਛੇ ਬਚਦੇ ਹਨ। 5 ਰੁਪਏ ਡੀਜ਼ਲ ਪਿੱਛੇ ਬਚਦੇ ਹਨ।

7.00 / ਰੱਜੀ/ਮ.ਸ਼.

ਦਿੱਲੀ ਦਾ ਡੀਜ਼ਲ ਦਾ ਰੇਟ ਪਤਾ ਕਿੰਨਾ ਹੈ? ਸਾਡੇ ਇੱਥੇ ਪੰਜਾਬ ਵਿੱਚ ਡੀਜ਼ਲ ਦਾ ਰੇਟ 83.76 ਰੁਪਏ ਹੈ ਤੇ ਦਿੱਲੀ ਦਾ ਰੇਟ 86.71 ਰੁਪਏ ਹੈ। ਇਹ ਦੋਨੋਂ ਚੀਜ਼ਾਂ ਮਹਿੰਗੀਆਂ ਹਨ ਤੇ ਪੂਰੀ ਤਰ੍ਹਾਂ ਮਹਿੰਗੀਆਂ ਹਨ। (ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਵੱਲੋਂ ਵਿਘਨ)

**ਮਾਨਯੋਗ ਸਪੀਕਰ :** ਚੀਮਾ ਜੀ, ਤੁਹਾਨੂੰ ਹੋਰ ਕਿੰਨਾ ਕੁ ਸਮਾਂ ਚਾਹੀਦਾ ਹੈ? (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਆਪਣੀ ਸਰਕਾਰ ਹੈ। ਮੈਂ ਤਾਂ ਇਨ੍ਹਾਂ ਦਾ ਨਾਂ ਹੀ ਨਹੀਂ ਲਿਆ। ਜੇਕਰ ਸਰਕਾਰ ਰੇਟ ਘਟਾ ਰਹੀ ਹੈ ਤਾਂ ਤੁਸੀਂ ਇਸ ਗੱਲ ਦਾ ਸਵਾਗਤ ਕਰੋ। ਇਹ ਤੁਹਾਡੀ ਸਰਕਾਰ ਹੈ, ਤੁਹਾਡੀ ਲੋਕਾਂ ਦੀ ਸਰਕਾਰ ਹੈ। ਤੁਸੀਂ ਵੀ ਜਿੱਤ ਕੇ ਆਏ ਹੋ। ਤੁਸੀਂ ਆਪਣੇ ਇਲਾਕੇ ਵਿੱਚ ਜਾ ਕੇ ਦੱਸੋ ਕਿ ਆਪਣੀ ਸਰਕਾਰ ਨੇ ਰੇਟ ਘਟਾ ਦਿੱਤੇ ਹਨ।

**ਮਾਨਯੋਗ ਸਪੀਕਰ :** ਚੀਮਾ ਜੀ ਨੂੰ ਪੁਆਇੰਟ ਆਫ ਆਰਡਰ ਦੇ ਦਿਓ ਜੀ। ਚੀਮਾ ਜੀ ਤੁਸੀਂ ਲਿਖ ਲਿਆ ਕਰੋ ਤੇ ਇੱਕ ਵਾਰ ਬੋਲ ਲਿਆ ਕਰੋ। ਇਸ ਤਰ੍ਹਾਂ ਵਾਰ-ਵਾਰ ਨਾ ਕਰਿਆ ਕਰੋ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਇਹ ਵਾਰ-ਵਾਰ ਸਾਨੂੰ ਟਾਰਗੇਟ ਕਰ ਰਹੇ ਹਨ। ਸਪੀਕਰ ਸਾਹਿਬ, ਇਹ ਜਿਹੜੇ ਰੇਟਾਂ ਦੀ ਗੱਲ ਕਰਦੇ ਹਨ। ਚਾਰ ਦਿਨ ਪਹਿਲਾਂ ਜਿਹੜੇ ਰੇਟ ਘਟਾ ਕੇ ਸੀ.ਐਮ. ਸਾਹਿਬ ਅਤੇ ਇਨ੍ਹਾਂ ਦੀ ਸਰਕਾਰ ਖੁਸ਼ ਹੋ ਰਹੀ ਹੈ, ਦਿੱਲੀ ਸਰਕਾਰ ਨੇ ਤਾਂ 10 ਮਹੀਨੇ ਪਹਿਲਾਂ ਹੀ ਘਟਾ ਦਿੱਤੇ ਹਨ। (ਵਿਘਨ, ਸ਼ੋਰ) ਇਹ ਤਾਂ ਅਸੀਂ ਪਹਿਲਾਂ ਹੀ ਘਟਾ ਚੁੱਕੇ ਹਾਂ। ਚੰਨੀ ਸਾਹਿਬ ਨੇ ਤਾਂ ਹੁਣ ਰੇਟ ਘਟਾਏ ਹਨ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਲਗਾਤਾਰ ਲੋਕਾਂ ਨੂੰ ਲੁੱਟਣ ਤੇ ਲੱਗੀ ਹੋਈ ਹੈ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਚੀਮਾ ਜੀ, ਤੁਸੀਂ ਬੈਠ ਜਾਓ। ਤੁਸੀਂ ਬੜਾ ਰੌਲਾ ਪਾਇਆ ਹੋਇਆ ਹੈ। ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਬਹੁਤ ਵਧੀਆ ਢੰਗ ਨਾਲ ਪੰਜਾਬ ਦੇ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਹਨ। ਅੱਜ ਪੈਟਰੋਲ ਤੇ ਡੀਜ਼ਲ ਦੇ ਰੇਟਾਂ ਦੀ ਗੱਲ ਚੱਲ ਪਈ ਹੈ ਕਿ ਤੁਸੀਂ ਸਾਢੇ ਚਾਰ ਸਾਲਾਂ ਦੇ ਵਿੱਚ ਕਿਉਂ ਨਹੀਂ ਕੀਤਾ? ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਸਾਡਾ ਪਹਿਲਾਂ ਜਿਹੜਾ ਪੁਰਾਣਾ ਇੰਜਣ ਸੀ, ਉਹ ਬਹੁਤ ਤੇਲ

ਖਾਂਦਾ ਸੀ। ਹੁਣ ਨਵਾਂ ਇੰਜਣ ਲਗਾ ਦਿੱਤਾ ਹੈ, ਇਹ ਤੇਲ ਘੱਟ ਖਾਂਦਾ ਹੈ। ਇਸ ਲਈ ਰੇਟ ਸਸਤਾ ਕੀਤਾ ਹੈ। (ਵਿਘਨ, ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਐਤਕੀਂ ਅਸੀਂ ਫਸਲ ਚੁੱਕੀ ਹੈ। ਪਹਿਲਾਂ ਸਾਡੇ ਬੰਦੇ ਕਹੀ ਗਈ ਕਿ ਸਾਡੇ ਨਾਲੋਂ ਵਧੀਆ ਕੋਈ ਫਸਲ ਚੁੱਕਦਾ ਹੀ ਨਹੀਂ। ਐਤਕੀਂ ਵਿੱਚ ਦੀ ਮੀਂਹ ਵੀ ਪਿਆ ਹੈ। ਇੱਕ ਵੀ ਦਿਨ ਕੋਈ ਬਾਰਦਾਨਾ ਮੁੱਕਿਆ ਹੈ? ਇੱਕ ਵੀ ਦਿਨ ਫਸਲ ਚੁੱਕਣ ਦੇ ਵਿੱਚ ਕੋਈ ਰੁਕਾਵਟ ਆਈ ਹੈ? ਫਸਲ ਇਸ ਸਾਲ ਵਧੀਆ ਚੁੱਕੀ ਗਈ ਹੈ ਤੇ ਨਾ ਹੀ ਕਦੀ ਕਿਸਾਨ ਨੂੰ ਇੰਨਾ ਖੁਸ਼ ਦੇਖਿਆ ਹੈ। (ਵਿਘਨ, ਸ਼ੋਰ) 24 ਘੰਟੇ ਤੋਂ 48 ਘੰਟੇ ਦੇ ਵਿੱਚ-ਵਿੱਚ ਪੇਮੈਂਟ ਹੋਈ ਹੈ। ਕੇਂਦਰ ਸਰਕਾਰ ਨੇ ਕਹਿ ਦਿੱਤਾ ਸੀ ਕਿ ਅਸੀਂ 10 ਤਰੀਕ ਤੱਕ ਸੀ.ਸੀ.ਐਲ. ਦੇਵਾਂਗੇ ਪਰ ਅਸੀਂ ਨਾਲ ਜਾ ਕੇ ਕਰਵਾ ਕੇ ਆਏ ਹਾਂ ਕਿ ਪੇਮੈਂਟ ਤੁਰੰਤ ਦਿਓ। ਅਸੀਂ ਇੱਕ ਵੀ ਦਿਨ ਵਿਘਨ ਨਹੀਂ ਪੈਣ ਦਿੱਤਾ। ਕੋਈ ਬਾਰਦਾਨਾ ਨਹੀਂ ਮੁੱਕਿਆ। ਅਸੀਂ ਸੀ.ਸੀ.ਐਲ. ਸਭ ਤੋਂ ਪਹਿਲਾਂ ਜਾਰੀ ਕਰਵਾਈ। ਮੈਂ ਸਾਡੇ ਮੰਤਰੀ ਆਸ਼ੂ ਜੀ ਦਾ ਧੰਨਵਾਦੀ ਹਾਂ, ਇਹ ਦੇਖੋ ਸਾਡਾ ਜਰਨੈਲ ਬੈਠਾ ਹੈ। ਫਸਲ ਚੁੱਕੀ ਗਈ ਹੈ ਕਿ ਨਹੀਂ ਚੁੱਕੀ ਗਈ? ਪਹਿਲਾਂ ਐਵੇਂ ਹੀ ਦਮਗੱਜੇ ਮਾਰੀ ਗਏ ਕਿ ਅਸੀਂ ਫਸਲ ਚੁੱਕਦੇ ਹਾਂ। (ਅਵਾਜ਼ਾਂ: ਮੰਡੀਆਂ ਤਾਂ ਅੱਜ ਵੀ ਭਰੀਆਂ ਪਈਆਂ ਹਨ।) ਜਿਹੜੀ ਫਸਲ ਹੋਰ ਆਏਗੀ ਅਸੀਂ ਉਹ ਵੀ ਚੁੱਕਾਂਗੇ। ਕਿਸਾਨ ਦਾ ਇੱਕ-ਇੱਕ ਦਾਣਾ ਅਸੀਂ ਚੁੱਕਾਂਗੇ। ਇੱਕ ਗੱਲ ਹੋਰ ਸੁਣ ਲਓ। (ਵਿਘਨ)

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਹੁਣ ਕਨਕਲੂਡ ਕਰੋ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਚਲੋ ਮੈਂ ਬਾਕੀ ਗੱਲਾਂ ਰਹਿਣ ਦਿੰਦਾ ਹਾਂ। ਹੋਰ ਬਹੁਤ ਸਾਰੀਆਂ ਗੱਲਾਂ ਹਨ। ਬਹੁਤ ਸਾਰੇ ਮਸਲੇ ਪੈਂਡਿੰਗ ਪਏ ਹਨ ਲੇਕਿਨ ਮੈਂ ਪੰਜਾਬ ਦੇ ਲੋਕਾਂ ਨੂੰ ਇੱਕ ਅਪੀਲ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਜਿਹੜੇ ਸਾਡੇ ਫੈਸਲੇ ਗਏ ਹਨ, ਉਨ੍ਹਾਂ ਦੀ ਸਮੀਖਿਆ ਕਰ ਲਓ। ਅੱਜ ਗਰਾਊਂਡ ਲੈਵਲ ਤੇ, ਹੇਠਲੇ ਪੱਧਰ ਤੇ ਜੇਕਰ ਅਸੀਂ ਸਮਝਿਆ ਹੈ ਤਾਂ ਉਸ ਚੀਜ਼ ਦੀਆਂ ਅਸੀਂ ਰਾਹਤਾਂ ਦਿੱਤੀਆਂ ਹਨ। ਕਿਉਂਕਿ ਕਿਸੇ ਨੂੰ ਪਤਾ ਹੀ ਨਹੀਂ ਸੀ ਕਿ ਲੋਕ ਬਿਜਲੀ ਦੇ ਬਿਲ ਕਿਵੇਂ ਤੰਗ ਹੋ ਕੇ ਭਰਦੇ ਹਨ। ਇੱਕ ਅਲੀਟ ਕਲਾਸ ਹੁੰਦੀ ਹੈ, ਜਿਹੜੇ ਅਮੀਰਾਂ ਤੋਂ ਉੱਪਰ ਹੁੰਦੀ ਹੈ। ਉਨ੍ਹਾਂ ਵੱਡੇ ਲੋਕਾਂ ਦਾ ਆਪਣਾ ਇੱਕ ਅਲੱਗ ਰਿਸ਼ਤਾ ਹੁੰਦਾ ਹੈ। ਉਹ ਅਮੀਰਾਂ ਤੋਂ ਉੱਪਰ ਉੱਠ ਚੁੱਕੇ ਹਨ। ਆਪਾਂ ਤਾਂ 10 ਏਕੜ ਵਾਲੇ ਨੂੰ ਕਹੀ ਜਾਂਦੇ ਹਾਂ ਕਿ ਬੱਲੇ-ਬੱਲੇ ਕਿੰਨਾ ਅਮੀਰ ਹੈ।

7.05 / ਕੁ.ਕ /ਸ਼.ਜ਼

ਇੱਥੇ ਤਾਂ ਅਸੀਂ ਕਹਿੰਦੇ ਹਾਂ ਕਿ ਬੱਲੇ-ਬੱਲੇ 10 ਏਕੜ ਵਾਲਾ ਜ਼ਿਮੀਂਦਾਰ ਕਿੰਨਾ ਅਮੀਰ ਹੈ। 15, 20, 25 ਏਕੜ ਵਾਲਾ ਜ਼ਿਮੀਂਦਾਰ ਕਿੰਨਾ ਅਮੀਰ ਹੈ। ਉਹ ਤਾਂ ਹਜ਼ਾਰਾਂ ਏਕੜਾਂ ਵਾਲੇ ਹਨ। ਚਾਹੇ ਉਹ ਇੱਥੋਂ ਉੱਠ ਕੇ

ਗਏ ਹਨ, ਚਾਹੇ ਉਨ੍ਹਾਂ ਦੇ ਚਾਚੇ-ਤਾਏ ਇਕੱਠੇ ਰਹੇ। ਇਸ ਕਰਕੇ ਅੱਜ ਆਮ ਆਦਮੀ, ਆਮ ਲੋਕਾਂ ਦਾ ਰਾਜ ਆਇਆ ਹੈ। ਮੈਂ ਪੰਜਾਬ ਦੇ ਲੋਕਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇ ਹੁਣ ਖੁੰਝ ਗਏ ਤਾਂ ਮੁੜ ਕੇ ਇਹ ਟਾਈਮ ਨਹੀਂ ਮਿਲਣਾ। 19 ਨਵੰਬਰ ਗੁਰੂ ਸਾਹਿਬ ਦਾ ਦਿਨ ਆਉਣ ਵਾਲਾ ਹੈ। ਪੰਜਾਬ ਦੀ ਤਰੱਕੀ ਵਾਸਤੇ ਅਰਦਾਸ ਕਰੋ। ਪਿੰਡਾਂ ਵਿੱਚ ਸ੍ਰੀ ਅਖੰਡ ਪਾਠ ਸਾਹਿਬ ਕਰਵਾਓ। ਪਿੰਡਾਂ ਵਿੱਚ ਲੰਗਰ ਲਾਓ। ਆਪਸੀ ਸਦਭਾਵਨਾ ਪੰਜਾਬ ਦੇ ਵਿੱਚ ਪੈਦਾ ਹੋਵੇ।ਪੰਜਾਬ ਦਾ ਹਿੰਦੂ, ਪੰਜਾਬ ਦਾ ਸਿੱਖ, ਪੰਜਾਬ ਦਾ ਕ੍ਰਿਸ਼ਚਨ, ਪੰਜਾਬ ਦਾ ਮੁਸਲਿਮ, ਇੱਕ ਜਗ੍ਹਾ ਬੈਠ ਕੇ ਲੰਗਰ ਖਾਵੇ। ਮੈਂ ਤੁਹਾਨੂੰ ਈਮਾਨਦਾਰੀ ਨਾਲ ਸਹੁੰ ਖਾ ਕੇ ਕਹਿੰਦਾ ਹਾਂ ਕਿ ਉਸ ਦਿਨ ਮੈਂ ਹੋਮ ਮਨਿਸਟਰ ਨੂੰ ਮਿਲਿਆ। ਮੈਂ ਉਨ੍ਹਾਂ ਨੂੰ ਹੱਥ ਜੋੜ ਕੇ ਬੇਨਤੀ ਕੀਤੀ। ਸੱਚੀਂ-ਮੁੱਚੀਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਅਗਲਾ ਮੁੱਖ ਮੰਤਰੀ ਚਾਹੇ ਕੋਈ ਵੀ ਬਣ ਜਾਵੇ। ਕਿਸੇ ਦਾ ਵੀ ਰਾਜ ਆ ਜਾਵੇ। ਲੇਕਿਨ ਮੇਰੇ ਪੰਜਾਬ ਵਿੱਚ ਸਦਭਾਵਨਾ, ਆਪਸੀ ਪਿਆਰ ਨਹੀਂ ਵਿਗੜਨਾ ਚਾਹੀਦਾ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਪੰਜਾਬ ਦੇ ਵਿੱਚ ਅੱਗ ਨਾ ਲੱਗੇ। ਹਰ ਹੀਲਾ ਹੋ ਰਿਹਾ ਹੈ ਕਿ ਪੰਜਾਬ ਵਿੱਚ ਪਾੜ ਪੈ ਜਾਵੇ, ਕੋਈ ਜਾਤਵਾਦ ਦੇ ਨਾਮ ਤੇ ਪਾੜ ਪਾਉਣਾ ਚਾਹੁੰਦਾ ਹੈ, ਕੋਈ ਧਰਮ ਦੇ ਨਾਮ ਤੇ ਪਾੜ ਪਾਉਣਾ ਚਾਹੁੰਦਾ ਹੈ।ਇਹ ਕੀ ਗੱਲਾਂ ਹਨ। ਪੰਜਾਬ ਨੂੰ ਕਿਸ ਪਾਸੇ ਨੂੰ ਤੋਰਿਆ ਜਾ ਰਿਹਾ ਹੈ। ਸੋ, ਸਤਿਕਾਰਯੋਗ ਪੰਜਾਬੀਓ, ਮੈਂ ਤੁਹਾਨੂੰ ਇੱਕੋ ਗੱਲ ਕਹਿੰਦਾ ਹਾਂ ਕਿ ਮੇਰੇ ਬਾਪੂ ਨੇ ਇੱਕ ਗੱਲ ਸਿਖਾਈ ਹੈ ਕਿ ਜਿਸਨੇ ਤੇਰੇ ਤੇ ਵਿਸ਼ਵਾਸ ਕਰ ਲਿਆ, ਉਸ ਦਾ ਵਿਸ਼ਵਾਸ ਨਾ ਤੋੜੀਂ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਮੈਂ ਪੰਜਾਬੀਆਂ ਦਾ ਵਿਸ਼ਵਾਸ ਨਹੀਂ ਤੋੜਾਂਗਾ। ਇੱਕ ਵੀ ਗੱਲ ਅਜਿਹੀ ਨਹੀਂ ਹੋਵੇਗੀ ਜਿਸ ਨਾਲ ਕਿ ਪੱਗ ਨੂੰ ਦਾਗ ਲੱਗ ਜਾਵੇ। ਸਾਫ-ਸੁਥਰਾ ਪ੍ਰਸ਼ਾਸਨ ਹੋਵੇਗਾ, ਨਾ ਖਾਣਾ ਨਾ ਖਾਣ ਦੇਣਾ, ਨਾ ਸੌਣਾ ਨਾ ਸੌਣ ਦੇਣਾ। ਜਿਨ੍ਹਾਂ ਨੇ ਲੁੱਟਿਆ ਹੈ, ਉਨ੍ਹਾਂ ਨੂੰ ਟਿਕਣ ਨਹੀਂ ਦੇਣਾ। ਸਾਰੇ ਹਿਸਾਬ ਬਰਾਬਰ ਹੋਣੇ ਹਨ। ਸਾਰੀਆਂ ਜੋ ਮਾੜੀਆਂ ਹਰਕਤਾਂ ਕੀਤੀਆਂ, ਧਰਮਾਂ ਦੇ ਖਿਲਾਫ ਜੋ ਬੇਅਦਬੀਆਂ ਕੀਤੀਆਂ, ਉਨ੍ਹਾਂ ਦੇ ਹਿਸਾਬ ਬਰਾਬਰ ਹੋਣੇ ਹਨ। ਇਸ ਕਰਕੇ ਅਰਦਾਸ ਕਰੋ, 19 ਨਵੰਬਰ ਨੂੰ ਗੁਰੂ ਨਾਨਕ ਸਾਹਿਬ ਜੀ ਦਾ ਜਨਮ ਦਿਨ ਹੈ। ਮੈਂ ਚਮਕੌਰ ਸਾਹਿਬ ਦੇ ਵਿੱਚ ਪੂਰੀ ਸਿੱਖ ਹਿਸਟਰੀ ਦੇ ਉੱਤੇ ਇੱਕ ਬਹੁਤ ਵੱਡਾ ਮਿਊਜ਼ੀਅਮ ਤਿਆਰ ਕੀਤਾ ਹੈ। ਜਿਸ ਦੇ ਵਿੱਚ ਪੂਰੀ ਸਿੱਖ ਹਿਸਟਰੀ ਫਿਲਮਾਈ ਜਾਣੀ ਹੈ।ਮੈਂ ਤੁਹਾਨੂੰ ਸਾਰਿਆਂ ਨੂੰ ਆਮੰਤ੍ਰਿਤ ਕਰਦਾ ਹਾਂ ਕਿ ਉੱਥੇ ਆਓ, ਉਸ ਦਾ ਆਪਾਂ ਉਦਘਾਟਨ ਕਰਨਾ ਹੈ। ਮੈਂ ਦਿਨ-ਰਾਤ ਲਗਾ ਕੇ ਬਹੁਤ ਮਿਹਨਤ ਕੀਤੀ ਹੈ। ਤਿੰਨ-ਤਿੰਨ ਵਜੇ ਚਾਰ-ਚਾਰ ਵਜੇ ਤੱਕ ਮੈਂ ਉਸ ਨੂੰ ਦੇਖ ਕੇ ਬਣਾਇਆ ਹੈ। ਪੂਰੀ ਸਿੱਖ ਹਿਸਟਰੀ ਨੂੰ ਉੱਥੇ ਫਿਲਮਾਇਆ ਹੈ। ਅਸੀਂ ਪੰਜਾਬ ਦੇ ਵਿੱਚ ਚਿਹਰਾ ਸਥਾਪਤ ਕਰ ਰਹੇ ਹਾਂ, ਭਾਈ ਜੀਵਨ ਸਿੰਘ ਜੈਤਾ ਜੀ ਜਿਨ੍ਹਾ ਨੂੰ ਕਿਹਾ ਜਾਂਦਾ ਹੈ, ਪੰਜਾਬ ਦੇ ਵਿੱਚ ਉਨ੍ਹਾਂ ਦੀ ਚੇਅਰ ਸਥਾਪਤ ਹੋਵੇਗੀ। ਅਗਰਸੈਨ ਜੀ ਦੀ ਚੇਅਰ ਸਥਾਪਤ ਹੋਵੇਗੀ। ਪਰਸ਼ੂਰਾਮ ਜੀ ਦੀ ਚੇਅਰ ਨੂੰ ਅਸੀਂ ਅੱਗੇ ਵਧਾਵਾਂਗੇ। ਇਸੇ ਤਰ੍ਹਾਂ ਗੁਰੂ ਰਵਿਦਾਸ

ਜੀ ਦੀ ਚੇਅਰ ਅਸੀਂ ਪੰਜਾਬ ਦੇ ਵਿੱਚ ਬਣਾ ਰਹੇ ਹਾਂ।ਗੀਤਾ ਅਤੇ ਮਹਾਂਭਾਰਤ ਦੀ ਜਿਹੜੀ ਸਟੋਰੀ ਹੈ, ਉਸ ਦਾ ਅਧਿਐਨ, ਰਮਾਇਣ ਦਾ ਅਧਿਐਨ ਸੈਂਟਰ ਅਸੀਂ ਪੰਜਾਬ ਦੇ ਵਿੱਚ ਬਣਾ ਰਹੇ ਹਾਂ ਤਾਂ ਕਿ ਇਨ੍ਹਾਂ ਗੱਲਾਂ ਦੇ ਉੱਤੇ ਪੂਰੀ ਰਿਸਰਚ ਹੋਵੇ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)।ਗੀਤਾ ਤੇ ਰਿਸਰਚ ਹੋਵੇ, ਰਮਾਇਣ ਤੇ ਰਿਸਰਚ ਹੋਵੇ। ਔਰ ਅਸੀਂ ਸ਼ੰਕਰਾਚਾਰੀਆ ਜੀ ਨੂੰ ਬੇਨਤੀ ਕਰਨੀ ਹੈ ਕਿ ਉਹ ਆ ਕੇ ਇਸ ਕੰਮ ਨੂੰ ਸੰਭਾਲਣ ਤੇ ਪੂਰੇ ਪੰਜਾਬ ਦੇ ਵਿੱਚ ਆਪਸੀ ਸਦਭਾਵਨਾ ਦਾ ਮਾਹੌਲ ਬਣੇ। ਪੰਜਾਬ ਅੱਗੇ ਵਧੇ ਤੇ ਪੰਜਾਬ ਘੁੱਗ ਵਸੇ ਇਹੀ ਸਾਡੀ ਸਾਰਿਆਂ ਦੀ ਕਾਮਨਾ ਹੈ। ਇਸੇ ਵਾਸਤੇ ਅਸੀਂ ਤੁਹਾਡਾ ਅਸ਼ੀਰਵਾਦ ਮੰਗਦੇ ਹਾਂ। ਇਸ ਲਈ ਮੈਂ ਸਾਰੇ ਲੋਕਾਂ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਮੈਨੂੰ ਗਰੀਬ ਨਿਮਾਣੇ ਨੂੰ ਇੱਥੇ ਖੜ੍ਹੇ ਹੋ ਕੇ ਬੋਲਣ ਦਾ ਮੌਕਾ ਦਿੱਤਾ ਹੈ। ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

7.10 / ਪ.ਸ/ਅ.ਗ

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਦਿ ਪੰਜਾਬ ਐਨਰਜੀ ਸਿਕਿਉਰਿਟੀ ਰਿਫਾਰਮ, ਟਰਮੀਨੇਸ਼ਨ ਐਂਡ ਰੀ-ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਦਿ ਪੰਜਾਬ ਐਨਰਜੀ ਸਿਕਿਉਰਿਟੀ ਰਿਫਾਰਮ, ਟਰਮੀਨੇਸ਼ਨ ਐਂਡ ਰੀ-ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3)ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 9**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 9 ਤੱਕ ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 9 ਤੱਕ ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ–ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮਾਨਯੋਗ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਚਰਨਜੀਤ ਸਿੰਘ ਚੰਨੀ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹੈ –

ਕਿ ਦਿ ਪੰਜਾਬ ਐਨਰਜੀ ਸਿਕਿਉਰਿਟੀ ਰਿਫਾਰਮ, ਟਰਮੀਨੇਸ਼ਨ ਐਂਡ ਰੀ–ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦਿ ਪੰਜਾਬ ਐਨਰਜੀ ਸਿਕਿਉਰਿਟੀ ਰਿਫਾਰਮ, ਟਰਮੀਨੇਸ਼ਨ ਐਂਡ ਰੀ–ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਦਿ ਪੰਜਾਬ ਐਨਰਜੀ ਸਿਕਿਉਰਿਟੀ ਰਿਫਾਰਮ, ਟਰਮੀਨੇਸ਼ਨ ਐਂਡ ਰੀ–ਡਿਟਰੀਮੀਨੇਸ਼ਨ ਆਫ ਪਾਵਰ ਟੈਰਿਫ ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਪੀਕਰ ਸਾਹਿਬ, 07.12 ਮਿੰਟ ਟਾਈਮ ਹੋ ਗਿਆ ਹੈ । ਸਾਡੇ ਕੋਲ 10 ਬਿਲ ਹਨ ਅਤੇ ਜੇ ਰੂਲਜ਼ ਪਰਮਿਟ ਕਰਦੇ ਹਨ ਤਾਂ 10 ਬਿਲ ਇਕੱਠੇ ਹੀ ਲੈ ਕੇ ਪਾਸ ਕਰ ਦਿਓ।

**ਮਾਨਯੋਗ ਸਪੀਕਰ** : ਠੀਕ ਹੈ, ਕਰ ਲੈਂਦੇ ਹਾਂ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਕਈ ਮੈਂਬਰ ਚੇਅਰ ਤੋਂ ਸਦਨ ਦੀ ਬੈਠਕ ਇੱਕ ਦਿਨ ਲਈ ਹੋਰ ਵਧਾਉਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਹੁਣ ਨਹੀਂ ਵਧਣਾ। ਅੱਜ ਹੀ ਬਿਲ ਪਾਸ ਕਰਨੇ ਹਨ। ਤੁਸੀਂ (ਆਮ ਆਦਮੀ ਪਾਰਟੀ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਬੈਠ ਜਾਓ, ਮੈਂ ਅੱਜ ਹੀ ਨਿਬੇੜ ਦੇਣੇ ਹਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਮੈਂ ਇੱਕ ਰਿਕੁਐਸਟ ਹੋਰ ਕਰਨਾ ਚਾਹੁੰਦਾ ਹਾਂ ਕਿ ਆਪਣੇ ਹਾਊਸ ਨੂੰ ਬਣੇ ਹੋਏ ਨੂੰ 70 ਸਾਲ ਹੋ ਗਏ ਹਨ। ਵਿਧਾਨ ਸਭਾ ਜਿਹੜੀ ਸਾਰੇ ਪੰਜਾਬ ਲਈ ਕਾਨੂੰਨ ਬਣਾਉਂਦੀ ਹੈ, ਪੰਜਾਬ ਦੇ ਲੋਕਾਂ ਦੇ ਭਲੇ ਲਈ ਕਾਨੂੰਨ ਬਣਾਉਂਦੀ ਹੈ, ਸਾਡੇ ਆਪਣੇ ਸਟਾਫ ਕੰਡਕਟ ਰੂਲਜ਼ 70 ਸਾਲਾਂ ਤੱਕ ਨਹੀਂ ਬਣੇ। 70 ਸਾਲਾਂ ਦੇ ਵਿੱਚ ਪਹਿਲੀ ਵਾਰ ਤੁਹਾਡੀ ਮੈਂਬਰਸ਼ਿਪ ਦੇ ਵਿੱਚ, ਤੁਹਾਡੀ ਅਗਵਾਈ ਹੇਠਾਂ ਇਹ ਹੋਇਆ ਹੈ ਕਿ ਪੰਜਾਬ ਸਰਕਾਰ ਨੇ ਇਹ ਰੂਲਜ਼ ਬਣਾ ਦਿੱਤੇ ਹਨ। ਮੈਂ ਤੁਹਾਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ। ਇਹ ਵੀ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਦੇ ਵਿੱਚ ਜਿਹੜੇ ਸੈਸ਼ਨ ਹੋਏ ਹਨ, ਤੁਸੀਂ, ਡਿਪਟੀ ਸਪੀਕਰ ਸਾਹਿਬ, ਸਮੂਹ ਵਿਧਾਨ ਸਭਾ ਦਾ ਸਟਾਫ, ਸੈਕਟਰੀ ਸਾਹਿਬ (ਪਿਛਲੇ ਵੀ ਅਤੇ ਮੌਜੂਦਾ ਵੀ), ਮੈਂ ਸਭ ਨੂੰ ਹੀ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਕਿ ਬੜੇ ਅੱਛੇ ਸੈਸ਼ਨ ਚਲੇ ਹਨ, ਕੰਸਟਰਕਟਿਵ ਗੱਲਾਂ ਵੀ ਹੋਈਆਂ ਹਨ। ਬਹੁਤ-ਬਹੁਤ ਮੁਬਾਰਕਬਾਦ। ਸਰ, ਇੱਕ ਚੀਜ਼ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਇਹ ਰੂਲ ਬਣਾਏ ਹਨ, ਮੈਂ ਇਨ੍ਹਾਂ ਨੂੰ ਪੜ੍ਹ ਦਿੰਦਾ ਹਾਂ ਜਾਂ ਇਸ ਨੂੰ ਸੈਕਟਰੀ ਸਾਹਿਬ ਵੀ ਰਿਕਾਰਡ ਕਰ ਲੈਣ। ਸਰ, ਅੱਜ ਅਸੀਂ ਕੁਐਸਚਨ ਆਵਰ ਨਹੀਂ ਰੱਖਿਆ ਤੇ ਜਿੰਨੇ ਕੁਐਸਚਨ ਲੱਗੇ ਹਨ, ਸਟਾਰਡ ਤੋਂ ਅਨ ਸਟਾਰਡ ਤੱਕ, ਮੈਂਬਰ ਸਾਹਿਬਾਨ ਨੂੰ ਭੇਜ ਦਿੱਤੇ ਜਾਣ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਸੰਸਦੀ ਮਾਮਲੇ ਮੰਤਰੀ(ਸ਼੍ਰੀ ਬ੍ਰਹਮ ਮਹਿੰਦਰਾ):** ਜੇ ਇਜਾਜ਼ਤ ਹੋਵੇ ਤਾਂ ਮੈਂ ਇਹ ਰੂਲਜ਼ ਪੜ੍ਹ ਦਿੰਦਾ ਹਾਂ।

**ਮਾਨਯੋਗ ਸਪੀਕਰ:** ਲੋੜ ਨਹੀਂ ਹੈ ਜੀ।

**ਸੰਸਦੀ ਮਾਮਲੇ ਮੰਤਰੀ(ਸ਼੍ਰੀ ਬ੍ਰਹਮ ਮਹਿੰਦਰਾ):** ਠੀਕ ਹੈ ਸਰ। ਧੰਨਵਾਦ।

7.15 / ਜ.ਸ/ਅ.ਗ

**ਮਾਨਯੋਗ ਸਪੀਕਰ :** ਹੁਣ ਮੇਰੀ ਵੀ ਗੱਲ ਸੁਣ ਲਵੋ। 70 ਸਾਲ ਤੋਂ ਪੰਜਾਬ ਵਿਧਾਨ ਸਭਾ ਦੇ ਜਿਹੜੇ ਰੂਲ ਨਹੀਂ ਸੀ, ਉਹ ਬਣੇ। ਮੈਂ ਉਚੇਚੇ ਤੌਰ ਤੇ ਮੁੱਖ ਮੰਤਰੀ ਜੀ ਦਾ, ਤੁਹਾਡਾ ਬਤੌਰ ਪਾਰਲੀਮੈਂਟਰੀ ਮਨਿਸਟਰ ਬਹੁਤ ਬਹੁਤ ਧੰਨਵਾਦੀ ਹਾਂ ਕਿ ਤੁਹਾਡੀ ਕੋਆਪਰੇਸ਼ਨ ਤੋਂ ਬਿਨਾਂ ਇਹ ਪਾਸੀਬਲ ਨਹੀਂ ਸੀ। ਇਹ ਵਿਧਾਨ ਸਭਾ ਦੇ ਸਾਰੇ ਇੰਪਲਾਇਜ਼ ਵਾਸਤੇ ਇੱਕ ਨਵੀਂ ਸਵੇਰ ਹੈ ਔਰ ਜਿਥੋਂ ਤੱਕ ਤੁਸੀਂ ਕਿਹਾ ਹੈ ਕਿ ਸੈਸ਼ਨ ਦਾ ਸਾਰਾ ਕੰਮ ਠੀਕ ਰਿਹਾ, ਉਸ ਵਿਚ ਜਿੰਨਾ ਤੁਹਾਡਾ, ਉਨਾ ਹੀ ਮੈਂ ਇਸ ਪਾਸੇ ਦਾ, ਆਪੋਜ਼ੀਸ਼ਨ ਦਾ ਸਭ ਦਾ ਸ਼ੁਕਰਗੁਜ਼ਾਰ ਹਾਂ ਕਿ ਇਹ ਸਭ ਤੁਹਾਡੀ ਕੋਆਪਰੇਸ਼ਨ ਨਾਲ ਹੈ, ਕਈ ਵਾਰੀ ਗਰਮੀ ਸਰਦੀ ਵੀ ਹੁੰਦੀ ਹੈ, ਕਈ ਵਾਰੀ ਉਹੀ ਗੱਲ ਵੀ ਕਹੀ ਜਾਂਦੀ ਹੈ ਜਦੋਂ ਕੰਮ ਕਰਨਾ ਪਰ in totality of things I am thankful to the entire House ਹੁਣ ਮੈਨੂੰ ਕੰਮ ਕਰ ਲੈਣ ਦਿਉ। ਕੰਮ ਕਰ ਲੈਣ ਦਿਉ।

---

## THE PUNJAB RENEWABLE ENERGY SECURITY, REFORM, TERMINATION AND RE-DETERMINATION OF POWER TARIFF BILL,2021

**ਨਵ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਡਾਕਟਰ ਰਾਜ ਕੁਮਾਰ ਵੇਰਕਾ):** ਸ਼੍ਰੀਮਾਨ ਜੀ, ਮੈਂ ਪੰਜਾਬ ਨਿਊ ਊਰਜਾ ਸਰੋਤ ਸੁਰੱਖਿਆ ਸੁਧਾਰ ਪਾਵਰ ਟੈਰਿਫ ਦੀ ਬਰਖਾਸਤਗੀ ਅਤੇ ਪੁਨਰ ਨਿਰਧਾਰਣ ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਨਵਿਆਉਣਯੋਗ ਊਰਜਾ ਸਰੋਤ ਸੁਰੱਖਿਆ ਸੁਧਾਰ ਪਾਵਰ ਟੈਰਿਫ ਦੀ ਬਰਖਾਸਤਗੀ ਅਤੇ ਪੁਨਰ ਨਿਰਧਾਰਣ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

The Punjab Renewable Energy Security, Reform, Termination and Re-Determination of Power Tariff Bill, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ 2 ਤੇ 3**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ-ਕਲਾਜ਼ 2 ਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 9**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 9 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ: ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 9 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸ਼ਡਿਊਲ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ ।

**ਨਵ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਡਾਕਟਰ ਰਾਜ ਕੁਮਾਰ ਵੇਰਕਾ):** ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਨਵਿਆਉਣਯੋਗ ਊਰਜਾ ਸਰੋਤ ਸੁਰੱਖਿਆ ਸੁਧਾਰ ਪਾਵਰ ਟੈਰਿਫ ਦੀ ਬਰਖਾਸਤਗੀ ਅਤੇ ਪੁਨਰ ਨਿਰਧਾਰਣ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ The Punjab Renewable Energy Security, Reform, Termination and Re-determination of Power Tariff Bill, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ The Punjab Renewable Energy Security, Reform, Termination and Re-determination of Power Tariff Bill, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-----

## THE PUNJAB (INSTITUTIONS AND OTHER BUILDINGS) TAX (REPEAL) BILL, 2021

**ਮਾਨਯੋਗ ਸਪੀਕਰ:** ਰਿਕੁਐਸਟ ਆਈ ਹੈ ਕਿ ਲੜੀ ਨੰ: 12 ਉਤੇ ਦਰਜ ਬਿਲ ਪਹਿਲਾਂ ਟੇਕ ਅੱਪ ਕਰ ਲਿਆ ਜਾਵੇ। ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸ਼੍ਰੀਮਾਨ ਜੀ, ਮੈਂ ਪੰਜਾਬ (ਸੰਸਥਾ ਅਤੇ ਹੋਰ ਇਮਾਰਤਾਂ) ਟੈਕਸ (ਰੱਦ) ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ (ਸੰਸਥਾ ਅਤੇ ਹੋਰ ਇਮਾਰਤਾਂ) ਟੈਕਸ (ਰੱਦ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ ਪੰਜਾਬ (ਸੰਸਥਾ ਅਤੇ ਹੋਰ ਇਮਾਰਤਾਂ) ਟੈਕਸ (ਰੱਦ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਪੰਜਾਬ (ਸੰਸਥਾ ਅਤੇ ਹੋਰ ਇਮਾਰਤਾਂ) ਟੈਕਸ (ਰੱਦ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**7.20 / ਬ.ਕ./ਹ.ਸ**

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਕੰਵਰ ਸੰਧੂ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ ਅਤੇ ਸਰਦਾਰ ਪਿਰਮਲ ਸਿੰਘ ਧੌਲਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਲ ਤੇ ਬੋਲਣ ਲਈ ਸਮੇਂ ਦੇਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** :

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ (ਸ਼੍ਰੀਮਤੀ ਰਜ਼ੀਆ ਸੁਲਤਾਨਾ)** : ਸਪੀਕਰ ਸਾਹਿਬ, ਸਿਰਫ ਦੋ ਮਿੰਟ। ਤੁਹਾਡੀ ਬੜੀ ਮਿਹਰਬਾਨੀ ਹੈ, ਮੈਂ ਇਨ੍ਹਾਂ ਵਾਂਗ ਹਰ ਵਕਤ ਟਾਈਮ ਨਹੀਂ ਮੰਗਦੀ ਪਰ ਅੱਜ ਜ਼ਰੂਰੀ ਹੈ ਅਤੇ ਮੈਂ ਸੋਚ ਰਹੀ ਸੀ ਕਿ ਸੀ.ਐਮ ਸਾਹਿਬ ਅੱਜ ਵੰਡ ਰਹੇ ਹਨ ਅਤੇ ਮੈਂ ਵੀ ਕੁਝ ਮੰਗ ਲਵਾਂ। ਮੇਰੀ ਸੀ.ਐਮ ਸਾਹਿਬ ਨੂੰ ਗੁਜਾਰਿਸ਼ ਹੈ ਕਿ ਮਲੇਰਕੋਟਲੇ ਨੂੰ ਹੱਜ ਹਾਊਸ ਦੇ ਦੇਣ।

**ਮੁੱਖ ਮੰਤਰੀ** : ਠੀਕ ਹੈ ਜੀ।

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਦਿ ਪੰਜਾਬ (ਇੰਸਟੀਚਿਊਸ਼ਨਜ਼ ਅਤੇ ਅਦਰ ਬਿਲਡਿੰਗਜ਼) ਟੈਕਸ (ਰਿਪੀਲ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦਿ ਪੰਜਾਬ (ਇੰਸਟੀਚਿਊਸ਼ਨਜ਼ ਅਤੇ ਅਦਰ ਬਿਲਡਿੰਗਜ਼) ਟੈਕਸ (ਰਿਪੀਲ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਦਿ ਪੰਜਾਬ (ਇੰਸਟੀਚਿਊਸ਼ਨਜ਼ ਅਤੇ ਅਦਰ ਬਿਲਡਿੰਗਜ਼) ਟੈਕਸ (ਰਿਪੀਲ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਕੰਵਰ ਸੰਧੂ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ ਅਤੇ ਸਰਦਾਰ ਪਿਰਮਲ ਸਿੰਘ ਧੌਲਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਲ ਤੇ ਬੋਲਣ ਲਈ ਸਮੇਂ ਦੇਣ ਦੀ ਮੰਗ ਕਰ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

---

## THE PLAKSHA UNIVERSITY, PUNJAB BILL, 2021

### *(Replacing Ordinance)*

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ)** : ਸ਼੍ਰੀਮਾਨ ਜੀ, ਮੈਂ ਪਲਾਕਸ਼ਾ ਯੂਨੀਵਰਸਿਟੀ ਪੰਜਾਬ ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪਲਾਕਸ਼ਾ ਯੂਨੀਵਰਸਿਟੀ ਪੰਜਾਬ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪਲਾਕਸ਼ਾ ਯੂਨੀਵਰਸਿਟੀ ਪੰਜਾਬ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਕੰਵਰ ਸੰਧੂ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ ਅਤੇ ਸਰਦਾਰ ਪਿਰਮਲ ਸਿੰਘ ਧੌਲਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਲ ਤੇ ਬੋਲਣ ਲਈ ਸਮੇਂ ਦੇਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਬੈਠੋ ਜੀ।(ਵਿਘਨ, ਸ਼ੋਰ) ਅੱਜ ਤਾਂ ਤੁਸੀਂ ਬੈਠੇ ਹੀ ਨਹੀਂ। ਬਥੇਰੀ ਗੱਲ ਕਰ ਲਈ, ਕੋਈ ਗੱਲ ਨਹੀਂ ਬੈਠ ਜਾਓ। (ਵਿਘਨ, ਸ਼ੋਰ) ਜਦੋਂ ਬਿਲ ਆਵੇਗਾ, ਉਦੋਂ ਗੱਲ ਕਰ ਲੈਣਾ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪਲਾਕਸ਼ਾ ਯੂਨੀਵਰਸਿਟੀ ਪੰਜਾਬ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 38**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 38 ਤੱਕ ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(**ਅਵਾਜ਼ਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 38 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਕੰਵਰ ਸੰਧੂ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ ਅਤੇ ਸਰਦਾਰ ਪਿਰਮਲ ਸਿੰਘ ਧੌਲਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਮੈਂਬਰ ਬਿਲ ਤੇ ਬੋਲਣ ਲਈ ਸਮਾਂ ਨਾ ਦਿੱਤੇ ਜਾਣ ਦੇ ਵਿਰੋਧ ਵਜੋਂ ** ** ਨਾਅਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ। ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪਲਾਕਸ਼ਾ ਯੂਨੀਵਰਸਿਟੀ ਪੰਜਾਬ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪਲਾਕਸ਼ਾ ਯੂਨੀਵਰਸਿਟੀ ਪੰਜਾਬ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪਲਾਕਸ਼ਾ ਯੂਨੀਵਰਸਿਟੀ ਪੰਜਾਬ ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

**WALK OUT**

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਕੰਵਰ ਸੰਧੂ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ ਅਤੇ ਸਰਦਾਰ ਪਿਰਮਲ ਸਿੰਘ ਧੌਲਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਮੈਂਬਰ ਬਿਲ ਤੇ ਬੋਲਣ ਲਈ ਸਮਾਂ ਨਾ ਦਿੱਤੇ ਜਾਣ ਦੇ ਵਿਰੋਧ ਵਜੋਂ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ।)

---

## LEGISLATIVE BUSINESS (*Resumption*)
## THE LAMRIN TECH SKILLS UNIVERSITY, PUNJAB BILL, 2021
## *(Replacing Ordinance)*

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ)** : ਸ਼੍ਰੀਮਾਨ ਜੀ, ਮੈਂ ਦਿ ਲੈਮਰਿਨ ਟੈੱਕ ਸਕਿਲਜ਼ ਯੂਨੀਵਰਸਿਟੀ ਪੰਜਾਬ ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਦਿ ਲੈਮਰਿਨ ਟੈੱਕ ਸਕਿਲਜ਼ ਯੂਨੀਵਰਸਿਟੀ ਪੰਜਾਬ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਦਿ ਲੈਮਰਿਨ ਟੈੱਕ ਸਕਿਲਜ਼ ਯੂਨੀਵਰਸਿਟੀ ਪੰਜਾਬ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

7.25 / ਕ.ਕ./ਹ.ਸ.ਟ

ਬਹਿਸ, ਜੇਕਰ ਕੋਈ ਹੋਵੇ?

**ਸ਼੍ਰੀ ਕੰਵਰ ਸੰਧੂ (ਖਰੜ) :** ਸਪੀਕਰ ਸਾਹਿਬ, ਇਹ ਜਿਹੜੀ ਲੈਮਰਿਨ ਟੈਕ ਸਕਿੱਲਜ ਯੂਨੀਵਰਸਿਟੀ ਹੈ, ਇਸ ਨੂੰ ਜਿਹੜਾ ਟਰੱਸਟ ਲਿਆ ਰਿਹਾ ਹੈ, ਇਹ ਉਹ ਹੀ ਟਰੱਸਟ ਹੈ ਜਿਹੜੇ ਕਈ ਥਾਵਾਂ ਤੇ ਰਿਆਤ ਤੇ ਬਾਹਰਾ ਯੂਨੀਵਰਸਿਟੀ ਨੂੰ ਚਲਾ ਰਹੇ ਹਨ। ਉਸ ਦਾ ਇੱਕ ਵਿੰਗ ਖਰੜ-ਕੁਰਾਲੀ ਰੋਡ ਤੇ ਵੀ ਹੈ। ਇਸ ਯੂਨੀਵਰਸਿਟੀ ਨੇ ਪਿਛਲੇ ਕਰੀਬ ਚਾਰ-ਪੰਜ ਸਾਲਾਂ ਤੋਂ ਲੋਕਾਂ ਦੀਆਂ ਤਨਖਾਹਾਂ ਰੋਕੀਆਂ ਹੋਈਆਂ ਹਨ। ਕਈ ਲੋਕਾਂ ਨੂੰ ਤਾਂ ਪੂਰੇ-ਪੂਰੇ ਸਾਲ ਦੀਆਂ ਤਨਖਾਹਾਂ ਹੀ ਨਹੀਂ ਮਿਲੀਆਂ। ਹੁਣ ਇਹ ਇੱਕ ਹੋਰ ਯੂਨੀਵਰਸਿਟੀ ਲਿਆ ਰਹੇ ਹਨ। ਸੋ, ਮੇਰੀ ਗੁਜਾਰਿਸ਼ ਹੈ ਕਿ ਇਹ ਬਿਲ ਪਾਸ ਕਰ ਲੈਣ ਪਰ ਮੰਤਰੀ ਸਾਹਿਬ, ਜਿੰਨਾ ਚਿਰ ਤੱਕ ਇਹ ਪੁਰਾਣੇ ਏਰੀਅਰਜ਼ ਕਲੀਅਰ ਨਹੀਂ ਕਰਦੇ, ਉਨੇ ਚਿਰ ਤੱਕ ਇਸ ਨੂੰ ਨੋਟੀਫਾਈ ਨਾ ਕੀਤਾ ਜਾਵੇ। ਦੂਸਰਾ ਮੇਰਾ ਸੁਝਾਅ ਇਹ ਹੈ ਕਿ ਜਿਵੇਂ ਹਿਮਾਚਲ ਪ੍ਰਦੇਸ਼ ਨੇ ਸਾਲ 2010 ਤੋਂ ਬਾਅਦ ਇੱਕ ਪ੍ਰਾਈਵੇਟ ਐਜੂਕੇਸ਼ਨਲ ਇੰਸਟੀਚਿਊਸ਼ਨਜ਼ ਰੈਗੂਲੇਟਰੀ ਕਮਿਸ਼ਨ ਬਣਾਇਆ ਹੋਇਆ ਹੈ, ਇਸੇ ਤਰ੍ਹਾਂ ਦਾ ਕਮਿਸ਼ਨ ਇੱਥੇ ਲਿਆਂਦਾ ਜਾਵੇ ਕਿਉਂਕਿ ਪੰਜਾਬ ਦੇ ਵਿੱਚ ਹੁਣ ਤੱਕ ਘੱਟੋ-ਘੱਟ 15-20 ਪ੍ਰਾਈਵੇਟ ਯੂਨੀਵਰਸਿਟੀਜ ਆ ਗਈਆਂ ਹਨ। ਇਹ ਬਹੁਤ ਸੀਰੀਅਸ ਪ੍ਰਾਬਲਮਜ਼ ਹਨ। ਸੋ, ਮੰਤਰੀ ਸਾਹਿਬ, ਕਾਈਂਡਲੀ ਇਸ ਗੱਲ ਤੇ ਸੀਰੀਅਸਲੀ ਗੌਰ ਕਰਿਓ ਕਿ ਰੈਗੂਲੇਟਰੀ ਕਮਿਸ਼ਨ ਦਾ ਗਠਨ ਹੋਵੇ, ਆਰਡੀਨੈਂਸ ਹੀ ਕਰ ਦਿਉ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ):** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜਾ ਖਦਸ਼ਾ ਜ਼ਾਹਿਰ ਕੀਤਾ ਹੈ, ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਲਈ ਅਸੀਂ ਇੱਕ ਤਾਂ ਕਮੇਟੀਜ਼ ਬਣਾ ਰਹੇ ਹਾਂ ਤਾਂ ਕਿ ਜਿਹੜੇ ਐਜੂਕੇਸ਼ਨਿਸ਼ਟ ਹਨ, ਉਨ੍ਹਾਂ ਨੂੰ ਇਸ ਸਬੰਧ ਵਿੱਚ ਚੰਗੀ ਤਰ੍ਹਾਂ ਇਨਵਾਲਵ ਕੀਤਾ ਜਾਵੇਗਾ ਅਤੇ ਉਨ੍ਹਾਂ ਤੋਂ ਜੋ ਵੀ ਸਲਾਹ ਮਿਲਦੀ ਹੈ, ਉਸ ਦੇ ਮੁਤਾਬਕ ਕੋਰਸਿਜ਼ ਲਾਗੂ ਕੀਤੇ ਜਾਣ। ਅਸੀਂ ਅਜਿਹਾ ਪ੍ਰਬੰਧ ਸਕੂਲਾਂ ਦੇ ਵਿੱਚ ਵੀ ਬਣਾ ਰਹੇ ਹਾਂ ਅਤੇ ਕਾਲਿਜਜ਼ ਦੇ ਵਿੱਚ ਵੀ ਬਣਾ ਰਹੇ ਹਾਂ ਔਰ ਇੱਕ ਸਾਂਝੀ ਕਮੇਟੀ ਬਣਾ ਰਹੇ ਹਾਂ ਤਾਂ ਕਿ ਨਾਲ ਜਿਹੜੇ ਇੰਡਸਟਰੀਲਿਸਟ ਹਨ, ਉਨ੍ਹਾਂ ਨੂੰ ਰੱਖੀਏ। ਕਿਉਂਕਿ ਪ੍ਰਾਬਲਮ ਇਹ ਹੈ ਕਿ ਜਿਹੜੀ ਸਾਡੀ ਹਿਊਮਨ ਰਿਸੋਰਸਿਜ ਹੈ, ਉਸ ਨੂੰ ਅਸੀਂ ਕਿਹੋ ਜਿਹਾ ਡਿਜ਼ਾਈਨ ਕਰਕੇ, ਕਿੱਥੋਂ ਤੱਕ ਲੈ ਕੇ ਜਾਣਾ ਹੈ, ਕਿਉਂਕਿ ਬੱਚੇ ਕਹਿੰਦੇ ਹਨ ਕਿ ਸਾਡੇ ਕੋਲ ਨੌਕਰੀ ਨਹੀਂ ਹੈ ਅਤੇ ਇੰਡਸਟਰੀਲਿਸਟਸ ਕਹਿੰਦੇ ਹਨ ਕਿ ਸਾਡੇ ਕੋਲ ਕੰਮ ਕਰਨ ਲਈ ਬੱਚੇ ਨਹੀਂ ਹਨ। ਉਸ ਨੂੰ ਡਿਜ਼ਾਈਨ ਕਰਾਂਗੇ ਤਾਂ ਕਿ ਇੱਕ ਅਜਿਹਾ ਮਾਹੌਲ ਬਣਾਇਆ ਜਾਵੇ ਕਿ ਜਿਹੜਾ ਸਾਡਾ ਐਜੂਕੇਸ਼ਨ ਸਿਸਟਮ ਹੈ, ਉਹ ਸਟਰੌਂਗ ਹੋਵੇ। ਦੂਸਰਾ ਇਹ ਹੈ ਕਿ ਇਸ ਸਿਸਟਮ ਨੂੰ ਕੰਟਰੋਲ ਕਰਨ ਲਈ ਅਥਾਰਿਟੀ ਹੋਵੇ, ਉਹ ਅਥਾਰਿਟੀ ਇੱਦਾਂ ਦੀ ਨਹੀਂ ਹੋਵੇਗੀ ਜਿਹੜੀ ਕਿ ਸਰਕਾਰੀ ਹੋਵੇਗੀ। ਲੇਕਿਨ ਅਸੀਂ ਉਸ ਦੇ ਬਾਰੇ ਸੋਚ-ਵਿਚਾਰ ਕਰ ਰਹੇ ਹਾਂ। ਮੈਂ ਹਾਊਸ ਨੂੰ ਰਿਕੁਐਸਟ ਕਰਦਾ ਹਾਂ ਕਿ ਜੇ ਕਿਸੇ ਕੋਲ ਕੋਈ ਇਸ ਤਰ੍ਹਾਂ ਦਾ ਆਈਡੀਆ ਹੋਵੇ ਤਾਂ ਉਹ ਜ਼ਰੂਰ ਸ਼ੇਅਰ ਕਰੋ ਤਾਂ ਕਿ ਪੰਜਾਬ ਦੀ ਆਉਣ ਵਾਲੇ ਸਮੇਂ ਵਿੱਚ ਜਿਹੜੀ ਐਜੂਕੇਸ਼ਨ ਪਾਲਿਸੀ ਹੈ, ਆਪਾਂ ਉਸ ਨੂੰ ਚੰਗੇ ਪਾਸੇ ਨੂੰ ਲਿਜਾਈਏ ਤਾਂ ਕਿ ਜਿਹੜਾ ਸਾਡਾ ਯੂਥ ਹੈ, ਜਿਹੜੇ ਸਾਡੇ ਹਿਊਮਨ ਰਿਸੋਰਸਿਜ਼ ਹਨ, ਉਨ੍ਹਾਂ ਨੂੰ ਇੱਕ ਚੰਗੀ ਤਰ੍ਹਾਂ ਦਾ ਪ੍ਰੋਡਕਟ ਬਣਾ ਕੇ, ਇੰਟਰਨੈਸ਼ਨਲ ਲੈਵਲ ਤੱਕ ਲਿਜਾਇਆ ਜਾ ਸਕੇ। ਧੰਨਵਾਦ ਜੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਦਿ ਲੈਮਰਿਨ ਟੈੱਕ ਸਕਿਲਜ਼ ਯੂਨੀਵਰਸਿਟੀ ਪੰਜਾਬ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 38**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 38 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ਾਂ 2 ਤੋਂ 38 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਉਚੇਰੀ ਸਿੱਖਿਆ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ The Lamrin Tech Skills University, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ The Lamrin Tech Skills University, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ The Lamrin Tech Skills University, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## THE PUNJAB RIGHT TO BUSINESS (AMENDMENT) BILL, 2021

**ਮਾਨਯੋਗ ਸਪੀਕਰ** : ਸਰਦਾਰ ਗੁਰਕੀਰਤ ਸਿੰਘ ਕੋਟਲੀ, ਉਦਯੋਗ ਮੰਤਰੀ ਜੀ ਬਿਲ ਪੇਸ਼ ਕਰਨ।

**ਉਦਯੋਗ ਤੇ ਕਮਰਸ ਮੰਤਰੀ (ਸਰਦਾਰ ਗੁਰਕੀਰਤ ਸਿੰਘ ਕੋਟਲੀ)** : ਸ਼੍ਰੀਮਾਨ ਜੀ, ਮੈਂ ਪੰਜਾਬ ਕਾਰੋਬਾਰ ਦਾ ਅਧਿਕਾਰ (ਸੋਧਨਾ) ਬਿਲ , 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਕਾਰੋਬਾਰ ਦਾ ਅਧਿਕਾਰ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ Punjab Right to Business (Amendment) Bill, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ Punjab Right to Business (Amendment) Bill, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**7.30 / ਹ.ਸ. / ਬ.ਸ**

**ਮਾਨਯੋਗ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

**ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 6 ਬਿੱਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਉਦਯੋਗ ਤੇ ਕਮਰਸ ਮੰਤਰੀ (ਸਰਦਾਰ ਗੁਰਕੀਰਤ ਸਿੰਘ ਕੋਟਲੀ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹੈ-

ਕਿ ਪੰਜਾਬ ਕਾਰੋਬਾਰ ਦਾ ਅਧਿਕਾਰ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਕਾਰੋਬਾਰ ਦਾ ਅਧਿਕਾਰ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਕਾਰੋਬਾਰ ਦਾ ਅਧਿਕਾਰ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## THE PUNJAB GOODS AND SERVICES TAX (AMENDMENT) BILL, 2021

**ਮਾਨਯੋਗ ਸਪੀਕਰ** : ਵਿੱਤ ਮੰਤਰੀ ਜੀ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਵਸਤਾਂ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਵਸਤਾਂ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਵਸਤਾਂ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਵਸਤਾਂ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 15**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 15 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 15 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਵਸਤਾਂ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਵਸਤਾਂ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਵਸਤਾਂ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## THE PUNJAB OFFICIAL LANGUAGE (AMENDMENT) BILL, 2021

**ਮਾਨਯੋਗ ਸਪੀਕਰ** : ਉਚੇਰੀ ਸਿੱਖਿਆ ਮੰਤਰੀ ਜੀ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ)** : ਸ਼੍ਰੀਮਾਨ ਜੀ, ਮੈਂ ਦੀ ਪੰਜਾਬ ਆਫੀਸ਼ੀਅਲ ਲੈਂਗੁਏਜ਼ (ਸੋਧਨਾ) ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਦਿ ਪੰਜਾਬ ਆਫੀਸ਼ੀਅਲ ਲੈਂਗੁਏਜ਼ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਦਿ ਪੰਜਾਬ ਆਫੀਸ਼ੀਅਲ ਲੈਂਗੁਏਜ਼ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਦਿ ਪੰਜਾਬ ਆਫੀਸ਼ੀਅਲ ਲੈਂਗੁਏਜ਼ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ):** ਸਪੀਕਰ ਸਾਹਿਬ, ਬਹਿਸ ਤਾਂ ਕਰਵਾ ਲਓ ਜੀ।

**ਮਾਨਯੋਗ ਸਪੀਕਰ** : ਦੱਸੋ ਜੀ, ਕੀ ਕਹਿਣਾ ਹੈ।

7.35 / ਅ.ਕ./ਬ.ਸ

**ਉਚੇਰੀ ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਇਸ ਦੇ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਖਾਸ ਕਰਕੇ ਜਿਹੜੇ ਇੰਪਲਾਈਜ਼ ਪੰਜਾਬੀ ਵਿੱਚ ਕੰਮ-ਕਾਰ ਨਹੀਂ ਕਰਦੇ ਹਨ, ਇਸ ਦੇ ਵਿੱਚ ਸਜ਼ਾਵਾਂ ਵੀ ਹਨ ਪਰ ਪਹਿਲਾਂ ਇਸ ਤੇ ਕੋਈ ਬਹੁਤ ਜ਼ਿਆਦਾ ਕੰਮ ਨਹੀਂ ਹੋਇਆ ਹੈ। ਇਸ ਦੇ ਨਾਲ ਨਾਲ ਇਹ ਵੀ ਹੈ ਕਿ ਜਿਹੜੇ ਵੀ ਇੰਪਲਾਈਜ਼

ਪੰਜਾਬੀ ਵਿੱਚ ਕੰਮ ਨਹੀਂ ਕਰਨਗੇ, ਉਨ੍ਹਾਂ ਤੇ 500/- ਰੁਪਏ ਤੋਂ ਲੈ ਕੇ 5000/- ਰੁਪਏ ਤੱਕ penalty ਹੈ। ਉਨ੍ਹਾਂ ਦੀ ਤਨਖਾਹ ਦੇ ਵਿੱਚੋਂ ਇਹ ਪੈਸੇ ਕੱਟੇ ਜਾਇਆ ਕਰਨਗੇ। ਦੂਸਰੀ ਗੱਲ, ਅੱਜ ਟੈਕਨਾਲੋਜੀ ਬਹੁਤ ਵੱਡੇ ਲੈਵਲ ਤੱਕ ਚਲੀ ਗਈ ਹੈ ਅਸੀਂ ਇਹ ਕੋਸ਼ਿਸ਼ ਕਰ ਰਹੇ ਹਾਂ ਕਿ ਪੰਜਾਬੀ ਯੂਨੀਵਰਸਿਟੀ ਨਾਲ ਮਿਲ ਕੇ ਕੰਮ ਕਰੀਏ ਕਿਉਂਕਿ ਪੰਜਾਬੀ ਭਾਸ਼ਾ ਨੂੰ ਉਸ ਮੁਕਾਮ ਤੱਕ ਪਹੁੰਚਾਇਆ ਜਾਵੇ, ਜਿਹੜਾ ਮੁਕਾਮ ਇਹ deserve ਕਰਦੀ ਹੈ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਪਿਛਲੀਆਂ ਸਰਕਾਰਾਂ ਵਿੱਚ ਵੀ ਮੈਂ ਇਹ ਮੁੱਦਾ ਰੱਖਦਾ ਆਇਆ ਹਾਂ। ਪੰਜਾਬੀ ਸਾਡੀ ਮਾਂ ਬੋਲੀ ਹੈ। ਇਸ ਦਾ ਜਿੰਨਾ ਮਾਣ-ਸਤਿਕਾਰ ਕੀਤਾ ਜਾਵੇ ਤੇ ਇਸ ਤੇ ਜਿੰਨਾ ਮਾਣ ਕੀਤਾ ਜਾਵੇ ਉਹ ਘੱਟ ਹੈ। ਇਸ ਕਰਕੇ ਪੰਜਾਬ ਦੇ ਦਫਤਰਾਂ ਦੇ ਵਿੱਚ ਪੰਜਾਬੀ ਬੋਲੀ ਲਿਖੀ ਜਾਵੇ, ਪੜੀ ਜਾਵੇ, ਇਸ ਗੱਲ ਨੂੰ ਨਿਸ਼ਚਿਤ ਕਰਨ ਵਾਸਤੇ ਅਸੀਂ ਇਹ ਬਿਲ ਲੈ ਕੇ ਆਏ ਹਾਂ। ਇਸ ਤੋਂ ਇਲਾਵਾ ਅਸੀਂ ਪੰਜਾਬ ਦੇ ਸਾਰੇ ਸਕੂਲਾਂ ਦੇ ਵਿੱਚ ਚਾਹੇ ਉਹ ਸਰਕਾਰੀ ਹਨ ਚਾਹੇ ਪ੍ਰਾਈਵੇਟ ਹਨ, 10ਵੀਂ ਤੱਕ ਪੰਜਾਬੀ ਇੱਕ ਸਬਜੈਕਟ ਦੇ ਤੌਰ ਤੇ ਕੰਪਲਸਰੀ ਕਰਵਾਈ ਜਾਵੇ, ਇਸ ਤੇ ਵੀ ਅਸੀਂ ਕੰਮ ਕਰ ਰਹੇ ਹਾਂ। ਇਸ ਤੋਂ ਇਲਾਵਾ ਪੰਜਾਬ ਦੇ ਵਿੱਚ ਜਿੱਥੇ ਕਿਤੇ ਵੀ ਬੋਰਡ ਲੱਗਦਾ ਚਾਹੇ ਕੋਈ ਸਰਕਾਰੀ ਹੈ ਜਾਂ ਪ੍ਰਾਈਵੇਟ ਹੈ, ਪੰਜਾਬੀ ਭਾਸ਼ਾ ਸਭ ਤੋਂ ਉਪਰ ਲਿਖੀ ਜਾਵੇ ਤੇ ਉਸ ਤੋਂ ਬਾਅਦ ਚਾਹੇ ਹਿੰਦੀ, ਅੰਗਰੇਜ਼ੀ ਜਿਹੜੀ ਮਰਜ਼ੀ ਲਿਖੀ ਜਾਵੇ। ਸੋ ਅਸੀਂ ਪੰਜਾਬੀ ਨੂੰ ਮਾਣ ਅਤੇ ਪੰਜਾਬੀ ਦੇ ਮਾਣ ਵਧਾਉਣ ਲਈ ਸਮਰਪਿੱਤ ਹਾਂ। ਜਿਵੇਂ ਕਹਿੰਦੇ ਹਨ ਕਿ "ਉੱਚਾ ਕਰਕੇ ਮੈਂ ਜਾਵਾਂਗਾ ਜੱਗ ਤੇ ਨਾਮ ਪੰਜਾਬ ਦਾ"।

**ਉਚੇਰੀ ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਸਾਡੇ ਕੋਲ 23 ਜ਼ਿਲ੍ਹਿਆਂ ਵਿੱਚੋਂ 21 ਜ਼ਿਲ੍ਹਿਆਂ ਵਿੱਚ ਭਾਸ਼ਾ ਅਫਸਰ ਨਹੀਂ ਸਨ, ਅਸੀਂ 1-2 ਦਿਨਾਂ ਵਿੱਚ ਉਹ ਲਗਾ ਰਹੇ ਹਾਂ ਤਾਂ ਕਿ ਅਸੀਂ ਪੰਜਾਬੀ ਬੋਲੀ ਨੂੰ strengthen ਕਰ ਸਕੀਏ। ਇਸ ਦੇ ਲਈ ਬੋਰਡ ਵੀ ਬਣਾ ਰਹੇ ਹਾਂ ਤਾਂਕਿ implementation ਦੇ ਵਿੱਚ ਕਿਤੇ ਕਮੀ ਨਾ ਰਹਿ ਜਾਵੇ।

**ਮਾਨਯੋਗ ਸਪੀਕਰ:** ਤੁਸੀਂ ਇੱਕ ਕੰਮ ਇਹ ਵੀ ਜ਼ਰੂਰ ਕਰਵਾ ਦੇਣਾ ਕਿ district level ਤੇ ਲਾਇਬ੍ਰੇਰੀਆਂ ਵਿੱਚ ਜਿੰਨੀਆਂ ਕਿਤਾਬਾਂ ਨਹੀਂ ਹਨ, ਉਹ ਕਿਤਾਬਾਂ ਸਾਰੀਆਂ ਲਾਈਬ੍ਰੇਰੀਆਂ ਵਿੱਚ ਜ਼ਰੂਰ ਖਰੀਦ ਕੇ ਦੇ ਦੇਣਾ।

**ਉਚੇਰੀ ਸਿੱਖਿਆ ਮੰਤਰੀ :** ਸਰ, ਜ਼ਰੂਰ ਜੀ। ਉਸ ਦੇ ਵਿੱਚ ਜਿਹੜਾ ਸਾਡਾ ਭਾਸ਼ਾ ਵਿਭਾਗ ਹੈ ਅਸੀਂ ਉਸ ਨੂੰ ਆਈ.ਟੀ ਦੇ ਨਾਲ ਜੋੜ ਰਹੇ ਹਾਂ ਤਾਂਕਿ ਜਿਹੜੇ ਸਾਡੇ ਕੋਲ 300 ਸਾਲ ਪੁਰਾਣੇ ਖਰੜੇ ਹਨ, ਜਿਹੜੇ ਭਾਸ਼ਾ ਵਿਭਾਗ ਕੋਲ ਪਏ ਹਨ, ਉਨ੍ਹਾਂ ਨੂੰ ਪ੍ਰਿੰਟ ਕਰਵਾ ਕੇ ਆਈ.ਟੀ. ਦੇ ਦੁਆਰਾ ਅਸੀਂ ਹਰ ਬੱਚੇ ਤੱਕ ਪਹੁੰਚਾ ਸਕੀਏ। ਪਿੱਛੇ ਜਿਹੇ 1000 ਬੱਚਾ ਪੀ.ਸੀ.ਐਸ ਪੇਪਰਾਂ ਦੇ ਵਿੱਚ ਅਪੀਅਰ ਹੋਇਆ ਹੈ, ਉਸ ਦੇ ਵਿੱਚ 100

ਬੱਚਿਆਂ ਨੇ ਪੰਜਾਬੀ ਨੂੰ ਆਪਟ ਕੀਤਾ। 100 ਦੇ ਵਿੱਚੋਂ 90 ਬੱਚੇ ਪੰਜਾਬੀ ਦੇ ਵਿੱਚੋਂ ਫੇਲ ਹੋ ਗਏ ਹਨ। ਸੋ, ਇਸ ਦਾ ਮਤਲਬ ਇਹ ਹੋਇਆ ਕਿ ਪੰਜਾਬੀ ਦਾ ਥੱਲੜੇ ਲੈਵਲ ਤੇ ਬਹੁਤ ਹੀ ਮਾੜਾ ਹਾਲ ਹੈ। ਉਸ ਤੇ ਅਸੀਂ ਕੰਮ ਕਰਨਾ ਹੈ।

**ਮਾਨਯੋਗ ਸਪੀਕਰ:** ਮੇਰੀ ਤੁਹਾਨੂੰ ਪ੍ਰਾਰਥਨਾ ਇਹ ਹੈ ਕਿ ਡਿਸਟ੍ਰਿਕਟ ਲਾਇਬਰੇਰੀਆਂ ਵਿੱਚ ਕਿਤਾਬਾਂ ਦਾ ਕੈਟਾਲਾੱਗ ਬੜਾ ਲੰਮਾ ਹੁੰਦਾ ਹੈ। ਮੁਖਤਲਿਫ ਕਿਸਮ ਦੀਆਂ ਕਿਤਾਬਾਂ ਦਾ ਉਸ ਵਿੱਚ ਜ਼ਿਕਰ ਹੈ। ਪਰ ਮੌਕੇ ਤੇ ਲਾਇਬਰੇਰੀਆਂ ਵਿੱਚ ਕਿਤਾਬਾਂ ਨਹੀਂ ਮਿਲਦੀਆਂ ਹਨ। ਉਹ ਸਾਰੇ ਦਾ ਖਰੜਾ ਲੈ ਲੈਣਾ। ਪੰਜਾਬ ਵਿੱਚੋਂ ਸਾਰਾ ਡਾਟਾ ਇੱਕਠਾ ਕਰਕੇ ਜਿਹੜੀਆਂ ਜਿਹੜੀਆਂ ਕਿਤਾਬਾਂ ਨੂੰ reprint ਕਰਨ ਦੀ ਲੋੜ ਹੈ ਉਹ ਵੀ ਕਰਵਾ ਲੈਣਾ।

**ਉਚੇਰੀ ਸਿੱਖਿਆ ਮੰਤਰੀ :** ਹਾਂ ਜੀ, ਜ਼ਰੂਰ ਜੀ।

7.40 / ਤ.ਸ./ਰ.ਕ

**ਸ਼੍ਰੀ ਕੰਵਰ ਸੰਧੂ (ਖਰੜ)** : ਸਪੀਕਰ ਸਾਹਿਬ, ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ, ਜਿਹੜਾ ਕਿ ਪੰਜਾਬੀ ਲੈਂਗੁਏਜ ਵਾਸਤੇ ਚੁੱਕਿਆ ਜਾ ਰਿਹਾ ਹੈ। ਇਸ ਵਿੱਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬੀ ਲੈਂਗੁਏਜ ਦੀ ਡਿਵੈਲਪਮੈਂਟ, ਲੈਂਗੁਏਜ ਅਤੇ ਲਿਟਰੇਚਰ ਦੀ ਡਿਵੈਲਪਮੈਂਟ ਵਾਸਤੇ ਹੋਣਾ ਚਾਹੀਦਾ ਸੀ, ਉਹ ਨਹੀਂ ਹੋਇਆ। ਵੈਸੇ ਤਾਂ ਜਿਹੜਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਗਠਨ ਹੋਇਆ ਸੀ, ਉਸ ਦਾ ਮਕਸਦ ਹੀ ਸ਼ਾਇਦ ਪੰਜਾਬੀ ਲੈਂਗੁਏਜ ਨੂੰ ਪਰਮੋਟ ਕਰਨ ਦਾ ਸੀ। ਪਰ ਉਸ ਤੋਂ ਬਾਅਦ ਜਿਹੜਾ ਕੰਮ ਹੋਣਾ ਚਾਹੀਦਾ ਸੀ, ਪਰਾਪਰ ਜਿਹੋ ਜਿਹੀਆਂ ਡਿਕਸ਼ਨਰੀਜ਼ ਬਣਨੀਆਂ ਚਾਹੀਦੀਆਂ ਸਨ, ਕੁਝ ਡਿਕਸ਼ਨਰੀਜ਼ ਬਣੀਆਂ ਹਨ ਪਰ ਮੁਹਾਵਰਿਆਂ ਦੀ ਡਿਕਸ਼ਨਰੀਆਂ ਨਹੀਂ ਬਣੀਆਂ ਹਨ। ਮੇਰਾ ਖਿਆਲ ਹੈ ਕਿ ਜੇਕਰ ਆਪਾਂ ਅੰਗਰੇਜ਼ੀ ਲੈਂਗੁਏਜ ਦੇ ਹਿਸਾਬ ਨਾਲ ਕੰਪੇਅਰ ਕਰੀਏ ਤਾਂ ਪੰਜਾਬੀ ਲੈਂਗੁਏਜ ਿ;;ਤ ਤੀਰਗਵ ਰਿ ਰਵੀਕਗ ;ਅਪਚ਼ਪਕਤ। ਇਸੇ ਤਰ੍ਹਾਂ ਜਿਹੜੀ ਗੁਰਮੁੱਖੀ ਸਕ੍ਰਿਪਟ ਹੈ, ਸ਼ਾਹਮੁੱਖੀ ਪਾਕਿਸਤਾਨ ਦੀ ਸਕ੍ਰਿਪਟ ਹੈ, ਉਨ੍ਹਾਂ ਨਾਲ ਵੀ ਸੰਪਰਕ ਕੀਤਾ ਜਾਵੇ। ਅਸੀਂ ਕੁਝ ਨਾ ਕੁਝ ਉਨ੍ਹਾਂ ਤੋਂ ਸਿੱਖ ਸਕਦੇ ਹਾਂ ਅਤੇ ਅਸੀਂ ਉਨ੍ਹਾਂ ਨੂੰ ਵੀ ਕੁਝ ਨਾ ਕੁਝ ਦੇ ਸਕਦੇ ਹਾਂ। ਇਸ ਦੇ ਨਾਲ ਨਾਲ ਪੰਜਾਬ ਵਿੱਚ ਇੱਕ ਕਨੇਡਾ ਦੀ ਸੰਸਥਾ ਹੈ ਜਿਹੜੀ ਹਰ ਸਾਲ ਇੱਕ ਅਵਾਰਡ ਦਿੰਦੀ ਹੈ, ਜਿਸ ਦਾ ਨਾਂ ਹੁਣ ਮੈਨੂੰ ਯਾਦ ਨਹੀ ਹੈ। ਸਾਡੇ ਇੱਥੇ ਵੀ ਲੋੜ ਹੈ ਕਿ ਇਸ ਤਰ੍ਹਾਂ ਦਾ ਕੋਈ ਨਾ ਕੋਈ ਪੰਜਾਬ ਵਿੱਚ ਵੀ ਪੰਜਾਬੀ ਲਿਟਰੇਚਰ ਦਾ ਲਿਟਫੈਸਟ ਕਰਵਾਇਆ ਜਾਵੇ ਤਾਂ ਕਿ ਪੰਜਾਬੀ ਰਾਈਟਰਜ਼ ਨੂੰ ਹੋਰ ਇਨਕਰੇਜਮੈਂਟ ਮਿਲੇ।

**ਮਾਨਯੋਗ ਸਪੀਕਰ** : ਮੰਤਰੀ ਜੀ ਬਿਲ ਹਾਲੇ ਪੇਸ਼ ਨਹੀਂ ਹੋਇਆ। ਕਰ ਦਿਉ ਜ਼ਰਾ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ The Punjab Official Language (Amendmet) Bill, **2021** ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ The Punjab Official Language (Amendment) Bill, 2021, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ The Punjab Official Language (Amendment) Bill, 2021, ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## THE PUNJAB LEARNING OF PUNJABI AND OTHER LANGUAGES (AMENDMENT) BILL, 2021

**ਮਾਨਯੋਗ ਸਪੀਕਰ** : ਸਰਦਾਰ ਪਰਗਟ ਸਿੰਘ, ਸਿੱਖਿਆ ਮੰਤਰੀ ਜੀ ਬਿੱਲ ਪੇਸ਼ ਕਰਨ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ)** : ਸ਼੍ਰੀਮਾਨ ਜੀ, ਮੈਂ The Punjab Learning of Punjabi and Other Languages (Amendment) Bill, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ The Punjab Learning of Punjabi and Other Languages (Amendment) Bill, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ The Punjab Learning of Punjabi and Other Languages (Amendment) Bill, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ The Punjab Learning of Punjabi and Other Languages (Amendment) Bill, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ੍ਨ ਹੈ–

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ)** : ਸਪੀਕਰ ਸਾਹਿਬ, ਇਸ ਵਿੱਚ ਵੀ ਜਿਹੜੇ ਸਕੂਲਾਂ ਵਿੱਚ ਖਾਸ ਕਰਕੇ ਜਿਹੜੀ ਪੰਜਾਬੀ ਲਰਨਿੰਗ ਹੈ, ਉਸ ਦੇ ਸਬੰਧ ਵਿੱਚ ਅਮੈਂਡਮੈਂਟ ਹੈ। ਜਿਹੜੇ ਜੁਰਮਾਨੇ ਹਨ ਉਹ 25 ਹਜ਼ਾਰ ਤੋਂ 50 ਹਜ਼ਾਰ ਕੀਤਾ ਹੈ, 50 ਹਜ਼ਾਰ ਤੋਂ 1 ਲੱਖ ਕੀਤਾ ਹੈ। ਜੇ ਫਿਰ ਵੀ ਕੋਈ ਕੰਟਰੋਲ ਨਾ ਕਰੇ ਤਾਂ 1 ਲੱਖ ਤੋਂ 2 ਲੱਖ ਕੀਤਾ ਹੈ। ਪਰ ਇਸ ਵਿੱਚ ਜਿਹੜੇ ਖਾਸ ਕਰਕੇ ਪ੍ਰਾਈਵੇਟ ਸਕੂਲ ਹਨ, ਜਿਹੜੇ ਕਿ ਪੰਜਾਬੀ ਬੋਲਣ ਤੋਂ ਡਿਸਕਰੇਜ ਕਰਦੇ ਹਨ, ਉਸ ਵਿੱਚ ਵੀ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਨਾ ਕਰ ਸਕਣ। ਕਿਉਂਕਿ ਜਿਹੜਾ ਵੀ ਕੰਮ ਅਸੀਂ ਕਰ ਰਹੇ ਹਾਂ, ਉਸ ਵਿੱਚ ਪੰਜਾਬੀ ਭਾਸ਼ਾ ਨੂੰ ਬਣਦੀ ਮਹੱਤਤਾ ਦਿਵਾਈ ਜਾ ਸਕੇ।

ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹੈ –

ਕਿ The Punjab Learning of Punjabi and Other Languages (Amendment) Bill, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ The Punjab Learning of Punjabi and Other Languages (Amendment) Bill, 2021, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ The Punjab Learning of Punjabi and Other Languages (Amendment) Bill, 2021, ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

7.45 / ਮਹਿਕ/ਰ.ਕ

## THE PUNJAB AFFILIATED COLLEGES (SECURITY OF SERVICE) AMENDMENT BILL, 2021.

**ਮਾਨਯੋਗ ਸਪੀਕਰ:** ਸਰਦਾਰ ਪਰਗਟ ਸਿੰਘ, ਉਚੇਰੀ ਸਿੱਖਿਆ ਮੰਤਰੀ ਜੀ ਬਿਲ ਪੇਸ਼ ਕਰਨ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ)**: ਸ਼੍ਰੀਮਾਨ ਜੀ, ਮੈਂ ਦਿ ਪੰਜਾਬ ਐਫੀਲੀਏਟਿਡ ਕਾਲਜ (ਸਿਕਿਉਰਿਟੀ ਆਫ ਸਰਵਿਸ) ਸੋਧ ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਦਿ ਪੰਜਾਬ ਐਫੀਲੀਏਟਿਡ ਕਾਲਜ (ਸਿਕਿਉਰਿਟੀ ਆਫ ਸਰਵਿਸ) ਸੋਧ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਦਿ ਪੰਜਾਬ ਐਫੀਲੀਏਟਿਡ ਕਾਲਜ (ਸਿਕਿਉਰਿਟੀ ਆਫ ਸਰਵਿਸ) ਸੋਧ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੈ।

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਦਿ ਪੰਜਾਬ ਐਫੀਲੀਏਟਿਡ ਕਾਲਜ (ਸਿਕਿਉਰਿਟੀ ਆਫ ਸਰਵਿਸ) ਸੋਧ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 5**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 5 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮੁੱਖ ਮੰਤਰੀ:** ਸਪੀਕਰ ਸਾਹਿਬ, ਅੱਜ ਦਾ ਸੈਸ਼ਨ ਲਗਭਗ ਆਖਰੀ ਚਰਨਾਂ ਵਿੱਚ ਹੈ। ਵੈਸੇ ਤਾਂ ਮੈਂ ਤੁਹਾਡਾ ਧੰਨਵਾਦ ਕਰਨ ਲਈ ਖੜ੍ਹਾ ਹੋਇਆ ਹਾਂ ਪਰ ਉਸ ਤੋਂ ਪਹਿਲਾਂ ਮੈਂ ਇਸ ਬਿਲ ਤੇ ਵੀ ਗੱਲ ਕਰਨਾ ਚਾਹੁੰਦਾ ਹਾਂ

ਕਿ ਮੈਂ ਆਪ ਵੀ ਏਡਿਡ ਸਕੂਲ ਵਿੱਚ ਪੜ੍ਹਿਆ ਹਾਂ, ਪਹਿਲਾਂ ਪੰਜਵੀਂ ਤੱਕ ਸਰਕਾਰੀ ਸਕੂਲ ਵਿੱਚ ਪੜ੍ਹਿਆ ਹਾਂ, ਫਿਰ ਖਾਲਸਾ ਹਾਇਰ ਸੈਕੰਡਰੀ ਸਕੂਲ, ਖਰੜ ਏਡਿਡ ਸਕੂਲ ਸੀ, ਉਸ ਵਿੱਚ ਪੜ੍ਹਿਆ ਹਾਂ। ਪਿਛਲੀ ਸਰਕਾਰਾਂ ਨੇ ਜੋ 95% ਗ੍ਰਾਂਟ ਦਿੰਦੇ ਸਨ, ਉਸ ਵਿੱਚ ਇਹ ਕਰ ਦਿੱਤਾ ਹੈ ਕਿ ਜਿਹੜਾ ਰਿਟਾਇਰ ਹੋਈ ਜਾਂਦਾ ਹੈ, ਉਸ ਦੀ ਪੋਸਟ ਹੀ ਖਤਮ ਹੋਈ ਜਾਂਦੀ ਹੈ। ਉਸ ਨਾਲ ਇਹ ਸਕੂਲ ਅਲਟੀਮੇਟਲੀ ਖਤਮ ਹੋਈ ਜਾ ਰਹੇ ਹਨ। ਇਨ੍ਹਾਂ ਸਕੂਲਾਂ ਨੇ ਪੰਜਾਬ ਦੀ ਬਹੁਤ ਸੇਵਾ ਕੀਤੀ ਹੈ। ਸਾਡੇ ਖਰੜ ਵਿੱਚ ਖਾਲਸਾ ਸਕੂਲ ਹੈ, ਕੁਰਾਲੀ ਖਾਲਸਾ ਸਕੂਲ ਹੈ, ਚਮਕੌਰ ਸਾਹਿਬ ਖਾਲਸਾ ਸਕੂਲ ਹੈ। ਇਹ ਸਕੂਲ ਸਰਦਾਰ ਬਲਦੇਵ ਸਿੰਘ ਜੀ ਨੇ ਤੇ ਸਰਦਾਰ ਰਵੀ ਇੰਦਰ ਸਿੰਘ ਜੀ ਨੇ ਬਣਾਏ ਸੀ। ਮੇਰੇ ਵਰਗੇ ਕਿੰਨੇ ਹੀ ਬੱਚੇ ਉੱਥੋਂ ਪੜ੍ਹ ਕੇ ਨਿਕਲੇ ਹਨ। ਇਸ ਲਈ ਜਿੱਥੇ ਕਾਲਜਾਂ ਬਾਰੇ ਗੱਲ ਚਲਾਈ ਹੈ, ਇਹ ਤਾਂ ਸਿਰਫ ਉਨ੍ਹਾਂ ਦੇ ਟੀਚਰਾਂ ਦੀ ਗੱਲ ਹੈ, ਇਸੇ ਤਰ੍ਹਾਂ ਅਸੀਂ ਸਕੂਲ ਤੇ ਵੀ ਲਿਆਵਾਂਗੇ ਤੇ ਇਨ੍ਹਾਂ ਸਕੂਲਾਂ ਨੂੰ ਜਿਹੜੇ 500-550 ਦੇ ਲਗਭਗ ਹਨ ਇਨ੍ਹਾਂ ਦੀ ਰਿਵਾਈਵਲ ਔਰ ਸਰਵਾਈਵਲ ਵਾਸਤੇ ਅਸੀਂ ਛੇਤੀ ਹੀ ਇੱਕ ਪਾਲਿਸੀ ਲੈ ਕੇ ਆਵਾਂਗੇ ਤਾਂ ਕਿ ਸਕੂਲ ਉਸੇ ਤਰ੍ਹਾਂ ਕਾਮਯਾਬ ਹੋ ਸਕਣ।

7.50 / ਸ.ਸ./ਮ.ਸ

ਇੱਕ ਮੇਰੀ ਭੈਣ ਜੀ ਨੇ ਕਿਹਾ ਹੈ ਕਿ ਉੱਥੇ ਹੱਜ ਦਾ ਭਵਨ ਬਣਾਇਆ ਜਾਵੇ, ਅਸੀਂ 10 ਕਰੋੜ ਰੁਪਏ ਦੀ ਲਾਗਤ ਨਾਲ ਬਣਾਵਾਂਗੇ। ਭੈਣ ਜੀ, ਉਹ ਬਹੁਤ ਵਧੀਆ ਬਣੇਗਾ। ਇਸੇ ਤਰ੍ਹਾਂ ਰੰਧਾਵਾ ਸਾਹਿਬ ਨੇ ਮੈਨੂੰ ਕ੍ਰਿਸ਼ਚਨ ਵਾਸਤੇ ਇੱਕ ਬਣਾਉਣ ਲਈ ਕਿਹਾ ਹੈ, ਉਸ ਵਾਸਤੇ ਵੀ ਅਸੀਂ 10 ਕਰੋੜ ਰੁਪਿਆ ਕਰ ਦੇਵਾਂਗੇ।

**ਮਾਨਯੋਗ ਸਪੀਕਰ:** ਇੱਕ ਖਾਟੀ ਦੇ ਵਿੱਚ ਬ੍ਰਾਹਮਣ ਦਾ ਵੀ ਬੜਾ ਪੁਰਾਣਾ ਸਥਾਨ ਹੈ।

**ਮੁੱਖ ਮੰਤਰੀ:** ਕਿੱਥੇ ਹੈ ਜੀ?

**ਮਾਨਯੋਗ ਸਪੀਕਰ:** ਖਾਟੀ ਜਗ੍ਹਾ ਫਗਵਾੜੇ ਦੇ ਨਾਲ ਹੈ।

**ਮੁੱਖ ਮੰਤਰੀ:** ਉਨ੍ਹਾਂ ਨੇ ਵੈਸੇ ਮੈਨੂੰ 28 ਤਾਰੀਖ ਨੂੰ ਬੁਲਾਇਆ ਹੈ। ਮੈਂ ਵੈਸੇ ਉੱਥੇ ਪੈਸੇ ਅਨਾਊਂਸ ਕਰਨੇ ਸੀ ਪਰ ਤੁਹਾਡੇ ਆਸ਼ੀਰਵਾਦ ਦੇ ਨਾਲ, ਤੁਹਾਡੇ ਕਹਿਣ ਤੇ ਮੈਂ ਇੱਥੇ ਅੱਜ ਹੀ ਅਨਾਊਂਸ ਕਰ ਦਿੰਦਾ ਹਾਂ ਕਿ ਅਸੀਂ 10 ਕਰੋੜ ਰੁਪਿਆ ਦਾ ਖਰਚਾ ਕਰਾਂਗੇ।

**Mr. Speaker:** Very good.

**ਠੇਕੇਦਾਰ ਮਦਨ ਲਾਲ ਜਲਾਲਪੁਰ:** ਇੱਕ ਸ਼ਹੀਦ ਸਰਦਾਰ ਊਧਮ ਸਿੰਘ ਜੀ ਦੀ ਚੇਅਰ ਹੈ। ਉਸ ਬਾਰੇ ਕਈ ਵਾਰ ਐਲਾਨ ਕਰ ਚੁੱਕੇ ਹਨ ਪਰ ਉਸ ਦੇ ਪੈਸੇ ਨਹੀਂ ਦਿੱਤੇ ਗਏ ਅਤੇ ਨਾ ਉਹ ਸ਼ੁਰੂ ਹੋਈ ਹੈ।

**ਮੁੱਖ ਮੰਤਰੀ:** ਕਿਹੜੀ ਹੈ ਜੀ?

**ਠੇਕੇਦਾਰ ਮਦਨ ਲਾਲ ਜਲਾਲਪੁਰ:** ਸ਼ਹੀਦ ਊਧਮ ਸਿੰਘ ਜੀ ਦੀ ਚੇਅਰ ਸੀ, ਵਿੱਤ ਮੰਤਰੀ ਜੀ ਨੇ ਦੋ ਵਾਰ ਬਜਟ ਵਿੱਚ ਲਿਆਂਦਾ, ਦੋ ਵਾਰ ਸੈਸ਼ਨ ਵਿਚ ਬੋਲੇ ਪਰ ਉਹ ਅਜੇ ਤੱਕ ਸ਼ੁਰੂ ਨਹੀਂ ਹੋਈ।

**ਮੁੱਖ ਮੰਤਰੀ:** ਜ਼ਰੂਰ ਹੋਣੀ ਹੈ। ਇੱਕ ਬਾਬਾ ਮੱਖਣ ਸ਼ਾਹ ਲੁਭਾਣਾ ਜੀ ਵੀ ਚੇਅਰ ਸਥਾਪਿਤ ਕਰਨੀ ਹੈ। ਸਪੀਕਰ ਸਾਹਿਬ, ਮੈਂ ਅਖੀਰ ਦੇ ਵਿੱਚ ਆਪ ਜੀ ਦਾ ਧੰਨਵਾਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਸਪੀਕਰ ਦੀ ਚੇਅਰ ਬਹੁਤ ਔਖਾ ਕੰਮ ਹੈ ਅਤੇ ਬਹੁਤ ਹੀ ਆਨਰੇਬਲ ਚੇਅਰ ਹੈ। ਇਸ ਤੋਂ ਉੱਪਰ ਕੋਈ ਕਿਸੇ ਨੂੰ ਮਾਣ ਮਿਲ ਨਹੀਂ ਸਕਦਾ ਜੋ ਪ੍ਰਮਾਤਮਾ ਨੇ ਤੁਹਾਨੂੰ ਦਿੱਤਾ ਹੈ। ਤੁਸੀਂ ਸਾਡੇ ਪਿਛਲੇ ਪੌਣੇ ਪੰਜ ਸਾਲ ਤੋਂ ਸਪੀਕਰ ਰਹੇ ਹੋ, ਬਹੁਤ ਅੱਛੇ ਤਰੀਕੇ ਨਾਲ ਤੁਸੀਂ ਪੰਜਾਬ ਵਿਧਾਨ ਸਭਾ ਦਾ ਇਹ ਸਦਨ ਚਲਾਇਆ ਹੈ। ਸਾਰਿਆਂ ਨੂੰ ਬਰਾਬਰ ਦੇ ਮੌਕੇ ਦਿੱਤੇ ਗਏ। ਮੈਨੂੰ ਇਸ ਕਰਕੇ ਤੁਹਾਡੇ ਤੇ ਜ਼ਿਆਦਾ ਮਾਣ ਤੇ ਖੁਸ਼ੀ ਹੋ ਰਹੀ ਹੈ ਕਿ ਤੁਸੀਂ ਮੇਰੇ ਜ਼ਿਲ੍ਹੇ ਦੇ ਹੋ, ਮੇਰੇ ਵੱਡੇ ਭਾਈ ਵੀ ਹੋ। ਸੋ, ਮੈਂ ਪੂਰੇ ਸਦਨ ਵੱਲੋਂ ਹੀ ਆਪ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਪੰਜ ਸਾਲ ਦੇ ਵਿੱਚ ਬਹੁਤ ਹੀ ਵਧੀਆ ਤਰੀਕੇ ਦੇ ਨਾਲ ਇਹ ਸੇਵਾ ਨਿਭਾਈ ਹੈ। ਇਸ ਦੇ ਨਾਲ-ਨਾਲ ਮੈਨੂੰ ਮਾਣ ਵੀ ਹੈ ਤੇ ਤੁਹਾਨੂੰ ਵਧਾਈ ਵੀ ਦਿੰਦਾ ਹਾਂ, ਤੁਹਾਡੇ ਪਰਿਵਾਰ ਤੇ ਤੁਹਾਡੀ ਕੰਸਟੀਚਿਊਐਂਸੀ ਨੂੰ ਵੀ ਬਹੁਤ ਵਧਾਈ ਕਿ ਤੁਸੀਂ ਇਹ ਗੌਰਵਮਈ ਇਤਿਹਾਸ ਪੈਦਾ ਕੀਤਾ ਹੈ। ਤੁਸੀਂ ਇੱਕ ਬਹੁਤ ਹੀ ਵਧੀਆ ਅਤੇ ਸਾਰਿਆਂ ਦਾ ਹਰਮਨ ਪਿਆਰਾ ਸਪੀਕਰ ਹੋ ਕੇ ਵਿਚਰੇ ਹੋ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਕਿਰਤ ਮੰਤਰੀ (ਸਰਦਾਰ ਸੰਗਤ ਸਿੰਘ ਗਿਲਜੀਆਂ) :** ਮੈਂ ਇੱਕ ਮਿੰਟ ਲੈਣਾ ਹੈ। ਮੈਂ ਸੀ.ਐਮ. ਸਾਹਿਬ ਦਾ ਬਹੁਤ ਧੰਨਵਾਦੀ ਹਾਂ। ਸੀ.ਐਮ. ਸਾਹਿਬ ਨੇ ਬਾਬਾ ਮੱਖਣ ਸ਼ਾਹ ਲੁਭਾਣਾ ਭਵਨ ਦੀ ਚੇਅਰ ਸਥਾਪਿਤ ਕਰਨੀ ਹੈ, ਇਹ ਕਿੱਥੇ ਲਗਾਓਗੇ? ਮੈਨੂੰ ਇਸ ਬਾਰੇ ਵੇਰਵਾ ਦੇ ਦਿਉ। ਇਹ ਯੂਨੀਵਰਸਿਟੀ ਲਗਾਓਗੇ ਜਾਂ ਇੱਥੇ ਸਾਡਾ ਭਵਨ ਚੰਡੀਗੜ੍ਹ ਵਿਖੇ ਬਣਿਆ ਹੋਇਆ ਹੈ। ਕੀ ਇਸ ਨੂੰ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਲਗਾ ਰਹੇ ਹੋ ? ਅੱਗੇ ਵੀ ਸੰਤ ਵਰਿਆਮ ਸਿੰਘ ਜੀ ਦੀ ਵੀ ਉੱਥੇ ਲੱਗੀ ਹੈ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਪਰਗਟ ਸਿੰਘ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਸਬੰਧਿਤ ਕਾਲਜਿਜ਼ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਸਬੰਧਿਤ ਕਾਲਜਿਜ਼ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਸਬੰਧਿਤ ਕਾਲਜਿਜ਼ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**-----**

***7.55* / ਮ.ਰ./ਮ.ਸ਼**

## THE PUNJAB ONE-TIME VOLUNTARY DISCLOSURE AND SETTLEMENT OF BUILDING CONSTRUCTED IN VIOLATIONS OF THE BUILDINGS BYE-LAWS BILL, 2021

**ਮਾਨਯੋਗ ਸਪੀਕਰ:** ਸ਼੍ਰੀ ਬ੍ਰਹਮ ਮਹਿੰਦਰਾ, ਸਥਾਨਕ ਸਰਕਾਰ ਮੰਤਰੀ ਜੀ ਬਿਲ ਪੇਸ਼ ਕਰਨ।

**ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ਼੍ਰੀਮਾਨ ਜੀ, ਮੈਂ ਦੀ ਪੰਜਾਬ ਵੰਨ-ਟਾਈਮ ਵਾਲੰਟਰੀ ਡਿਸਕਲੋਜ਼ਰ ਐਂਡ ਸੈਟਲਮੈਂਟ ਆਫ ਬਿਲਡਿੰਗ ਕਨਸਟਰੱਕਟਡ ਇਨ ਵਾਇਲੇਸ਼ਨ ਆਫ ਦਿ ਬਿਲਡਿੰਗਜ਼ ਬਾਇ-ਲਾਜ਼ ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਦੀ ਪੰਜਾਬ ਵੰਨ-ਟਾਈਮ ਵਾਲੰਟਰੀ ਡਿਸਕਲੋਜ਼ਰ ਐਂਡ ਸੈਟਲਮੈਂਟ ਆਫ ਬਿਲਡਿੰਗ ਕਨਸਟਰੱਕਟਡ ਇਨ ਵਾਇਲੇਸ਼ਨ ਆਫ ਦਿ ਬਿਲਡਿੰਗਜ਼ ਬਾਇ-ਲਾਜ਼ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਦੀ ਪੰਜਾਬ ਵੰਨ-ਟਾਈਮ ਵਾਲੰਟਰੀ ਡਿਸਕਲੋਜ਼ਰ ਐਂਡ ਸੈਟਲਮੈਂਟ ਆਫ ਬਿਲਡਿੰਗ ਕਨਸਟਰੱਕਟਡ ਇਨ ਵਾਇਲੇਸ਼ਨ ਆਫ ਦਿ ਬਿਲਡਿੰਗਜ਼ ਬਾਇ-ਲਾਜ਼ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੈ।

ਹਾਂ ਜੀ, ਭਾਰਤ ਭੂਸ਼ਣ ਆਸ਼ੂ **ਜੀ।**

**ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ (ਸ਼੍ਰੀ ਭਾਰਤ ਭੂਸ਼ਣ ਆਸ਼ੂ):** ਸਪੀਕਰ ਸਾਹਿਬ, ਜਿਹੜੀ ਅੱਜ ਓ.ਟੀ.ਐਸ. ਸਕੀਮ ਸਥਾਨਕ ਸਰਕਾਰ ਮੰਤਰੀ ਸਾਹਿਬ ਲੈ ਕੇ ਆਏ ਹਨ, ਉਸ ਦੇ ਲਈ ਮੈਂ ਇਸ ਸਰਕਾਰ ਦਾ, ਕੈਬਨਿਟ ਦਾ ਅਤੇ ਇਸ ਹਾਊਸ ਦਾ ਧੰਨਵਾਦ ਕਰਦਾ ਹਾਂ। ਪਹਿਲੀ ਵਾਰ ਅਰਬਨ ਏਰੀਏ ਵਾਸਤੇ ਪਿਛਲੇ ਦਿਨਾਂ ਵਿੱਚ ਜੋ ਕੁਝ ਸੋਚਿਆ ਗਿਆ ਹੈ, ਉਹ ਵਾਕਿਆ ਹੀ ਕਾਬਲੇ-ਤਾਰੀਫ ਹੈ ਅਤੇ ਅਸੀਂ ਵੀ ਸਰਕਾਰ ਬਣਾਉਣ ਵਿੱਚ ਕਿਤੇ ਨਾ ਕਿਤੇ ਰੋਲ ਪਲੇਅ ਕਰਦੇ ਹਾਂ ਅਤੇ ਕਿਤੇ ਨਾ ਕਿਤੇ ਸਾਡੀ ਵੀ ਸੁਣਵਾਈ ਹੋਈ ਹੈ। ਚਾਹੇ ਇੰਡਸਟਰੀ ਵਾਸਤੇ ਅਨਾਊਂਸਮੈਂਟਾਂ ਹੋਈਆਂ, ਇੰਸਟੀਚਿਊਸ਼ਨਲ ਟੈਕਸ ਰੱਦ ਕੀਤੇ ਗਏ ਜਾਂ ਵੈਟ ਦੇ ਫੈਸਲੇ ਕੀਤੇ ਗਏ। ਅੱਜ ਇਹ ਓ.ਟੀ.ਐਸ. ਪਾਸ ਹੋਣ ਜਾ ਰਹੀ ਹੈ। ਜਿਹੜੀ ਸਿੱਧੂ ਸਾਹਿਬ ਦੇ ਟਾਈਮ

ਓ.ਟੀ.ਐਸ. ਹੋਈ ਸੀ, ਉਸ ਵਿੱਚ ਸੋਧਾਂ ਕਰਕੇ, ਇਸ ਦਾ ਏਰੀਆ ਵੀ ਵਧਾਇਆ ਗਿਆ ਹੈ ਔਰ ਉਸ ਦੇ ਰੇਟ ਵੀ ਘਟਾਏ ਗਏ ਹਨ ਅਤੇ ਅੱਗੇ ਨਾਲੋਂ ਆਸਾਨ ਵੀ ਕੀਤੀ ਗਈ ਹੈ। ਇਸ ਦੇ ਨਾਲ-ਨਾਲ ਜਿਹੜੇ ਪਾਣੀ ਦੇ ਫੈਸਲੇ ਰੂਰਲ ਅਤੇ ਸ਼ਹਿਰੀ ਏਰੀਏ ਦੇ ਹੱਕ ਵਿੱਚ ਕੀਤੇ ਗਏ ਹਨ, ਉਸ ਲਈ ਮੈਂ ਖਾਸ ਤੌਰ ਤੇ ਸੀ.ਐਮ. ਸਾਹਿਬ ਅਤੇ ਸਥਾਨਕ ਸਰਕਾਰ ਮੰਤਰੀ ਸਾਹਿਬ, ਐਫ.ਐਮ. ਸਾਹਿਬ, ਸਾਰੀ ਕੈਬਨਿਟ ਦਾ ਅਤੇ ਸਾਰੇ ਹਾਊਸ ਦਾ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਦਿ ਪੰਜਾਬ ਵੰਨ-ਟਾਈਮ ਵਾਲੰਟਰੀ ਡਿਸਕਲੋਜ਼ਰ ਐਂਡ ਸੈਟਲਮੈਂਟ ਆਫ ਬਿਲਡਿੰਗ ਕਨਸਟਰੱਕਟਡ ਇਨ ਵਾਇਲੇਸ਼ਨ ਆਫ ਦੀ ਬਿਲਡਿੰਗਜ਼ ਬਾਇ-ਲਾਅਜ਼ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ 2, 3 ਅਤੇ 4**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ 2, 3 ਅਤੇ 4 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 12**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ ਲੈ ਕੇ 12 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 12 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)**: ਸਪੀਕਰ ਸਾਹਿਬ, ਇਹ ਜਿਹੜੀ ਓ.ਟੀ.ਐਸ. ਸਕੀਮ ਲਿਆਂਦੀ ਹੈ, ਇਸ ਦੀ ਬੜੀ ਸਖਤ ਜ਼ਰੂਰਤ ਸੀ। ਪਿਛਲੇ ਕਈ ਸਾਲਾਂ ਤੋਂ ਸ਼ਹਿਰਾਂ ਦੇ ਵਿੱਚ ਕੁਝ ਐਸੀਆਂ ਕੰਸਟਰੱਕਸ਼ਨਜ਼ ਹੋ ਗਈਆਂ ਸਨ, ਜੋ ਬਾਇ-ਲਾਅਜ਼ ਦੇ ਵਿਰੁੱਧ ਸਨ ਔਰ ਇਸ ਨਾਲ ਲੋਕਾਂ ਦੇ ਵਿੱਚ ਵੀ ਇੱਕ in-security ਰਹਿੰਦੀ ਸੀ ਕਿ ਕਿਸੇ ਵੇਲੇ ਵੀ ਸਾਡੀ ਬਿਲਡਿੰਗ ਡੀਮੋਲਿਸ਼ ਕੀਤੀ ਜਾ ਸਕਦੀ ਹੈ ਜਾਂ ਸਾਡੀ ਬਿਲਡਿੰਗ ਨੂੰ ਸੀਲਿੰਗ ਲੱਗ ਸਕਦੀ ਹੈ। ਇਸ ਦੀ ਬੜੀ ਜ਼ਰੂਰਤ ਸੀ। ਇਸ ਵਿੱਚ ਦੇਖਣ ਨੂੰ ਆਇਆ ਕਿ ਜਿਹੜੀਆਂ ਪਿਛਲੀਆਂ ਪਾਲਿਸੀਆਂ ਸਨ, ਉਨ੍ਹਾਂ ਦੇ ਵਿੱਚ ਜੋ ਸੈਟਲਮੈਂਟ ਦੇ ਰੇਟ ਸਨ, ਉਹ ਕਾਫੀ ਜ਼ਿਆਦਾ ਸਨ, ਚਾਹੇ ਉਹ ਮਿਊਂਸਪੈਲਿਟੀਜ਼ ਸਨ, ਚਾਹੇ ਉਹ ਇੰਮਪਰੂਵਮੈਂਟਸ ਸਨ ਅਤੇ ਚਾਹੇ ਕਾਰਪੋਰੇਸ਼ਨਾਂ ਸਨ, ਕੈਬਨਿਟ ਵਿੱਚ ਐਫ.ਐਮ. ਸਾਹਿਬ ਨਾਲ ਡਿਸਕਸ ਕਰਕੇ, ਸਾਰਾ ਰੇਟ ਘਟਾ ਕੇ ਇਸ ਨੂੰ ਬੜਾ people friendly ਲੈ ਕੇ ਆਏ ਹਾਂ ਤਾਂ ਕਿ ਇਸ ਦੇ ਨਾਲ ਉਹ ਲੋਕ ਵੀ ਇਸ ਗੱਲ ਨੂੰ ਫੀਲ ਕਰਨ ਕਿ ਉਨ੍ਹਾਂ ਦੀਆਂ ਦੁਕਾਨਾਂ ਅਤੇ ਬਿਲਡਿੰਗਾਂ ਲਈ ਠੀਕ ਹੋ ਰਿਹਾ ਹੈ ਔਰ ਸਰਕਾਰ ਨੂੰ ਜਿਹੜੇ ਵਨ ਟਾਈਮ ਸਕੀਮ ਦੇ ਪੈਸੇ ਆਉਣੇ ਹਨ, ਉਸ ਨਾਲ ਜਿਹੜਾ ਸਾਡਾ ਰੈਵੇਨਿਯੂ ਹੈ, ਉਹ ਬਹੁਤ ਜ਼ਿਆਦਾ ਆਵੇਗਾ। ਇਸ ਕਰਕੇ ਇਹ ਸਕੀਮ ਲਿਆਂਦੀ ਗਈ ਹੈ।

ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਦਿ ਪੰਜਾਬ ਵੰਨ-ਟਾਈਮ ਵਾਲੰਟਰੀ ਡਿਸਕਲੋਜ਼ਰ ਐਂਡ ਸੈਟਲਮੈਂਟ ਆਫ ਬਿਲਡਿੰਗ ਕਨਸਟਰੱਕਟਡ ਇਨ ਵਾਇਲੇਸ਼ਨ ਆਫ ਦੀ ਬਿਲਡਿੰਗਜ਼ ਬਾਇ-ਲਾਅਜ਼ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿਦਿ ਪੰਜਾਬ ਵੰਨ-ਟਾਈਮ ਵਾਲੰਟਰੀ ਡਿਸਕਲੋਜ਼ਰ ਐਂਡ ਸੈਟਲਮੈਂਟ ਆਫ ਬਿਲਡਿੰਗ ਕਨਸਟਰੱਕਟਡ ਇਨ ਵਾਇਲੇਸ਼ਨ ਆਫ ਦੀ ਬਿਲਡਿੰਗਜ਼ ਬਾਇ-ਲਾਅਜ਼ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਦਿ ਪੰਜਾਬ ਵੰਨ-ਟਾਈਮ ਵਾਲੰਟਰੀ ਡਿਸਕਲੋਜ਼ਰ ਐਂਡ ਸੈਟਲਮੈਂਟ ਆਫ ਬਿਲਡਿੰਗ ਕਨਸਟਰੱਕਟਡ ਇਨ ਵਾਇਲੇਸ਼ਨ ਆਫ ਦੀ ਬਿਲਡਿੰਗਜ਼ ਬਾਇ-ਲਾਅਜ਼ ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**8.00 /ਗ.ਕ./ਸ਼.ਜ਼**

**ਮੁੱਖ ਮੰਤਰੀ:** ਮਾਨਯੋਗ ਡਿਪਟੀ ਸਪੀਕਰ ਸਾਹਿਬ ਇੱਥੇ ਨਹੀਂ ਹਨ ਪਰ ਮੈਂ ਉਨ੍ਹਾਂ ਦਾ ਵੀ ਧੰਨਵਾਦ ਰਿਕਾਰਡ ਤੇ ਲਿਆਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਵੀ ਪੰਜ ਸਾਲ ਬਹੁਤ ਸੇਵਾ ਕੀਤੀ ਹੈ ਅਤੇ ਬਹੁਤ ਚੰਗਾ ਰੋਲ ਨਿਭਾਇਆ। ਇਸੇ ਤਰ੍ਹਾਂ ਤੁਹਾਡੇ ਸਾਰੇ ਸਟਾਫ ਦਾ ਵੀ ਧੰਨਵਾਦ ਹੈ। ਸੈਕਟਰੀ, ਪੰਜਾਬ ਵਿਧਾਨ ਸਭਾ ਦਾ ਵੀ ਧੰਨਵਾਦ ਹੈ। ਸਾਰੇ ਅਫਸਰ ਸਾਹਿਬਾਨ ਦਾ ਵੀ ਮੈਂ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਸਭ ਕੁਝ ਬਹੁਤ ਚੰਗੇ ਤਰੀਕੇ ਨਾਲ ਹੋਇਆ ਹੈ।

**Mr. Speaker:** Thank you.

## THE PUNJAB PROTECTION AND REGULARISATION OF CONTRACTUAL EMPLOYEES BILL, 2021

**ਮਾਨਯੋਗ ਸਪੀਕਰ** : ਮੁੱਖ ਮੰਤਰੀ ਜੀ, ਬਿਲ ਪੇਸ਼ ਕਰਨ।

**ਮੁੱਖ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸ਼੍ਰੀਮਾਨ ਜੀ, ਮੈਂ ਦਿ ਪੰਜਾਬ ਪ੍ਰੋਟੈਕਸ਼ਨ ਐਂਡ ਰੈਗੁਲੈਰਾਈਜੇਸ਼ਨ ਆਫ ਕੰਟਰੈਕਚੁਅਲ ਇੰਪਲਾਇਜ਼ ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਦਿ ਪੰਜਾਬ ਪ੍ਰੋਟੈਕਸ਼ਨ ਐਂਡ ਰੈਗੁਲੈਰਾਈਜੇਸ਼ਨ ਆਫ ਕੰਟਰੈਕਚੂਅਲ ਇੰਪਲਾਇਜ਼ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦਿ ਪੰਜਾਬ ਪ੍ਰੋਟੈਕਸ਼ਨ ਐਂਡ ਰੈਗੁਲੈਰਾਈਜੇਸ਼ਨ ਆਫ ਕੰਟਰੈਕਚੂਅਲ ਇੰਪਲਾਇਜ਼ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਦਿ ਪੰਜਾਬ ਪ੍ਰੋਟੈਕਸ਼ਨ ਐਂਡ ਰੈਗੁਲੈਰਾਈਜੇਸ਼ਨ ਆਫ ਕੰਟਰੈਕਚੂਅਲ ਇੰਪਲਾਇਜ਼ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 14**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 14 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 14 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹੈ -

ਕਿ ਪੰਜਾਬ ਪ੍ਰੋਟੈਕਸ਼ਨ ਐਂਡ ਰੈਗੁਲੈਰਾਈਜੇਸ਼ਨ ਆਫ ਕੰਟਰੈਕਚੂਅਲ ਇੰਪਲਾਇਜ਼ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਇਸ ਬਿਲ ਨੂੰ ਪਾਸ ਵੀ ਕਰਨ ਲੱਗੇ ਹਾਂ ਤੇ ਮੈਂ ਤੁਹਾਨੂੰ ਵਧਾਈ ਵੀ ਦਿੰਦਾ ਹਾਂ ਕਿ ਤੁਸੀਂ ਪੰਜਾਬੀਆਂ ਦਾ ਬਹੁਤ ਵੱਡਾ ਕੰਮ ਕੀਤਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਪ੍ਰੋਟੈਕਸ਼ਨ ਐਂਡ ਰੈਗੁਲੈਰਾਈਜੇਸ਼ਨ ਆਫ ਕੰਟਰੈਕਚੂਅਲ ਇੰਪਲਾਇਜ਼ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼੍ਨ ਹੈ –

ਕਿ ਪੰਜਾਬ ਪ੍ਰੋਟੈਕਸ਼ਨ ਐਂਡ ਰੈਗੁਲੈਰਾਈਜੇਸ਼ਨ ਆਫ ਕੰਟਰੈਕਚੂਅਲ ਇੰਪਲਾਇਜ਼ ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## THE PUNJAB FRUIT NURSERIES (AMENDMENT) BILL, 2021

**ਮਾਨਯੋਗ ਸਪੀਕਰ** : ਮੰਤਰੀ ਜੀ, ਬਿਲ ਪੇਸ਼ ਕਰਨ।

**ਨਵ ਤੇ ਨਵਿਆਣਯੋਗ ਊਰਜਾ ਸਰੋਤ ਮੰਤਰੀ (ਡਾ. ਰਾਜ ਕੁਮਾਰ ਵੇਰਕਾ)** : ਸ਼੍ਰੀਮਾਨ ਜੀ, ਮੈਂ ਦਿ ਪੰਜਾਬ ਫਰੂਟ ਨਰਸਰੀਜ਼ (ਸੋਧਨਾ), 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਦਿ ਪੰਜਾਬ ਫਰੂਟ ਨਰਸਰੀਜ਼ (ਸੋਧਨਾ), 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦਿ ਪੰਜਾਬ ਫਰੂਟ ਨਰਸਰੀਜ਼ (ਸੋਧਨਾ), 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼੍ਨ ਹੈ –

ਕਿ ਦਿ ਪੰਜਾਬ ਫਰੂਟ ਨਰਸਰੀਜ਼ (ਸੋਧਨਾ), 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 14**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 14 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 14 ਬਿੱਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਪ੍ਰਵਾਨ ਹੋਇਆ।***

8.05 / ਰੱਜੀ/ਸ਼.ਜ਼

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਨਵ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਡਾਕਟਰ ਰਾਜ ਕੁਮਾਰ ਵੇਰਕਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਦਿ ਪੰਜਾਬ ਫਰੂਟ ਨਰਸਰੀਜ਼ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦਿ ਪੰਜਾਬ ਫਰੂਟ ਨਰਸਰੀਜ਼ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਦਿ ਪੰਜਾਬ ਫਰੂਟ ਨਰਸਰੀਜ਼ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

--------

**THE PUNJAB FISCAL RESPONSIBILITY AND BUDGET MANAGEMENT (SENCOND AMENDMENT) BILL, 2021**

**ਮਾਨਯੋਗ ਸਪੀਕਰ** : ਵਿੱਤ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਬਿਲ ਪੇਸ਼ ਕਰਨ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਦਿ ਪੰਜਾਬ ਫਿਸਕਲ ਰਿਸਪਾਂਸੀਬਿਲਟੀ ਐਂਡ ਬਜਟ ਮੈਨੇਜਮੈਂਟ (ਸੈਕਿੰਡ ਅਮੈਂਡਮੈਂਟ) ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਦਿ ਪੰਜਾਬ ਫਿਸਕਲ ਰਿਸਪਾਂਸੀਬਿਲਟੀ ਐਂਡ ਬਜਟ ਮੈਨੇਜਮੈਂਟ (ਸੈਕਿੰਡ ਅਮੈਂਡਮੈਂਟ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦਿ ਪੰਜਾਬ ਫਿਸਕਲ ਰਿਸਪਾਂਸੀਬਿਲਟੀ ਐਂਡ ਬਜਟ ਮੈਨੇਜਮੈਂਟ (ਸੈਕਿੰਡ ਅਮੈਂਡਮੈਂਟ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਦਿ ਪੰਜਾਬ ਫਿਸਕਲ ਰਿਸਪਾਂਸੀਬਿਲਟੀ ਐਂਡ ਬਜਟ ਮੈਨੇਜਮੈਂਟ (ਸੈਕਿੰਡ ਅਮੈਂਡਮੈਂਟ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹੈ –

ਕਿ ਦਿ ਪੰਜਾਬ ਫਿਸਕਲ ਰਿਸਪਾਂਸੀਬਿਲਟੀ ਐਂਡ ਬਜਟ ਮੈਨੇਜਮੈਂਟ (ਸੈਕਿੰਡ ਅਮੈਂਡਮੈਂਟ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦਿ ਪੰਜਾਬ ਫਿਸਕਲ ਰਿਸਪਾਂਸੀਬਿਲਟੀ ਐਂਡ ਬਜਟ ਮੈਨੇਜਮੈਂਟ (ਸੈਕਿੰਡ ਅਮੈਂਡਮੈਂਟ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਦਿ ਪੰਜਾਬ ਫਿਸਕਲ ਰਿਸਪਾਂਸੀਬਿਲਟੀ ਐਂਡ ਬਜਟ ਮੈਨੇਜਮੈਂਟ (ਸੈਕਿੰਡ ਅਮੈਂਡਮੈਂਟ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**–––––––**

**ਮਾਨਯੋਗ ਸਪੀਕਰ :** ਇਸ ਸਮਾਗਮ ਤੋਂ ਪਹਿਲਾਂ 15ਵੀਂ ਵਿਧਾਨ ਸਭਾ ਦੇ ਜਿੰਨੇ ਵੀ ਸਮਾਗਮ ਹੋਏ। ਮੈਂ ਆਪ ਸਭ ਸਮੂਹ ਮੈਂਬਰ ਸਾਹਿਬਾਨ ਦਾ ਤਹਿ ਦਿਲੋਂ ਧੰਨਵਾਦੀ ਹਾਂ ਜ਼ੋ ਆਪ ਸਭ ਨੇ ਸੂਬੇ ਦੇ ਹਿੱਤਾਂ ਨੂੰ ਮੁੱਖ ਰੱਖਦੇ ਹੋਏ ਹਮੇਸ਼ਾ ਸਦਨ ਦੀ ਕਾਰਵਾਈ ਵਿੱਚ ਵਡਮੁੱਲਾ ਯੋਗਦਾਨ ਪਾਇਆ ਹੈ। ਮੇਰਾ ਮੰਨਣਾ ਹੈ ਕਿ ਆਪ ਸਭ ਦੇ ਕਾਬਿਲ ਸਹਿਯੋਗ ਨਾਲ ਹੀ ਇਸ ਪਵਿੱਤਰ ਸਦਨ ਦੀ ਮਰਿਆਦਾ ਨੂੰ ਮੁੱਖ ਰੱਖਦੇ ਹੋਏ ਨਿਰਵਿਘਨ ਅਤੇ

ਨਿਰੰਤਰ ਚਲਾਉਣਾ ਮੁਮਕਿਨ ਹੋਇਆ ਹੈ। ਸੱਤਾਧਾਰੀ ਅਤੇ ਵਿਰੋਧੀ ਧਿਰਾਂ ਦਰਮਿਆਨ ਵਿਚਾਰਾਂ ਦਾ ਟਕਰਾਅ ਹੋਣਾ ਬੜੀ ਆਮ ਗੱਲ ਹੈ ਪਰ ਮੈਨੂੰ ਇਸ ਗੱਲ ਦੀ ਖੁਸ਼ੀ ਵੀ ਹੈ ਅਤੇ ਮਾਣ ਵੀ ਹੈ ਕਿ ਸਮੂਹ ਮੈਂਬਰ ਸਾਹਿਬਾਨਾਂ ਨੇ ਹਮੇਸ਼ਾ ਧੀਰਜ ਅਤੇ ਸੰਤੋਖ ਬਣਾ ਕੇ ਰੱਖਿਆ ਅਤੇ ਕਿਸੇ ਵੀ ਮੌਕੇ ਪਵਿੱਤਰ ਸਦਨ ਦੀ ਮਰਿਆਦਾ ਤੇ ਗਰਿਮਾ ਨੂੰ ਠੇਸ ਨਹੀਂ ਲੱਗਣ ਦਿੱਤੀ।

8.10 / ਕ.ਕ/ਅ.ਗ

15ਵੀਂ ਵਿਧਾਨ ਸਭਾ ਵਿੱਚ ਬਹੁਤ ਸਾਰੇ ਅਜਿਹੇ ਮੈਂਬਰ ਹਨ ਜੋ ਪਹਿਲੀ ਵਾਰ ਵਿਧਾਇਕ ਚੁਣੇ ਗਏ ਸਨ। ਮੈਂ ਹਮੇਸ਼ਾ ਇਸ ਗੱਲ ਨੂੰ ਜ਼ਿਹਨ ਵਿੱਚ ਰੱਖ ਕੇ, ਬਿਲਕੁਲ ਨਿਰਪੱਖ ਰਹਿ ਕੇ ਅਤੇ ਪਾਰਟੀ ਲਾਈਨ ਤੋਂ ਉੱਪਰ ਉੱਠ ਕੇ ਨਵੇਂ ਮੈਂਬਰ ਸਾਹਿਬਾਨਾਂ ਨੂੰ ਸਦਨ ਵਿੱਚ ਆਪਣੇ ਹਲਕੇ, ਆਪਣੇ ਲੋਕਾਂ ਦੇ ਹਿੱਤਾਂ ਲਈ ਪੱਖ ਰੱਖਣ ਦਾ ਤੇ ਆਪਣੀ ਗੱਲ ਕਹਿਣ ਦਾ ਮੌਕਾ ਦੇਣ ਦੀ ਕੋਸ਼ਿਸ਼ ਕੀਤੀ ਹੈ। ਮੇਰੀ ਹਮੇਸ਼ਾ ਸੱਤਾਧਾਰੀ ਧਿਰ ਦੇ ਬਰਾਬਰ ਹੀ ਵਿਰੋਧੀ ਧਿਰ ਨੂੰ ਸਦਨ ਵਿੱਚ ਆਪਣੀ ਗੱਲ ਰੱਖਣ ਦਾ ਪੂਰਾ ਮੌਕਾ ਦੇਣ ਦੀ ਕੋਸ਼ਿਸ਼ ਰਹੀ ਹੈ। ਹਰ ਸਥਿਤੀ ਤੇ ਮਾਹੌਲ ਨੂੰ ਦੇਖਦਿਆਂ ਸਦਨ ਦੀ ਮਹਿਮਾ ਤੇ ਗਰਿਮਾ ਨੂੰ ਬਰਕਰਾਰ ਰੱਖਦੇ ਹੋਏ, ਨਿਰਵਿਘਨ ਚਲਾਉਣ ਦੀ ਕੋਸ਼ਿਸ਼ ਕੀਤੀ। ਅਜਿਹਾ ਕਰਦਿਆਂ ਜਾਣੇ-ਅਣਜਾਣੇ ਜੇ ਕਿਸੇ ਦੀ ਕੋਈ ਗੱਲ ਜਾਂ ਕਿਸੇ ਦਾ ਕੋਈ ਪੱਖ ਨਜ਼ਰਅੰਦਾਜ਼ ਹੋ ਗਿਆ ਹੋਵੇ ਤਾਂ ਮੈਂ ਖਿਮਾ ਦਾ ਜਾਚਕ ਹਾਂ। ਮੈਂ ਇਸ ਗੱਲ ਨੂੰ ਵੀ ਸਵੀਕਾਰ ਕਰਦਾ ਹਾਂ ਕਿ ਸਦਨ ਦੇ ਅੰਦਰ ਹੀ ਨਹੀਂ ਬਲਕਿ ਸਦਨ ਤੋਂ ਬਾਹਰ ਵੀ ਆਪ ਸਭ ਦਾ ਜੋ ਸਾਥ, ਮੁਹੱਬਤ, ਸਹਿਯੋਗ ਮੈਨੂੰ ਮਿਲਦਾ ਰਿਹਾ ਹੈ, ਉਸ ਦੇ ਸਦਕਾ ਮੈਂ ਆਪਣੀਆਂ ਜ਼ਿੰਮੇਦਾਰੀਆਂ ਸੁਚਾਰੂ ਅਤੇ ਕਾਮਯਾਬੀ ਢੰਗ ਨਾਲ ਨਿਭਾ ਸਕਿਆ। ਮੈਂ ਆਪ ਸਭ ਦਾ ਇੱਕ ਵਾਰ ਫਿਰ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਅਤੇ ਉਮੀਦ ਕਰਦਾ ਹਾਂ ਕਿ ਭਵਿੱਖ ਵਿੱਚ ਵੀ ਮੈਨੂੰ ਬਿਨਾਂ ਕਿਸੇ ਵਿਤਕਰੇ ਤੋਂ ਆਪ ਸਭ ਦਾ ਸਹਿਯੋਗ ਮਿਲਦਾ ਰਹੇਗਾ।ਬਿਨਾਂ ਕਿਸੇ ਫਰਕ ਤੋਂ, ਬਿਨਾਂ ਕਿਸੇ ਕੁਤਾਹੀ ਤੋਂ ਹਮੇਸ਼ਾ ਕੋਸ਼ਿਸ਼ ਕੀਤੀ ਹੈ ਕਿ ਸਾਰੀਆਂ ਧਿਰਾਂ ਨੂੰ ਪੂਰਾ ਸਮਾਂ ਮਿਲੇ। ਹਮੇਸ਼ਾ ਲਈ ਵਿਧਾਨ ਸਭਾ ਦਾ ਰਿਕਾਰਡ ਇਸ ਗੱਲ ਦਾ ਗਵਾਹ ਹੋਵੇਗਾ ਜਿਹੜੀ ਕਿ ਇੱਕ ਖੁੱਲ੍ਹੀ ਕਿਤਾਬ ਹੈ ਕਿ ਹਰ ਰਾਜਨੀਤਿਕ ਪਾਰਟੀ ਦੇਖ ਸਕਦੀ ਹੈ ਕਿ ਕਿਸ ਨੂੰ ਕਿੰਨਾ-ਕਿੰਨਾ ਸਮਾਂ ਮਿਲਦਾ ਰਿਹਾ ਅਤੇ ਸੂਬੇ ਦੇ ਲੋਕਾਂ ਦੀ ਭਲਾਈ ਉਨ੍ਹਾਂ ਦੀਆਂ ਜ਼ਰੂਰਤਾਂ, ਉਨ੍ਹਾਂ ਦੇ ਹੱਕਾਂ ਅਧਿਕਾਰਾਂ ਲਈ ਹਮੇਸ਼ਾ ਇਸੇ ਤਰ੍ਹਾਂ ਮਿਲ-ਜੁਲ ਕੇ ਆਪਣਾ ਯੋਗਦਾਨ ਦਿੰਦੇ ਰਹਾਂਗੇ। ਔਰ, ਅਖੀਰ ਵਿੱਚ ਮੈਂ ਮੁੱਖ ਮੰਤਰੀ ਜੀ ਦਾ, ਪਾਰਲੀਮੈਂਟਰੀ ਅਫੇਅਰਜ਼ ਵਜ਼ੀਰ ਸਾਹਿਬ ਦਾ ਇਸ ਗੱਲ ਲਈ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਦੇ ਸਹਿਯੋਗ ਸਦਕਾ ਸਾਡੀ ਇੱਕ ਵਿਧਾਨ ਸਭਾ ਹੋਵੇਗੀ ਸ਼ਾਇਦ ਦੇਸ਼ ਦੇ ਅੰਦਰ ਕਿ ਪਿਛਲੇ 70 ਸਾਲ ਦੇ ਵਿੱਚ ਇੱਥੋਂ ਦੇ ਕੰਮ ਕਰਨ ਵਾਲੇ ਜਿਹੜੇ ਕਰਮਚਾਰੀ ਸੀ, ਅਸੀਂ ਸਭ ਲਈ ਕਾਨੂੰਨ ਬਣਾਉਂਦੇ ਹਾਂ। ਅਸੀਂ ਸਭ ਲਈ ਰੂਲ ਬਣਾਉਂਦੇ ਹਾਂ। ਲੇਕਿਨ ਸਾਡੇ ਮੁਲਾਜ਼ਮਾਂ

ਲਈ ਕੋਈ ਰੂਲ ਨਹੀਂ ਸੀ। ਇਸ ਕਰਕੇ ਕਈ ਵਾਰੀ ਵਾਧ-ਘਾਟ ਵੀ ਹੋ ਜਾਂਦੀ ਸੀ। ਉਹ ਤੁਹਾਡੇ ਸਹਿਯੋਗ ਨਾਲ ਮੁੱਖ ਮੰਤਰੀ ਜੀ, ਬ੍ਰਹਮ ਮਹਿੰਦਰਾ ਜੀ, ਉਹ ਰੂਲ ਅਸੀਂ ਅੱਜ ਪਾਸ ਕਰ ਦਿੱਤੇ। ਇਸ ਦੇ ਨਾਲ ਹੀ ਜਦੋਂ ਡਿਸਕੁਆਲੀਫਿਕੇਸ਼ਨ ਐਕਟ ਬਣਿਆ। ਮੈਂ ਪਹਿਲਾਂ ਕਦੇ ਗੱਲ ਨਹੀਂ ਕੀਤੀ। ਲੋਕ ਕਈ ਕਿਸਮ ਦੇ ਇਲਜ਼ਾਮ ਵੀ ਲਾਉਂਦੇ ਰਹੇ। 10th ਸ਼ਡਿਊਲ ਦੇ ਵਿੱਚ ਇਹ ਜ਼ਰੂਰੀ ਹੈ, 10th ਸ਼ਡਿਊਲ ਮੁਕੰਮਲ ਤਾਂ ਹੁੰਦਾ ਹੈ ਜੇ ਵਿਧਾਨ ਸਭਾ ਉਸ ਦੇ ਮੁਤਾਬਕ, ਉਸ ਦੇ ਨਾਲ ਜਿਹੜੇ ਲੋੜੀਂਦੇ ਰੂਲ ਹਨ, ਉਹ ਬਣਾਵੇ। ਸਾਡੀ ਇੱਕ ਵਿਧਾਨ ਸਭਾ ਸੀ ਜਿਸਦੇ ਆਪਣੇ ਕੋਈ ਰੂਲ ਨਹੀਂ ਸਨ।ਪਿਛਲੇ ਲੰਮੇ ਸਮੇਂ ਤੋਂ ਇਨ੍ਹਾਂ ਰੂਲਾਂ ਨੂੰ ਅਸੀਂ ਹਰ ਵਾਰ ਹਾਊਸ ਦੇ ਵਿੱਚ ਰੱਖਣਾ ਹੁੰਦਾ ਹੈ। ਲੰਮੀਆਂ ਸੀਟਿੰਗਾਂ ਤੋਂ ਬਾਅਦ ਹੁਣ ਉਹ ਸੀਟਿੰਗਾਂ ਪੂਰੀਆਂ ਹੋਣ ਤੋਂ ਬਾਅਦ ਅੱਜ ਉਹ ਜਿਹੜੇ ਵਿਧਾਨ ਸਭਾ ਦੇ ਰੂਲ ਹਨ ਜਿਹੜੇ ਕਿ ਡਿਸਕੁਆਲੀਫਿਕੇਸ਼ਨ ਐਕਟ ਦੇ ਨਾਲ ਜੁੜੇ ਹੋਏ ਹਨ, 10th ਸ਼ਡਿਊਲ ਦੇ ਨਾਲ ਜੁੜੇ ਹੋਏ ਹਨ, ਉਹ ਵੀ ਅੱਜ ਅਸੀਂ ਪਾਸ ਕੀਤੇ ਹਨ ਤੇ ਆਪਣੀ ਜ਼ਿੰਮੇਵਾਰੀ ਪੂਰੀ ਕੀਤੀ ਹੈ। ਇਸ ਦੇ ਨਾਲ ਹੀ ਮੈਂ ਡਿਪਟੀ ਸਪੀਕਰ ਸਾਹਿਬ ਦਾ ਬਹੁਤ ਤਹਿ ਦਿਲ ਤੋਂ ਸ਼ੁਕਰਗੁਜ਼ਾਰ ਹਾਂ ਕਿ ਇਨ੍ਹਾਂ ਨੇ ਹਮੇਸ਼ਾ ਸਾਨੂੰ ਵੱਡਮੁੱਲੀ ਮਦਦ ਦਿੱਤੀ ਹੈ।ਇਨ੍ਹਾਂ ਨੇ ਸਾਨੂੰ ਸਹਿਯੋਗ ਦਿੱਤਾ ਹੈ, ਸਲਾਹ ਦਿੱਤੀ ਹੈ ਅਤੇ ਕੰਮ ਵਿੱਚ ਹੱਥ ਵੰਡਾਇਆ ਹੈ। ਵਿਰੋਧੀ ਪਾਰਟੀ ਦੇ ਨੇਤਾ ਬੇਸ਼ੱਕ ਇੱਥੋਂ ਚਲੇ ਗਏ ਹਨ। ਉਨ੍ਹਾਂ ਤੋਂ ਵੀ ਸਾਨੂੰ ਪਿਛਲੇ ਸਮੇਂ ਦੇ ਅੰਦਰ ਭਰਪੂਰ ਸਹਿਯੋਗ ਮਿਲਿਆ ਹੈ। ਔਰ, ਜਿਹੜੀਆਂ ਬਾਕੀ ਪਾਲੀਟਿਕਲ ਪਾਰਟੀਆਂ ਹਨ, ਚਾਹੇ ਉਹ ਅਕਾਲੀ ਦਲ ਹੈ, ਚਾਹੇ ਉਹ ਲੋਕ ਇਨਸਾਫ ਪਾਰਟੀ ਹੈ, ਸਮੇਂ-ਸਮੇਂ ਸਿਰ ਜਦ ਵੀ ਹਾਊਸ ਨੂੰ ਸੁਚਾਰੂ ਰੂਪ ਨਾਲ ਚਲਾਉਣ ਵਾਸਤੇ ਜ਼ਰੂਰਤ ਪਈ, ਸਭ ਦਾ ਬਹੁਤ-ਬਹੁਤ ਸਹਿਯੋਗ ਮਿਲਿਆ ਹੈ। ਔਰ, ਮੈਂ ਉਮੀਦ ਕਰਦਾ ਹਾਂ, ਆਸ ਕਰਦਾ ਹਾਂ ਕਿ ਆਪਾਂ ਮੁੜ ਇਕੱਠੇ ਹੋਈਏ। ਮੈਨੂੰ ਲੱਗਦਾ ਹੈ, ਇਹ ਅੱਜ ਦਾ ਆਖਰੀ ਸੈਸ਼ਨ ਹੈ।ਭਾਗਾਂ ਵਾਲੇ ਲੋਕ ਹਾਂ ਕਿ ਹੋਣੀ ਨੇ ਸਾਡੀ ਤਕਦੀਰ ਵਿੱਚ ਲਿਖਿਆ ਸੀ ਕਿ ਅਸੀਂ ਇਸ ਪਵਿੱਤਰ ਹਾਊਸ ਵਿੱਚ ਬੈਠ ਕੇ ਪੰਜਾਬ ਦੇ ਲੋਕਾਂ ਦੀ ਸੇਵਾ ਕਰਨੀ ਸੀ। ਇਹ ਕੋਈ ਸਾਧਾਰਨ ਗੱਲ ਨਹੀਂ ਹੈ। ਵੱਡੇ-ਵੱਡੇ ਲੋਕ ਤੜਫ-ਤੜਫ ਕੇ ਚਲੇ ਗਏ ਲੇਕਿਨ ਇਸ ਹਾਊਸ ਵਿੱਚ ਪਹੁੰਚਣਾ ਨਹੀਂ ਮਿਲਿਆ। ਜੇ ਅਸੀਂ, ਤੁਸੀਂ ਸਾਰੇ ਆਏ ਸੀ, ਇਹ ਵੀ ਗੁਰੂ ਮਹਾਰਾਜ ਦਸਮ ਪਾਤਸ਼ਾਹ ਦੀ ਬਖਸ਼ਿਸ਼ ਸੀ, ਉਨ੍ਹਾਂ ਦੀ ਰਹਿਮਤ ਸੀ ਤੇ ਉਨ੍ਹਾਂ ਦੀ ਰਜ਼ਾ ਵਿੱਚ ਰਹਿ ਕੇ ਅਸੀਂ ਸਾਰਿਆਂ ਨੇ ਕੰਮ ਕੀਤਾ ਹੈ। ਗੁਰੂ ਮਹਾਰਾਜ ਕਿਰਪਾ ਕਰਨ।

8.15 / ਪ.ਸ/ਅ.ਗ

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦੀ ਹਾਂ। ਕਿਸਾਨੀ ਨਾਲ ਸਬੰਧਿਤ ਬਿਲਾਂ ਬਾਰੇ ਤਾਂ ਬਹੁਤ ਗੱਲਾਂ ਹੋ ਗਈਆਂ ਹਨ। ਮੈਂ ਗੱਲ ਬਹੁਤ ਸ਼ਾਰਟ ਵਿੱਚ ਕਰਨ ਲੱਗਿਆ ਹਾਂ ਕਿ ਇਸੇ ਸਦਨ ਨੇ, 26 ਜਨਵਰੀ ਨੂੰ ਜੋ ਸਾਡੇ ਕਿਸਾਨ ਵੀਰਾਂ ਤੇ ਦਿੱਲੀ ਵਿੱਚ ਅੱਤਿਆਚਾਰ

ਹੋਇਆ ਸੀ, ਉਸ ਸਬੰਧੀ ਇੱਕ ਕਮੇਟੀ ਬਣਾਈ ਸੀ ਜਿਸ ਦੇ ਵਿੱਚ ਮਾਨਯੋਗ ਸਪੀਕਰ ਸਾਹਿਬ ਨੇ ਮੈਨੂੰ ਚੇਅਰਮੈਨ ਬਣਾਇਆ ਸੀ। ਉਸ ਦੇ ਵਿੱਚ ਸਰਦਾਰ ਕੁਲਬੀਰ ਸਿੰਘ ਜ਼ੀਰਾ, ਸਰਦਾਰ ਫਤਿਹਜੰਗ ਸਿੰਘ ਬਾਜਵਾ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਜੀ ਵੀ ਮੈਂਬਰ ਸਨ। ਉਸ ਦੇ ਵਿੱਚ ਸਾਡੀ ਛੋਟੀ ਭੈਣ ਸਰਬਜੀਤ ਕੌਰ ਮਾਣੂਕੇ ਜੀ ਵੀ ਮੈਂਬਰ ਸਨ। ਅਸੀਂ ਉਸ ਕਮੇਟੀ ਦੀ ਰਿਪੋਰਟ ਸਬਮਿਟ ਕਰ ਦਿੱਤੀ ਹੈ। ਉਹ ਅਜੇ ਟੇਬਲ ਤੇ ਨਹੀਂ ਆਈ ਹੈ ਲੇਕਿਨ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਸ ਦੇ ਵਿੱਚ ਅਸੀਂ ਆਪਣੇ 83 ਕਿਸਾਨ ਵੀਰਾਂ ਦੇ ਬਿਆਨ ਦਰਜ ਕੀਤੇ ਸਨ ਅਤੇ ਇਹ ਤੱਥ ਸਾਹਮਣੇ ਆਇਆ ਕਿ ਦਿੱਲੀ ਪੁਲਿਸ ਨੇ ਉਨ੍ਹਾਂ ਤੇ ਬਹੁਤ ਅੱਚਿਆਚਾਰ ਕੀਤਾ ਸੀ। ਕੇਜਰੀਵਾਲ ਸਾਹਿਬ ਦੀ ਸਰਕਾਰ ਨੇ ਦਿੱਲੀ ਦੇ ਵਿੱਚ ਕਿਸਾਨਾਂ ਉੱਤੇ ਬਹੁਤ ਜ਼ੁਲਮ ਕੀਤਾ। ਸਾਡੇ ਜਿਹੜੇ ਉਹ 83 ਕਿਸਾਨ ਵੀਰ ਹਨ, ਉਹ ਬਹੁਤ ਗਰੀਬ ਹਨ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਰਿਕੁਐਸਟ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਉਹ ਕਿਸਾਨ ਵੀਰ ਹਨ, ਉਨ੍ਹਾਂ ਦੇ ਉੱਤੇ ਕੋਰਟਾਂ ਦੇ ਵਿੱਚ ਕੇਸ ਵੀ ਚੱਲ ਰਹੇ ਹਨ, ਉਨ੍ਹਾਂ ਨੂੰ ਦਿੱਲੀ ਵੀ ਜਾਣਾ ਪੈਂਦਾ ਹੈ , ਉਨ੍ਹਾਂ ਦੀ ਮਦਦ ਕੀਤੀ ਜਾਵੇ।

**ਮਾਨਯੋਗ ਸਪੀਕਰ:** ਇੱਕ ਮਿੰਟ ਜੀ। ਸੀ.ਐਮ. ਸਾਹਿਬ ਜਿਹੜੀਆਂ 26 ਜਨਵਰੀ ਨੂੰ ਘਟਨਾਵਾਂ ਹੋਈਆਂ ਸਨ, ਦਿੱਲੀ ਅਤੇ ਪੰਜਾਬ ਦੀ ਧਰਤੀ ਨਾਲ ਸਬੰਧਤ ਬਹੁਤ ਸਾਰੀਆਂ ਮਾਵਾਂ ਦੇ ਕਿਸਾਨ ਪੁੱਤਾਂ ਨੂੰ ਦਿੱਲੀ ਪੁਲਿਸ ਨੇ ਹਿਰਾਸਤ ਵਿੱਚ ਲਿਆ ਸੀ। ਉਨ੍ਹਾਂ ਤੇ ਬਹੁਤ torture ਹੋਇਆ। ਇਸ ਹਾਊਸ ਦੀ ਭਾਵਨਾਵਾਂ ਦੀ ਕਦਰ ਕਰਦੇ ਹੋਏ, ਸਮੁੱਚੇ ਹਾਊਸ ਦੇ ਹੁਕਮ ਨੂੰ ਮੰਨਦਿਆਂ, ਅਸੀਂ ਉਨ੍ਹਾਂ ਲੋਕਾਂ ਦੀ ਜਾਣਕਾਰੀ ਵਾਸਤੇ ਇੱਕ ਕਮੇਟੀ ਬਣਾਈ ਸੀ, ਜਿਸ ਦਾ ਚੇਅਰਮੈਨ ਅਸੀਂ ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ ਜੀ ਨੂੰ ਲਗਾਇਆ ਸੀ। ਇਨ੍ਹਾਂ ਦੀ ਉਹ ਰਿਪੋਰਟ ਆ ਗਈ ਹੈ ਔਰ ਜਿਹੜੇ 86 ਬੰਦੇ ਹਨ, ਉਹ ਬੁਰੀ ਤਰ੍ਹਾਂ torture ਹੋਏ ਹਨ। ਉਨ੍ਹਾਂ ਨੂੰ ਕੁਝ ਮਦਦ ਦੀ ਲੋੜ ਹੈ। ਜੇ ਤੁਸੀਂ ਉਨ੍ਹਾਂ ਦੀ ਮਦਦ ਕਰ ਦਿਓਗੇ ਤਾਂ ਬਹੁਤ ਵੱਡੀ ਗੱਲ ਹੋਵੇਗੀ।

**ਮੁੱਖ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)**: ਪੰਜਾਬ ਸਰਕਾਰ ਕਿਸਾਨਾਂ ਵਾਸਤੇ, ਖੇਤ ਮਜ਼ਦੂਰਾਂ ਵਾਸਤੇ ਅਤੇ ਪੰਜਾਬ ਦੇ ਹਰ ਇਕ ਵਰਗ ਵਾਸਤੇ ਬਚਨਵੱਧ ਹੈ। ਕਮੇਟੀ ਨੇ ਜੋ ਹੁਕਮ ਕੀਤਾ ਹੈ, ਅਸੀਂ 2 ਲੱਖ ਰੁਪਿਆ ਪ੍ਰਤੀ ਬੰਦੇ ਨੂੰ ਭੇਜ ਦਿਆਂਗੇ।

**ਮਾਨਯੋਗ ਸਪੀਕਰ:** ਹੁਣ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੁੰਦਾ ਹੈ।

***8.18 ਵਜੇ ਰਾਤ)** **(*ਇਸ ਸਮੇਂ ਸਦਨ ਅਣਮਿੱਥੇ ਸਮੇਂ ਤੱਕ ਸਥਗਿਤ ਹੋ ਗਿਆ)**